# ਜਦੋਂ ਇੱਕ ਦਰਖ਼ਤ ਨੇ ਦਿੱਲੀ ਹਿਲਾਈ

1984 ਦੀ ਕਤਲੋਗਾਰਤ ਅਤੇ ਉਸਦੇ ਨਤੀਜੇ



ਮਨੋਜ ਮਿੱਟਾ, ਹਰਵਿੰਦਰ ਸਿੰਘ ਫੂਲਕਾ

# ਤਤਕਰਾ





'ਇੰਦਰਾ ਜੀ ਦੇ ਕਤਲ ਪਿੱਛੋ ਦੇਸ਼ ਵਿੱਚ ਕੁਝ ਦੰਗੇ ਹੋਏ ਸਨ। ਅਸੀ ਜਾਣਦੇ ਹਾਂ ਲੋਕ ਬਹੁਤ ਗੁੱਸੇ ਵਿੱਚ ਸਨ ਅਤੇ ਕੁਝ ਦਿਨ ਨਜ਼ਰ ਆਇਆ ਕਿ ਭਾਰਤ ਹਿੱਲਿਆ ਪਿਆ ਸੀ। ਪਰ, ਜਦੋਂ ਇੱਜ ਸ਼ਕਤੀਸ਼ਾਲੀ ਦਰਖ਼ਤ ਡਿੱਗਦਾ ਹੈ, ਇਹ ਕੁਦਰਤੀ ਹੈ ਕਿ ਇਸ ਦੇ ਦੁਆਲੇ ਦੀ ਧਰਤੀ ਥੋੜ੍ਹਾ ਹਿੱਲਦੀ ਹੈ। '

੧੯ ਨਵੰਬਰ ੧੯੮੪ ਨੂੰ ਪ੍ਰਾਈਮ ਮਨਿਸਟਰ ਰਾਜੀਵ ਗਾਂਧੀ

---

ਵੱਖ-ਵੱਖ ਅਧਿਕਾਰੀਆਂ ਦੇ ਵਰਨਣਾਂ ਦੇ ਅੰਤਰਾਂ ਤੋਂ, ਇਹ ਸਮਝਣਾ ਮੁਸ਼ਕਲ ਹੈ ਕਿ ਜਿਸ ਤਰ੍ਹਾਂ ਛੇਤੀ ਨਾਲੋਂ ਦੇਰੀ ਨਾਲ ਆਰਮੀ ਤਾਇਨਾਤ ਕੀਤੀ ਗਈ ਸੀ ਉਸ ਫੌਜੀ ਢੰਗ ਬਾਰੇ ਕਿਸ ਨੇ ਸੱਚ ਬੋਲਿਆ....ਸਬੂਤ ਜਿਹੜੇ ਉਸ ਸਮੇਂ ਦੇ ਗ੍ਰਹਿ ਮੰਤਰੀ, ਪੀ. ਵੀ. ਨਰਸਿਮ੍ਹਾ ਰਾਓ, ਵਿਰੁੱਧ ਉਤਪੰਨ ਹੋਏ, ਸਰਕਾਰ ਦੇ ਸਿਆਸੀ ਅੰਗ ਵੱਲੋਂ ਨਿਭਾਏ ਰੋਲ ਬਾਰੇ ਗੰਭੀਰ ਸਵਾਲ ਖੜ੍ਹੇ ਕਰਦੇ ਹਨ। ਕਿਉਂਕਿ ਦਿੱਲੀ ਕੇਂਦਰੀ ਪ੍ਰਸ਼ਾਸਤ ਖ਼ੇਤਰ ਸੀ, ਇਸ ਦੀ ਅਮਨ ਤੇ ਕਾਨੂੰਨ ਦੀ ਜ਼ਿੰਮੇਵਾਰੀ ਸਿੱਧੀ ਰਾਓ ਦੀ ਸੀ। ਫਿਰ ਵੀ, ਪੂਰੇ ਕਤਲੇਆਮ ਦੌਰਾਨ, ਰਾਓ ਨੇ ਰਾਜਧਾਨੀ ਵਿੱਚ ਕਿਸੇ ਵੀ ਪ੍ਰਭਾਵਿਤ ਇਲਾਕੇ ਵਿੱਚ ਫੇਰੀ ਪਾਉਣ ਦੀ ਖੇਚਲ ਨਾ ਕੀਤੀ। ਹਿੰਸਾ ਬਾਰੇ ਆਪਣੀ ਚਿੰਤਾ ਪ੍ਰਗਟਾਉਣ ਦੇ ਸਭ ਤੋਂ ਨੇੜੇ ਉਹ ਇੱਕ ਰੀਲ਼ੀਫ ਕੈਂਪ ਵਿੱਚ ਫੇਰੀ ਪਾ ਕੇ ਪਹੁੰਚਿਆ, ਅਤੇ ਪ੍ਰਭਾਵਿਤ ਲੋਕਾਂ ਜਿਹਨਾਂ ਨੂੰ ਉਥੇ ਆਸਰਾ ਦਿੱਤਾ ਗਿਆ ਸੀ ਨਾਲ ਗੱਲਾਂ ਕਰਕੇ ਨਾਨਾਵਤੀ ਕਮਿਸ਼ਨ ਅੱਗੇ ਆਪਣਾ ਪੱਖ ਪੇਸ਼ ਕਰਦਿਆਂ, ਰਾਓ ਨੇ ਕਿਸੇ ਇੱਕ ਵੀ ਪ੍ਰਭਾਵਿਤ ਇਲਾਕੇ ਵਿੱਚ ਫੇਰਾ ਨਾ ਪਾਉਣ ਦੀ ਕੋਈ ਸਫ਼ਾਈ ਨਾ ਦਿੱਤੀ।

---

"ਮੈਨੂੰ ਕੇਵਲ ਸਿੱਖ ਕੌਮ ਤੋਂ ਹੀ ਨਹੀਂ ਸਗੋਂ ਸਮੁੱਚੀ ਭਾਰਤੀ ਕੌਮ ਕੋਲੋਂ ਮਾਫ਼ੀ ਮੰਗਣ ਵਿੱਚ ਕੋਈ ਝਿਜਕ ਨਹੀ ਕਿਉਂਕਿ ਜੋ ੧੯੮੪ ਵਿੱਚ ਵਾਪਰਿਆ ਸੀ, ਉਹ ਕੌਮੀਅਤ ਦੇ ਸੰਕਲਪ, ਜਿਵੇਂ ਸਾਡੇ ਸੰਵਿਧਾਨ ਵਿੱਚ ਅੰਕਿਤ ਹੈ, ਦੀ ਤਰਦੀਦ ਸੀ। ਆਪਣੀ ਸਰਕਾਰ ਵੱਲੋਂ, ਇਸ ਦੇਸ਼ ਦੇ ਸਮੂਹ ਲੋਕਾਂ ਵੱਲੋਂ, ਮੈਂ ਸ਼ਰਮਿੰਦਗੀ ਵਿੱਚ ਆਪਣਾ ਸਿਰ ਝੁਕਾਉਂਦਾ ਹਾਂ ਕਿ ਇਹੋ ਜਿਹੀ ਘਟਨਾ ਵਾਪਰੀ। "

੧੧ ਅਗਸਤ ੨੦੦੫ ਨੂੰ ਪ੍ਰਾਈਮ ਮਨਿਸਟਰ ਮਨਮੋਹਨ ਸਿੰਘ

# ਜਦੋਂ ਇੱਕ ਦਰਖ਼ਤ ਨੇ ਦਿੱਲੀ ਹਿਲਾਈ

## 1984 ਦੀ ਕਤਲੇ-ਆਮ ਅਤੇ ਉਸ ਦੇ ਨਤੀਜੇ

ਮਨੋਜ ਮਿੱਟਾ • ਹਰਵਿੰਦਰ ਸਿੰਘ ਫੂਲਕਾ

ਅਨੁਵਾਦਕ

ਪ੍ਰਿੰਸੀਪਲ ਬਲਕਾਰ ਸਿੰਘ ਬਾਜਵਾ



**When a Tree Shook Delhi**
**(1984 Carnage and Its Aftermath)**

*by*

***Manoj Mitta • H.S. Phoolka***

*Translate by*

***Principal Balkar Singh Bajwa***



ISBN : 978-81-7647-207-4



ਪਹਿਲੀ ਵਾਰ : 2008

ਮੁੱਲ : 250/- ਰੁਪਏ

ਪ੍ਰਕਾਸ਼ਕ : ਲਾਹੌਰ ਬੁੱਕ ਸ਼ਾਪ, 2-ਲਾਜਪਤ ਰਾਏ ਮਾਰਕਿਟ,
ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ।
Ph. : 2740738, 6540738
E-Mail:-lahorebookshop40@Rediffmail.com

Printed in India

ਛਾਪਕ : ਆਰਟਕੇਵ ਪ੍ਰਿੰਟਰਜ਼, ਲੁਧਿਆਣਾ।

ਇਹ ਤਾਂ ਸਮੂਹ ਹਿੰਸਾ ਦੇ ਆਦੀ ਦੇਸ਼ ਵਾਸਤੇ ਵੀ ਇਕ ਵਿਲੱਖਣ ਗੱਲ ਹੈ ਕਿ 1984 ਵਿੱਚ ਇੱਕ ਘੱਟਗਿਣਤੀ ਕੌਮ ਦੇ 3000 ਮੈਂਬਰਾਂ ਨੂੰ ਐਨ ਦਿੱਲੀ ਦੇ ਵਿੱਚ ਹੀ ਤਿੰਨ ਦਿਨਾਂ ਵਿਚ ਮਾਰ ਦਿੱਤਾ ਗਿਆ।

ਤੇਈ ਸਾਲ ਲੰਘ ਚੁੱਕੇ ਹਨ। ਲੰਮੀਆਂ ਪੜਤਾਲਾਂ ਅਤੇ ਮੁਕੱਦਮਿਆਂ ਦੇ ਬਾਵਜੂਦ, ਨਾ ਤਾਂ ਕਤਲੇ-ਆਮ ਦੇ ਜ਼ਿੰਮੇਵਾਰਾਂ ਨੂੰ ਤੇ ਨਾ ਹੀ ਰਾਜ ਦੇ ਸੰਚਾਲਕਾਂ ਨੂੰ ਸਜ਼ਾ ਹੋਈ ਹੈ ਜਿਨ੍ਹਾਂ ਦੀ ਨਿਗਾਹ ਹੇਠ ਇਹ ਕਤਲੇ-ਆਮ ਕੀਤਾ ਗਿਆ ਸੀ।

ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਕਤਲ ਪਿੱਛੋਂ ਸਿੱਖਾਂ ਦਾ ਕਤਲੇ-ਆਮ ਭਾਰਤ ਦੀਆਂ ਬਹੁਤੀਆਂ ਹੀ ਪ੍ਰਚਾਰੀਆਂ ਜਾਂਦੀਆਂ ਕਾਨੂੰਨ ਦੇ ਰਾਜ ਨੂੰ ਲਾਗੂ ਕਰਨ ਵਾਲੀਆਂ ਸੰਸਥਾਵਾਂ ਨੂੰ ਪਰਖਣ ਦਾ ਇਕ ਮਿਆਰ ਬਣ ਗਿਆ ਹੈ।

ਨਾਨਾਵਤੀ ਕਮਿਸ਼ਨ ਵੱਲੋਂ ਕੀਤੀ ਗਈ ਜਾਂਚ ਦੇ ਬਿਲਕੁਲ ਹੀ ਨਵੇਂ ਪਰਿਣਾਮਾਂ ’ਤੇ ਪ੍ਰਤਿਕਰਮ ਦੇਂਦੇ ਹੋਏ, ਪ੍ਰਾਈਮ ਮਨਿਸਟਰ ਮਨਮੋਹਨ ਸਿੰਘ ਨੇ 2005 ਵਿੱਚ ਮੰਨਿਆ ਕਿ ‘ਸਾਨੂੰ ਹਾਲੀ ਵੀ ਸਚਾਈ ਦੀ ਜਾਣਕਾਰੀ ਨਹੀਂ ਹੈ।’

ਇਹ ਕਿਤਾਬ ਨਾਨਾਵਤੀ ਕਮਿਸ਼ਨ ਦੀ ਕਾਰਵਾਈ ਦੌਰਾਨ ਸਾਹਮਣੇ ਆਏ ਸਬੂਤਾਂ ਦੇ ਅਧਾਰ ’ਤੇ ਸਚਾਈ ਤੋਂ ਪਰਦਾ ਚੁੱਕਣ ਦੀ ਕੋਸ਼ਿਸ਼ ਕਰਦੀ ਹੈ।

ਲੇਖਕ ਮਨੋਜ ਮਿੱਟਾ ਤੇ ਐੱਚ. ਐੱਸ. ਫੂਲਕਾ ਸ਼ਾਇਦ ਇਸ ਵਿਸ਼ੇ ’ਤੇ ਸਭ ਤੋਂ ਜ਼ਿਆਦਾ ਗਿਆਨਵਾਨ ਆਵਾਜ਼ਾਂ ਹਨ ਜੋ 1984 ਦੇ ਕਤਲ਼ੇ-ਆਮ ਅਤੇ ਇਸ ਦੇ ਨਤੀਜਿਆਂ ਦੇ ਅੰਦਰੂਨੀ ਸੱਚ ਤੇ ਤੱਥਾਂ ਦਾ ਬਿਨਾ ਵੱਲ ਫੇਰ ਦੇ ਯਥਾਰਥ ਬ੍ਰਿਤਾਂਤ ਪੇਸ਼ ਕਰਦੇ ਹਨ।

**ਮਨੋਜ ਮਿੱਟਾ ਹਰਵਿੰਦਰ ਸਿੰਘ ਫੂਲਕਾ**



ਮਨੋਜ ਮਿੱਟਾ, 43, ਇਕ ਪਤਰਕਾਰ ਹਨ, ਜਿਨ੍ਹਾਂ ਨੇ ਭਾਰਤ ਦੇ ਕਾਨੂੰਨ ਦੇ ਰਾਜ, ਮਾਨਵੀ ਹੱਕਾਂ ਤੇ ਨਿਆਇਕ ਜਵਾਬਦੇਹੀ ’ਤੇ ਅਲੋਚਨਾਤਮਕ ਨਜ਼ਰ ਫੇਰੀ ਹੈ। ਹੈਦਰਾਬਾਦ ਤੋਂ ਲਾਅ ਦੀ ਡਿਗਰੀ ਲੈ ਕੇ ਹੁਣ ਦ ਟਾਈਮਜ਼ ਆਫ਼ ਇੰਡੀਆ ਵਿਚ ਸੀਨੀਅਰ ਸੰਪਾਦਕ ਹਨ। ਇਸ ਤੋਂ ਪਹਿਲਾਂ ਦ ਇੰਡੀਅਨ ਐਕਸਪ੍ਰੈਸ ਅਤੇ ਇੰਡੀਆ ਟੂਡੇਅ ਨਾਲ ਕੰਮ ਕਰ ਚੁੱਕੇ ਹਨ। ਆਪ ਨੇ 1984 ਦੇ ਕਤਲੇ-ਆਮ ’ਤੇ ਬਹੁਤ ਕੁਝ ਲਿਖਿਆ ਹੈ। ਆਪ ਆਪਣੀ ਪਤਨੀ ਤੇ ਦੋ ਬੱਚਿਆਂ ਨਾਲ ਨੌਇਡਾ ਵਿਖੇ ਰਹਿੰਦੇ ਹਨ।

ਹਰਵਿੰਦਰ ਸਿੰਘ ਫੂਲਕਾ, 52, ਨੇ 1984 ਦੇ ਕਤਲੇ-ਆਮ ਦੇ ਪੀੜਤਾਂ ਨੂੰ ਨਿਆਂ ਦਿਵਾਉਣ ਦੀ ਲੰਬੀ ਲੜਾਈ ਦੀ ਅਗਵਾਈ ਕੀਤੀ ਹੈ। ਆਪ ਉਨ੍ਹਾਂ ਦੀਆਂ ਗਵਾਹੀਆਂ ਤੇ ਸਬੂਤ ਲੈ ਕੇ ਉਨ੍ਹਾਂ ਵਲੋਂ ਵੱਖ ਵੱਖ ਜਾਂਚਾਂ ਅਗੇ ਪੇਸ਼ ਹੁੰਦੇ ਰਹੇ ਹਨ। ਆਪ ਦਿੱਲੀ ਵਿਚ ਇਕ ਸੀਨੀਅਰ ਐਡਵੋਕੇਟ ਹਨ ਅਤੇ ਕੇਂਦਰੀ ਸਰਕਾਰ, ਪੰਜਾਬ ਸਰਕਾਰ ਤੇ ਚੁਨਾਵ ਅਯੋਗ ਵਿਚ ਬਤੌਰ ਕੌਂਸਲ ਕੰਮ ਕਰ ਚੁੱਕੇ ਹਨ। ਆਪ ਦਿੱਲੀ ਵਿਚ ਆਪਣੀ ਪਤਨੀ ਤੇ ਦੋ ਬੱਚਿਆਂ ਨਾਲ ਰਹਿੰਦੇ ਹਨ।

# ਮੁਖਬੰਦ

ਭਾਵੇਂ ਸਿੱਖਾਂ ਦਾ ਕਤਲੇ-ਆਮ 1984 ਵਿੱਚ ਵਾਪਰਿਆ ਸੀ, ਕਤਲੇ-ਆਮ ਨਾਲ ਸਬੰਧਤ ਸਾਰੀ ਸਮੱਗਰੀ ਜੋ ਕਿ 1000 ਸਰਕਾਰੀ ਫ਼ਾਈਲਾਂ ਵਿੱਚ ਖਿੱਲਰੀ ਹੋਈ ਸੀ, ਵਾਧਿਆਂ ਸਮੇਤ ਦੂਜੀ ਨਿਆਇਕ ਜਾਂਚ ਦੌਰਾਨ 2001 ਤੋਂ 2004 ਵਿਚ ਉਜਾਗਰ ਹੋਈ।

ਜਦੋਂ 2005 ਵਿੱਚ ਜਸਟਿਸ ਜੀ. ਟੀ. ਨਾਨਾਵਤੀ ਕਮਿਸ਼ਨ ਦੀ ਜਾਂਚ ਰਿਪੋਰਟ ਜਨਤਕ ਕੀਤੀ ਗਈ, ਪ੍ਰਾਈਮ ਮਨਿਸਟਰ ਮਨਮੋਹਨ ਸਿੰਘ ਨੇ ਲੋਕ ਸਭਾ ਵਿੱਚ ਕਿਹਾ : "ਇੱਕੀ ਸਾਲ ਗੁਜ਼ਰ ਚੁੱਕੇ ਹਨ ... ਅਤੇ ਹਾਲੀ ਵੀ ਇਹ ਅਹਿਸਾਸ ਬਣਿਆ ਹੋਇਆ ਹੈ ਕਿ ਕਿਸੇ ਨਾ ਕਿਸੇ ਤਰ੍ਹਾਂ ਸਚਾਈ ਹਾਲੇ ਸਾਹਮਣੇ ਨਹੀਂ ਆਈ।"

ਇਹ ਇੱਕ ਅਹਿਮ ਇਕਬਾਲ ਸੀ, ਖ਼ਾਸ ਕਰਕੇ ਜਦੋਂ ਕਿ 2000 ਵਿੱਚ ਇੱਕ ਬੇਮਿਸਾਲ ਹੱਲਾਸ਼ੇਰੀ ਨਾਲ ਤੇ ਸਾਰੀਆਂ ਰਾਜਨੀਤਕ ਪਾਰਟੀਆਂ ਦੀ ਸਹਿਮਤੀ ਨਾਲ ਦੂਜੀ ਨਿਆਇਕ ਜਾਂਚ ਨਿਯੁਕਤ ਕੀਤੀ ਗਈ ਸੀ, ਜਿਸ ਦਾ ਲੁਕਵਾਂ ਮੰਤਵ ਪਹਿਲੇ ਜਸਟਿਸ ਰੰਗਾਨਾਥ ਮਿਸ਼ਰਾ ਕਮਿਸ਼ਨ ਦੀ ਲਿੱਪਾ-ਪੋਚੀ ਨੂੰ ਮਿਟਾਉਣਾ ਸੀ, ਜਿਸ ਨੇ 1985-86 ਵਿੱਚ ਗੁਪਤ ਪਰਦੇ ਹੇਠ ਆਪਣੀਆਂ ਸਾਰੀਆਂ ਕਾਰਵਾਈਆਂ ਕੀਤੀਆਂ ਸਨ।

ਇਸ ਤੋਂ ਇਲਾਵਾ, ਸੋਚਣ ਦੀ ਗੱਲ ਹੈ ਕਿ ਨਾਨਾਵਤੀ ਕਮਿਸ਼ਨ ਨੇ ਤਾਂ ਮਿਸ਼ਰਾ ਕਮਿਸ਼ਨ ਵੱਲੋਂ 1984 ਵਿੱਚ ਆਪਣੀ ਪਾਰਟੀ ਦੀ ਸਰਕਾਰ ਨੂੰ ਬਰੀ ਕੀਤੇ ਜਾਣ ਦੀ ਹੀ ਗੱਲ ਦੋਹਰਾਈ ਸੀ, ਫੇਰ ਜ਼ਾਹਿਰ ਹੈ ਕਿ 2005 ਵਿੱਚ ਮਨਮੋਹਨ ਸਿੰਘ ਦਾ ਆਮ ਅਹਿਸਾਸ ਨੂੰ ਪ੍ਰਗਟ ਕਰਨ ਵਿੱਚ ਕੋਈ ਸੁਆਰਥੀ ਹਿੱਤ ਨਹੀਂ ਸੀ ਹੋ ਸਕਦਾ।

ਇਹ ਕਿਤਾਬ ਸੁਪਰੀਮ ਕੋਰਟ ਦੇ ਜੱਜਾਂ ਵੱਲੋਂ ਕੀਤੀਆਂ ਦੋ ਨਿਆਂਇਕ ਜਾਂਚਾਂ ਦੀ ਅਸਫਲਤਾ ਨੂੰ ਸੁਧਾਰ ਕੇ ਸਚਾਈ ਨੂੰ ਦਰਸਾਉਣ ਦੀ ਕੋਸ਼ਿਸ਼ ਕਰਦੀ ਹੈ। ਕਹਾਣੀ ਦੀ ਸਚਾਈ ਨੂੰ ਸਪਸ਼ਟ ਕਰਨ ਲਈ ਉਪਲਬਧ ਸਮੱਗਰੀ ਦੀ ਕੋਈ ਘਾਟ ਨਹੀਂ ਹੈ। ਭਾਵੇਂ ਇਹਨਾਂ ਦੀਆਂ ਰਿਪੋਰਟਾਂ ਅਧੂਰੀਆਂ ਸਿੱਧ ਹੋਈਆਂ, ਨਾਨਾਵਤੀ ਕਮਿਸ਼ਨ ਦੀਆਂ ਕਾਰਵਾਈਆਂ ਆਪਣੇ ਆਪ ਵਿੱਚ ਪਾਰਦਰਸ਼ਤਾ ਦਾ ਇੱਕ ਮਾਡਲ ਸਨ, ਅਤੇ ਕਾਰਨੇਜ (ਕਤਲਾਮ) ਜਸਟਿਸ ਕਮੇਟੀ ਨੂੰ ਸਰਕਾਰ ਨੂੰ ਪੇਸ਼ ਕੀਤੇ ਗਏ ਤਕਰੀਬਨ ਸਾਰੇ ਹੀ ਦਸਤਾਵੇਜ਼ਾਂ ਦੀਆਂ ਫ਼ੋਟੋਕਾਪੀਆਂ ਕਰਨ ਦੀ ਆਗਿਆ ਦੇ ਦਿੱਤੀ ਗਈ ਸੀ। ਇਹ ਕਮੇਟੀ ਓਹ ਸੰਸਥਾ ਹੈ ਜੋ ਜਾਂਚਾਂ ਦੌਰਾਨ ਪੀੜਤਾਂ ਦੀ ਨੁਮਾਇੰਦਗੀ ਕਰਦੀ ਰਹੀ।

ਇਸ ਤਰ੍ਹਾਂ, ਸਰਕਾਰ ਵੱਲੋਂ ਪ੍ਰਕਾਸ਼ਤ ਦੋਹਾਂ ਨਿਆਇਕ ਜਾਂਚਾਂ ਦੀਆਂ ਰਿਪੋਰਟਾਂ ਤੋਂ ਇਲਾਵਾ, ਨਾਨਾਵਤੀ ਪੜਤਾਲ ਦੌਰਾਨ ਜ਼ਾਹਰ ਕੀਤੇ ਗਏ ਦਸਤਾਵੇਜ਼ਾਂ ਦੇ ਢੇਰ 'ਤੇ ਇਹ ਕਿਤਾਬ ਅਧਾਰਤ ਹੈ। ਇਹਨਾਂ ਵਿੱਚ ਮਿਸ਼ਰਾ ਕਮਿਸ਼ਨ ਦੇ ਆਦੇਸ਼ 'ਤੇ ਨਿਯੁਕਤ ਤਿੰਨ

ਪ੍ਰਸ਼ਾਸਕੀ ਪੜਤਾਲਾਂ ਵੱਲੋਂ ਕੀਤੀਆਂ ਗਈਆਂ ਖੋਜਾਂ ਦੀਆਂ ਰਿਪੋਰਟਾਂ ਵੀ ਸ਼ਾਮਲ ਹਨ।

- ਕਤਲੇ-ਆਮ ਦੌਰਾਨ ਪੁਲਿਸ ਕਰਮਚਾਰੀਆਂ ਦੀਆਂ ਕੋਤਾਹੀਆਂ 'ਤੇ ਕੁਸਮ ਲਤਾ ਮਿੱਤਲ ਕਮੇਟੀ ਦੀ ਰਿਪੋਰਟ
- ਕਤਲੇ-ਆਮ ਨਾਲ ਸਬੰਧਤ ਕੇਸਾਂ ਦੀ ਰਜਿਸਟਰੇਸ਼ਨ, ਪੜਤਾਲ ਅਤੇ ਪੈਰਵੀ ਮੁਕੱਦਮੇ ਵਿੱਚ ਕੀਤੀਆਂ ਕੋਤਾਹੀਆਂ ਤੇ ਜੈਨ-ਅਗਰਵਾਲ ਕਮੇਟੀ ਦੀ ਰਿਪੋਰਟ
- ਕਤਲੇ-ਆਮ ਦੀ ਬਲੀ ਚੜ੍ਹਿਆਂ ਦੀ ਗਿਣਤੀ ਤੇ ਆਰ. ਕੇ. ਆਹੂਜਾ ਦੀ ਰਿਪੋਰਟ
- ਦਿੱਲੀ ਪੁਲਿਸ ਵੱਲੋਂ ਨਿਯੁਕਤ ਅਸਫਲ ਵੇਦ ਮਰਵਾਹ ਕਮੇਟੀ ਵੱਲੋਂ ਇਕੱਠੇ ਕੀਤੇ ਗਏ ਸਬੂਤ
- ਇਸ ਅਭਾਗੇ ਸਮੇਂ ਦੌਰਾਨ ਜੋ ਕੁਝ ਸਟੇਸ਼ਨ ਹਾਊਸ ਅਫ਼ਸਰਾਂ ਤੋਂ ਲੈ ਕੇ ਕਮਿਸ਼ਨਰਾਂ ਤਕ ਦੇ ਸਭ ਪੁਲਿਸ ਅਫ਼ਸਰਾਂ ਕੀਤਾ, ਉਸ ਦੀਆਂ ਰਿਪੋਰਟਾਂ
- ਪੁਲਿਸ ਸਟੇਸ਼ਨਾਂ ਤੇ ਅਫ਼ਸਰਾਂ ਦੀਆਂ ਲਾਗ ਬੁੱਕਸ
- ਫ਼ਾਇਰ ਸਟੇਸ਼ਨਾਂ ਦੀਆਂ ਲਾਗ ਬੁੱਕਸ
- ਮਿਸ਼ਰਾ ਕਮਿਸ਼ਨ ਨੂੰ ਪੇਸ਼ ਕੀਤੇ ਗਏ ਹਲਫ਼ਨਾਮੇ ਅਤੇ ਉਸ ਵੱਲੋਂ ਦਰਜ ਕੀਤੇ ਗਏ ਬਿਆਨ, ਸਵਾਏ ਉਨ੍ਹਾਂ ਲੋਕਾਂ ਦੇ ਬਿਆਨਾਂ ਦੇ, ਜਿਹਨਾਂ ਦਾ ਵੱਖ-ਵੱਖ ਸਰਕਾਰੀ ਹੈਸੀਅਤਾਂ ਵਿੱਚ ਕਤਲੇ-ਆਮ ਨਾਲ ਵਾਹ ਪੈਂਦਾ ਰਿਹਾ ਸੀ
- ਨਾਨਾਵਤੀ ਕਮਿਸ਼ਨ ਦੇ ਰਿਕਾਰਡ ਵਿੱਚੋਂ ਹਲਫ਼ਨਾਮੇ ਤੇ ਬਿਆਨ, ਜਿਹਨਾਂ ਸਮੇਤ ਸਿਆਸੀ ਨੇਤਾਵਾਂ ਅਤੇ ਪਬਲਿਕ ਕਰਮਚਾਰੀਆਂ ਵੱਲੋਂ ਦਿੱਤੇ ਜਵਾਬ ਸ਼ਾਮਲ ਹਨ, ਜੋ ਉਹਨਾਂ ਵੱਲੋਂ ਵਿਸ਼ੇਸ਼ ਹੁਕਮਾਂ ਤਹਿਤ ਉਹਨਾਂ ਦੀ ਦੰਗਿਆਂ ਵਿੱਚ ਸ਼ਮੂਲੀਅਤ ਸਬੰਧੀ ਲੱਗੇ ਇਲਜ਼ਾਮ ਬਾਰੇ ਦਿੱਤੇ ਗਏ ਸਨ।

ਜਦੋਂ ਕਿ ਜਸਟਿਸ ਮਿਸ਼ਰਾ ਤੇ ਨਾਨਾਵਤੀ ਨੇ ਮੰਗੇ ਗਏ ਸੱਚ ਨੂੰ ਦਬਾ ਦਿੱਤਾ ਸੀ, ਇਹੋ ਜਿਹੇ ਵਿਸਤਰਤ ਤੇ ਗੁੰਝਲਦਾਰ ਸਬੂਤਾਂ ਵਿੱਚੋਂ ਮਤਲਬ ਕੱਢਣੇ ਅਤੇ ਥਾਵਾਂ ਦੀ ਨਿਸ਼ਾਨਦੇਹੀ ਕਰਨੀ ਇੱਕ ਬੜੀ ਵੱਡੀ ਚੁਣੌਤੀ ਸੀ, ਜਿਸ ਕਰਕੇ ਯਕੀਨਨ ਹੀ ਕੇਵਲ ਕਾਨੂੰਨੀ ਮੁਹਾਰਤ ਹੀ ਕਾਫ਼ੀ ਨਹੀਂ ਹੈ, ਕਤਲੇ-ਆਮ ਤੇ ਇਸ ਦੇ ਨਤੀਜਿਆਂ ਦੀ ਨਿਕਟ ਜਾਣਕਾਰੀ ਦੀ ਵੀ ਲੋੜ ਹੈ।

ਇਸ ਕਿਤਾਬ ਦੇ ਲੇਖਕ ਇਹ ਦੋਨੋਂ ਸ਼ਰਤਾਂ ਪੂਰੀਆਂ ਕਰਦੇ ਹਨ, ਜਦੋਂ ਕਿ ਸੀਨੀਅਰ ਐਡਵੋਕੇਟ, ਐੱਚ. ਐੱਸ. ਫੂਲਕਾ ਨੇ ਸ਼ੁਰੂ ਤੋਂ ਹੀ ਕਤਲੇ-ਆਮ ਦੇ ਪੀੜਤਾਂ ਨੂੰ ਨਿਆਂ ਦਿਵਾਉਣ ਵਾਸਤੇ ਕੀਤੇ ਸੰਘਰਸ਼ ਨੂੰ ਅੱਗੇ ਵਧਾਉਣ ਦੀ ਅਗਵਾਈ ਕੀਤੀ ਸੀ। ਕਾਨੂੰਨੀ ਪੱਤਰਕਾਰ ਮਨੋਜ ਮਿੱਟਾ ਨੇ ਨਾਜ਼ੁਕ ਪੜਾਅਵਾਂ 'ਤੇ ਪਾਏ ਪਰਦਿਆਂ ਨੂੰ ਨੰਗਾ ਕਰਦਿਆਂ ਇਸ ਕਾਰਜ ਵਿੱਚ ਬਤੌਰ ਇੱਕ ਪਰੇਰਕ ਕੰਮ ਕੀਤਾ ਹੈ। ਇਸ ਕਿਤਾਬ

ਵਾਸਤੇ ਇਹਨਾਂ ਦੋਹਾਂ ਦਾ ਇਕੱਠਿਆਂ ਹੋਣਾ ਇਹਨਾਂ ਦੇ ਦੋ ਦਹਾਕਿਆਂ ਤੋਂ ਚੱਲਦੇ ਆ ਰਹੇ ਸਹਿਯੋਗ ਨੂੰ ਹੋਰ ਅੱਗੇ ਤੋਰਦਾ ਹੈ।

ਫੂਲਕਾ ਸਿਟੀਜ਼ਨ ਜਸਟਿਸ ਕਮੇਟੀ ਦੇ ਕਨਵੀਨਰ ਸਨ, ਜਿਹੜੀ ਮਿਸ਼ਰਾ ਕਮਿਸ਼ਨ ਸਾਹਮਣੇ ਪੀੜਤਾਂ ਦੀ ਸਮੁੱਚੀ ਨੁਮਾਇੰਦਗੀ ਕਰਦੀ ਸੀ। ਨਾਨਾਵਤੀ ਕਮਿਸ਼ਨ ਦੀਆਂ ਸਾਰੀਆਂ ਕਾਰਵਾਈਆਂ ਵਿੱਚ ਉਨ੍ਹਾਂ ਨੇ ਇਸ ਤੋਂ ਪਿੱਛੋਂ ਬਣੀ ਕਾਰਨੇਜ ਜਸਟਿਸ ਕਮੇਟੀ ਦੀ ਲੀਗਲ ਟੀਮ ਦੀ ਵੀ ਅਗਵਾਈ ਕੀਤੀ ਸੀ। ਦਰਅਸਲ, ਉਹ ਇਸ ਵਿੱਚ ਇੱਕ ਵੱਡੇ ਹਿੱਤ ਵਾਲੀ ਧਿਰ ਸੀ। ਉਹ ਨਿਆਂ ਵਾਸਤੇ ਸਾਰੀ ਲੜਾਈ ਵਾਲੀ ਧਿਰ ਦਾ ਚਿਹਰਾ-ਮੋਹਰਾ ਸੀ। ਇਹ ਕਿਤਾਬ ਹਰ ਪੱਖੋਂ ਨਾਨਾਵਤੀ ਕਮਿਸ਼ਨ ਅੱਗੇ ਫੂਲਕਾ ਦੀਆਂ ਦਲੀਲਾਂ ਦਾ ਨਚੋੜ ਹੈ। ਮਿੱਟਾ ਦੀ ਸ਼ਮੂਲੀਅਤ ਨੇ ਇਸ ਕਿਤਾਬ ਨੂੰ ਲੋੜੀਂਦੀ ਨਿਰਪੱਖਤਾ ਪ੍ਰਦਾਨ ਕੀਤੀ ਹੈ। ਕਤਲੇ-ਆਮ ਮੁੱਦੇ ਦੀ ਕੌਮੀ ਅਖ਼ਬਾਰਾਂ *(ਦੀ ਟਾਈਮਜ਼ ਆਫ਼ ਇੰਡੀਆ, ਇੰਡੀਆ ਟੂਡੇਅ, ਅਤੇ ਦੀ ਇੰਡੀਅਨ ਐਕਸਪ੍ਰੈੱਸ)*, ਵਿੱਚ ਪੈਰਵੀ ਕਰਦਿਆਂ, ਮਿੱਟਾ ਨੇ ਪਰਦਾ-ਪਾਊ ਕੋਸ਼ਿਸ਼ਾਂ ਨਾਲ ਜੁੜੇ ਪ੍ਰਭਾਵਸ਼ਾਲੀ ਲੋਕਾਂ ਨਾਲ ਗੱਲ ਬਾਤ ਕੀਤੀ, ਜਿਸ ਵਿਚ ਸਿਆਸੀ ਨੇਤਾ, ਪੁਲਿਸ ਤੇ ਫ਼ੌਜੀ ਅਫ਼ਸਰ, ਅਫ਼ਸਰਸ਼ਾਹੀ, ਜੱਜ, ਸਰਕਾਰੀ ਵਕੀਲ ਅਤੇ ਮੁਦਾਲਿਆ ਵਕੀਲ ਸ਼ਾਮਿਲ ਹਨ। ਇਸ ਦੀ ਬਣਤਰ ਦਾ ਅਨੁਭਵ ਕਰਦਿਆਂ, ਮਿੱਟਾ ਨੇ ਪੂਰੀ ਕੋਸ਼ਿਸ਼ ਕੀਤੀ ਹੈ ਕਿ ਕਿਤਾਬ ਮੁੱਖ ਤੌਰ 'ਤੇ ਸਬੂਤਾਂ ਦੇ ਉਸ ਖ਼ਜ਼ਾਨੇ 'ਤੇ ਅਧਾਰਤ ਹੋਵੇ ਜਿਹੜਾ ਨਾਨਾਵਤੀ ਪੜਤਾਲ ਦੌਰਾਨ ਸਾਹਮਣੇ ਆਇਆ।

ਕਿਤਾਬ ਦੀ ਦੋ ਹਿੱਸਿਆਂ ਵਿੱਚ ਵੰਡ ਕੀਤੀ ਗਈ ਹੈ। ਪਹਿਲੇ ਹਿੱਸੇ ਵਿੱਚ ਮਿੱਟਾ ਨੇ ਕਤਲੇ-ਆਮ ਦੀ ਪੱਤ੍ਰਕਾਰੀ ਪੁਨਰ-ਰਚਨਾ ਕੀਤੀ ਹੈ, ਜਿਸ ਵਿੱਚ ਫੂਲਕਾ ਦਾ ਵੀ ਯੋਗਦਾਨ ਹੈ। ਦੂਜੇ ਹਿੱਸੇ ਵਿੱਚ ਫੂਲਕਾ ਵੱਲੋਂ ਨਿਆਂ ਲਈ ਕੀਤੇ ਸੰਘਰਸ਼ ਦਾ ਲੇਖਾ-ਪੱਤਾ ਆਪਣੀ ਜ਼ਬਾਨੀ ਮਿੱਟਾ ਨੂੰ ਦੱਸਿਆ ਗਿਆ ਹੈ।

ਇਸ ਵਿੱਚ ਇਕ ਅਨੁਲੱਗ (ਅਨੈਕਸਚਰ) ਵੀ ਹੈ, ਜਿਸ ਵਿਚ ਨਿਆਂਇਕ ਜਾਂਚਾਂ ਵਿਚ ਨਾਮਵਰ ਨਾਗਰਿਕਾਂ ਅਤੇ ਇਸ ਕਹਿਰ ਦੀ ਇੱਕ ਪੀੜਤ ਔਰਤ ਦੇ ਬਿਆਨ ਵੀ ਸ਼ਾਮਲ ਹਨ। ਵੱਖ ਵੱਖ ਸਰੋਤਾਂ ਤੋਂ ਮਿਲੀਆਂ ਉਸ ਮੌਕੇ ਦੀਆਂ ਫ਼ੋਟੋਆਂ ਵੀ ਸ਼ਾਮਲ ਕੀਤੀਆਂ ਗਈਆਂ ਹਨ ਜੋ ਇਸ ਕਿਤਾਬ ਨੂੰ ਹੋਰ ਵੀ ਪ੍ਰਭਾਵਿਤ ਬਣਾਉਂਦੀਆਂ ਹਨ। ਲੇਖਕ ਪੂਰੀ ਕਿਤਾਬ ਦੀ ਸਚਾਈ ਦੀ ਸਾਂਝੀ ਜ਼ਿੰਮੇਵਾਰੀ ਲੈਂਦੇ ਹਨ।

ਮਨੁੱਖੀ ਹੱਕਾਂ ਤੇ ਕਾਨੂੰਨ ਦੇ ਰਾਜ ਦੇ ਜਜ਼ਬੇ ਨੂੰ ਸਾਂਝਾ ਕਰਦੇ ਹੋਏ ਦੋਨੋਂ ਲੇਖਕ ਆਸ ਕਰਦੇ ਹਨ ਕਿ ਇਹ ਪੁਸਤਕ ਭਾਰਤੀ ਲੋਕਤੰਤਰ ਦੀਆਂ ਸਭ ਤੋਂ ਜ਼ਿਆਦਾ ਚਰਚਤ ਸੰਸਥਾਵਾਂ 'ਤੇ ਇੱਕ ਸਹੀ ਨਿਰੀਖਣ ਦਾ ਕੰਮ ਕਰੇਗੀ।

ਗਿਆਨੀ ਸੋਹਣ ਸਿੰਘ ਸੀਤਲ ਜੀ ਦੇ ਸ਼ਗਿਰਦ

ਇੰਟਰਨੈਸ਼ਨਲ ਪੰਥਕ ਢਾਡੀ ਜੱਥਾ

# ਗਿ: ਸਰੂਪ ਸਿੰਘ ਕੜਿਆਣਾ

(ਗੋਲਡ ਮੈਡਲਿਸਟ)



**98150-03075**

ਸਾਥੀ : ਲਖਵੀਰ ਸਿੰਘ ਤਲਵਣ - 98155-42247
ਸਾਥੀ : ਰਛਪਾਲ ਸਿੰਘ ਮੁੱਲਾਪੁਰੀ - 99140-00127
ਸਾਰੰਗੀ ਮਾ.: ਹਰਦੀਪ ਸਿੰਘ ਤਲਵਣ - 98141-51218



ਪਿੰਡ-ਕਡਿਆਣਾ ਤਹਿ. ਫਿਲੌਰ-144410 ਜਿਲ੍ਹਾ ਜਲੰਧਰ

E-mail. dhadikadiana@hotmail.com
www. dhadikadiana.com

# ਜਦੋਂ ਇੱਕ ਦਰਖ਼ਤ ਨੇ ਦਿੱਲੀ ਹਿਲਾਈ

1984 ਦੀ ਕਤਲੋਗਾਰਤ ਅਤੇ ਉਸਦੇ ਨਤੀਜੇ



ਮਨੋਜ ਮਿੱਟਾ, ਹਰਵਿੰਦਰ ਸਿੰਘ ਫੂਲਕਾ

# ਮਿਤੀ-ਰੇਖਾ ਨਵੀਂ ਦਿਲੀ

19 ਨਵੰਬਰ 1984 : ਮਸੀਂ ਪੰਦਰ੍ਹਾਂ ਹੀ ਦਿਨ ਹੋਏ ਸਨ ਜਦੋਂ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਕਤਲ ਦੀ ਉਕਸਾਹਟ ਵਿੱਚ ਹਜ਼ਾਰਾਂ ਸਿੱਖ ਯਤੀਮ, ਵਿਧਵਾ ਜਾਂ ਬੇਘਰ ਹੋਏ ਸਨ ਤੇ ਉਸ ਦੇ ਪੁੱਤਰ ਅਤੇ ਵਾਰਸ ਰਾਜੀਵ ਗਾਂਧੀ ਨੇ ਇਸ ਘਟਨਾਕਰਮ ਨੂੰ ਡਿੱਗਦੇ ਦਰੱਖ਼ਤ ਦੇ ਧੱਕੇ ਨਾਲ ਪੈਦਾ ਹੋਈ ਝਰਨਾਹਟ ਦਾ ਨਾਂ ਦੇ ਦਿੱਤਾ। ਉਸਨੇ ਕਿਹਾ : 'ਜਦੋਂ ਇੱਕ ਭਾਰੀ ਦਰੱਖ਼ਤ ਡਿੱਗਦਾ ਹੈ, ਤਾਂ ਇਹ ਕੁਦਰਤੀ ਹੈ ਕਿ ਉਹ ਆਪਣੇ ਦੁਆਲੇ ਦੀ ਧਰਤੀ ਨੂੰ ਥੋੜਾ ਹਿਲਾ ਦੇਂਦਾ ਹੈ।'

ਇਸ ਬਿਆਨ ਨੇ ਸਨਸਨੀ ਫੈਲਾ ਦਿੱਤੀ, ਕਿਉਂਕਿ ਪਹਿਲੀ ਵਾਰੀ ਰਾਜੀਵ ਨੇ ਹਜੂਮਾਂ ਦੇ ਵਿਹਾਰ ਨੂੰ ਜਾਇਜ਼ ਕਹਿ ਦਿੱਤਾ, ਜੋ ਉਸ ਦੀ ਮਾਂ ਦੇ ਕਤਲ ਦਾ ਬਦਲਾ ਲੈਣਾ ਚਾਹੁੰਦੇ ਸਨ। ਇਸ ਦਲੀਲ ਨੇ ਇਸ ਕਤਲੇ-ਆਮ 'ਤੇ ਪਰਦਾ ਪਾਉਣ ਲਈ ਅਤੇ ਮਹੀਨਾ ਪਿੱਛੋਂ ਹੋਈ ਚੋਣ ਵਾਸਤੇ ਇੱਕ ਦਿਸ਼ਾ ਪ੍ਰਦਾਨ ਕਰ ਦਿੱਤੀ।

ਵੈਸੇ ਵੀ, ਦਰੱਖ਼ਤ ਦੇ ਧਰਤੀ-ਹਿਲਾਉਣ ਦੇ ਰੂਪਕ ਨੇ ਜਨਤਾ ਦੀ ਕਲਪਨਾ ਨੂੰ ਫੜ ਲਿਆ, ਕਿਉਕਿ ਜਿਸ ਮੌਕੇ 'ਤੇ ਰਾਜੀਵ ਨੇ ਇਹ ਰੂਪਕ ਵਰਤਿਆ, ਉਹ ਸੀ ਇੰਡੀਆ ਗੇਟ ਦੇ ਨੇੜੇ ਬੋਟ ਕਲੱਬ ਵਿਖੇ ਇਕ ਰੈਲੀ। ਬਤੌਰ ਪ੍ਰਧਾਨ ਮੰਤਰੀ ਉਸ ਵੱਲੋਂ ਸੰਬੋਧਨ ਕੀਤੀ ਗਈ ਇਹ ਪਹਿਲੀ ਰੈਲੀ ਸੀ ਜਿਹੜੀ ਇੰਦਰਾ ਦੀ ਮੌਤ ਪਿੱਛੋਂ ਉਸ ਦੀ ਪਹਿਲੀ ਜਨਮ ਵਰ੍ਹੇਗੰਢ ਮਨਾ ਰਹੀ ਸੀ।

ਆਪਣੀ ਮਾਤਾ ਨੂੰ ਸ਼ਰਧਾਂਜਲੀ ਪੇਸ਼ ਕਰਦਿਆਂ, ਦੋਸ਼ੀਆਂ ਖ਼ਿਲਾਫ਼ ਕੋਈ ਕਾਰਵਾਈ ਕਰਨ ਦੇ ਕਿਸੇ ਵਾਅਦੇ ਦੀ ਗੱਲ ਤਾਂ ਛੱਡ ਹੀ ਦਿਓ, ਰਾਜੀਵ ਨੇ ਉਸ ਦੇ ਕਤਲ ਪਿੱਛੋਂ ਵਾਪਰੀ ਭਿਆਨਕ ਹਿੰਸਾ ਦੀ ਨਿੰਦਾ ਕਰਨ ਤੋਂ ਵੀ ਗੁਰੇਜ਼ ਕੀਤਾ। ਸਿੱਖਾਂ ਦੇ ਕਤਲੇ-ਆਮ ਬਾਰੇ ਉਸ ਨੂੰ ਜ਼ਿਆਦਾ ਫ਼ਿਕਰ ਇਹ ਸੀ ਕਿ ਇਸ ਦਾ ਦੇਸ਼ ਉੱਪਰ ਬੁਰਾ ਅਸਰ ਪਏਗਾ ਨਾ ਕਿ ਕੋਈ ਮਾਨਵੀ ਹੱਕਾਂ ਦਾ ਚਿੰਤਨ। ਸ਼ਾਂਤੀ ਬਣਾਏ ਰਖਣ ਦੀ ਲੋੜ 'ਤੇ ਜ਼ੋਰ ਦਿੰਦਿਆਂ ਰਾਜੀਵ ਨੇ ਸੁਚੇਤ ਕੀਤਾ, 'ਕੋਈ ਵੀ ਗ਼ੁੱਸੇ ਵਿੱਚ ਕੀਤੀ ਕਾਰਵਾਈ ਦੇਸ਼ ਨੂੰ ਨੁਕਸਾਨ ਪਹੁੰਚਾਵੇਗੀ। ਕਈ ਵਾਰੀ, ਗ਼ੁੱਸੇ ਵਿੱਚ ਕੰਮ ਕਰਦਿਆਂ, ਅਸੀਂ ਕੇਵਲ ਉਹਨਾਂ ਦੀ ਹੀ ਸਹਾਇਤਾ ਕਰ ਦੇਂਦੇ ਹਾਂ ਜਿਹੜੇ ਦੇਸ਼ ਨੂੰ ਤੋੜਨਾ ਚਾਹੁੰਦੇ ਹਨ।'

ਹਜੂਮਾਂ ਦੇ 'ਕਰੋਧ' ਦੀ ਤਾਕੀਦ ਕਰਦਿਆਂ ਰਾਜੀਵ ਨੇ ਧਾੜਾਂ ਦੀ ਸਿਫ਼ਤ ਕੀਤੀ ਕਿ ਉਨ੍ਹਾਂ ਨੇ ਤਿੰਨ ਹੀ ਦਿਨਾਂ ਵਿਚ ਖ਼ੂਨ ਖ਼ਰਾਬੇ ਨੂੰ ਰੋਕ ਦਿੱਤਾ, ਭਾਵੇਂ ਉਨ੍ਹਾਂ ਨੇ ਇਕੱਲੀ ਦਿੱਲੀ ਵਿੱਚ ਹੀ 3000 ਸਿੱਖਾਂ ਨੂੰ ਮਾਰ ਮੁਕਾਇਆ ਸੀ। 'ਪਰ, ਜਿਸ ਤਰੀਕੇ ਨਾਲ ਤੁਸੀਂ ਇਸ ਨੂੰ ਰੋਕਿਆ ਹੈ, ਤੁਹਾਡੇ ਸਹਿਯੋਗ ਨਾਲ ਜਿਸ ਤਰੀਕੇ ਨਾਲ ਭਾਰਤ ਮੁੜ ਏਕਤਾ ਦੇ ਰਸਤੇ 'ਤੇ ਪਿਆ ਹੈ, ਅਤੇ ਮੁੜ ਇੱਕਜੁੱਟ ਖੜੇ ਹੋਣ ਦੇ ਕਾਬਲ ਹੋਇਆ ਹੈ, ਦੁਨੀਆਂ ਵੇਖਦੀ ਹੈ ਕਿ ਭਾਰਤ ਇੱਕ ਸਹੀ ਲੋਕਤੰਤਰ ਬਣ ਗਿਆ ਹੈ।' ਇਸ ਤਰ੍ਹਾਂ,

ਉਸ ਨੇ ਨਾ ਸਿਰਫ਼ ਇਹ ਕਿਹਾ ਕਿ ਕਤਲੇ-ਆਮ ਤਾਂ ਲਾਜ਼ਮੀ ਸੀ, ਸਗੋਂ ਉਸ ਨੂੰ ਇਸ ਵਿੱਚ ਇੱਕ ਚੰਗਿਆਈ ਵੀ ਨਜ਼ਰ ਆਈ।

ਭਾਰਤੀ ਇਤਿਹਾਸ ਦੀ ਉਸ ਦੁੱਖਦਾਈ ਘੜੀ ਵਿੱਚ, ਉਸ ਦੇ ਪ੍ਰਧਾਨ ਮੰਤਰੀ ਨੇ ਇਸ ਗੱਲ ਬਾਰੇ ਕੋਈ ਸ਼ੱਕ ਨਾ ਰਹਿਣ ਦਿੱਤਾ ਕਿ ਉਹ ਚੋਣ 'ਤੇ ਨਿਗਾਹ ਟਿਕਾਈ ਬੈਠਾ ਹੈ ਅਤੇ ਉਹਨਾਂ ਲੋਕਾਂ ਵਲ ਹੱਥ ਵਧਾ ਰਿਹਾ ਹੈ ਜਿਹੜੇ ਸਿੱਖ ਕੌਮ ਨਾਲ 'ਬਹੁਤ ਨਾਰਾਜ਼' ਸਨ। ਸਾਰੇ ਬੋਟ ਕਲੱਬ ਭਾਸ਼ਨ ਵਿੱਚ, ਰਾਜੀਵ ਨੇ ਸੋਗਗ੍ਰਸਤ ਪਰਿਵਾਰਾਂ ਵਾਸਤੇ ਇੱਕ ਸ਼ਬਦ ਵੀ ਨਾ ਬੋਲਿਆ, ਜ਼ਮੀਰ ਵਾਲੇ ਗ਼ੈਰ-ਸਿੱਖਾਂ ਬਾਰੇ ਤਾਂ ਉਸ ਕਹਿਣਾ ਹੀ ਕੀ ਸੀ, ਜਿਹਨਾਂ ਨੇ ਸਿੱਖਾਂ ਨੂੰ ਬਚਾਉਣ ਦੀ ਕੋਸ਼ਿਸ਼ ਕੀਤੀ ਸੀ ਜਾਂ ਜਿਹੜੇ ਇਹ ਮੰਨਦੇ ਸਨ ਕਿ ਹਿੰਸਾ ਸਿਆਸੀ ਤੌਰ 'ਤੇ ਕੀਤੀ ਗਈ ਸੀ।

17 ਜਨਵਰੀ 1985 : ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਸੰਸਦ ਭਵਨ ਵਿੱਚ ਦਾਖ਼ਲ ਹੋਏ। ਉਨ੍ਹਾਂ ਦੇ ਇਕ ਪਾਸੇ ਸੀ ਪ੍ਰਧਾਨ ਮੰਤਰੀ ਰਾਜੀਵ ਗਾਂਧੀ, ਜਿਸ ਨੇ ਪੰਦਰ੍ਹਾਂ ਦਿਨ ਪਹਿਲਾਂ ਕਾਂਗਰਸ ਪਾਰਟੀ ਦੀ ਸ਼ਾਨਦਾਰ ਜਿੱਤ ਦੀ ਅਗਵਾਈ ਕੀਤੀ ਸੀ; ਅਤੇ ਦੂਜੇ ਪਾਸੇ ਸੀ ਸੰਸਦੀ ਮਾਮਲਿਆਂ ਦੇ ਮੰਤਰੀ ਐੱਚ. ਕੇ. ਐੱਲ. ਭਗਤ, ਜਿਸ ਦਾ ਪੂਰਬੀ ਦਿੱਲੀ ਦਾ ਹਲਕਾ 1984 ਦੇ ਕਤਲੇ-ਆਮ ਵਿੱਚ ਸਭ ਤੋਂ ਜ਼ਿਆਦਾ ਪ੍ਰਭਾਵਿਤ ਹੋਇਆ ਸੀ।

ਰਾਜੀਵ ਗਾਂਧੀ ਸਰਕਾਰ ਦੇ ਆਦੇਸ਼ 'ਤੇ ਦੋਹਾਂ ਸਦਨਾਂ ਦੀ ਇੱਕ ਸਾਂਝੀ ਬੈਠਕ ਨੂੰ ਸੰਬੋਧਨ ਕਰਦਿਆਂ, ਗਿ: ਜ਼ੈਲ ਸਿੰਘ ਨੇ ਕਿਹਾ, 'ਇੰਦਰਾ ਗਾਂਧੀ ਦੇ ਕਤਲ ਪਿੱਛੋਂ ਦਿੱਲੀ ਅਤੇ ਦੇਸ਼ ਦੇ ਕੁਝ ਹੋਰ ਭਾਗਾਂ ਵਿੱਚ ਗੜਬੜ ਤੇ ਹਿੰਸਾ ਨਾਲ ਮਾਲੀ ਤੇ ਜਾਨੀ ਨੁਕਸਾਨ ਹੋਇਆ ਹੈ, ਪਰ ਘੱਟ ਤੋਂ ਘੱਟ ਸਮੇਂ ਵਿੱਚ ਸਥਿੱਤੀ 'ਤੇ ਕਾਬੂ ਪਾਉਣ ਲਈ ਸਖ਼ਤ ਤੇ ਪ੍ਰਭਾਵੀ ਕਾਰਵਾਈ ਕੀਤੀ ਗਈ। ਮੇਰੀ ਸਰਕਾਰ ਉਨ੍ਹਾਂ ਪਰਿਵਾਰਾਂ ਨਾਲ ਆਪਣੀ ਡੂੰਘੀ ਹਮਦਰਦੀ ਪੇਸ਼ ਕਰਦੀ ਹੈ ਜਿਹਨਾਂ ਦਾ ਹਿੰਸਾ ਦੌਰਾਨ ਨੁਕਸਾਨ ਹੋਇਆ ਸੀ।'

ਬੱਸ ਇਹ ਹੀ ਸੀ ਜੋ ਵੱਧ ਤੋਂ ਵੱਧ ਰਾਜੀਵ ਗਾਂਧੀ ਸਰਕਾਰ ਕੋਲੋਂ ਸਰਿਆ। ਕਤਲੇ-ਆਮ ਬਾਰੇ ਇਹ ਉਸ ਦੇ ਅੰਦਾਜ਼ ਦਰੱਖ਼ਤ ਦਾ ਧਰਤੀ-ਹਿਲਾਉਣ ਦੇ ਰੂਪਕ ਦੀ ਭਾਵਨਾ ਦਾ ਪ੍ਰਗਟਾਵਾ ਸੀ। ਉਸੇ ਦਿਨ ਰਾਸ਼ਟਰਪਤੀ ਦੇ ਭਾਸ਼ਨ ਤੋਂ ਬਾਅਦ, ਦੋਹਾਂ ਸਦਨਾਂ ਨੇ ਅਲੱਗ ਅਲੱਗ ਇੰਦਰਾ ਗਾਂਧੀ ਦੀ ਮੌਤ 'ਤੇ ਅਫ਼ਸੋਸ ਦਾ ਇੱਕ ਸਰਬਸੰਮਤੀ ਵਾਲਾ ਮਤਾ ਪਾਸ ਕੀਤਾ। ਭਾਵੇਂ ਇਸ ਵਿਚ ਕਿਹਾ ਗਿਆ ਸੀ ਕਿ ਉਹ 'ਭਾਰਤ ਅਤੇ ਭਾਰਤੀ ਲੋਕਾਂ ਨੂੰ ਇੱਕ ਸ਼੍ਰੋਮਣੀ ਜਜ਼ਬੇ ਨਾਲ ਪਿਆਰ ਕਰਦੀ ਸੀ, ਜਿਹੜਾ ਕਿ ਸਦੀਆਂ ਤੱਕ ਲੋਕਾਂ ਵਿੱਚ ਜੀਵਤ ਰਹੇਗਾ', ਪਰ ਉਸੇ ਹੀ ਮਤੇ ਵਿਚ ਉਨ੍ਹਾਂ ਹੀ ਭਾਰਤੀ ਲੋਕਾਂ ਦੇ ਇੱਕ ਹਿੱਸੇ ਦੀ ਉਸ ਦੇ ਨਾਂ 'ਤੇ ਹੋਈ ਕਤਲੇ-ਆਮ ਬਾਰੇ ਕੋਈ ਅਫ਼ਸੋਸ ਪ੍ਰਗਟ ਨਾ ਕੀਤਾ ਗਿਆ।

ਚਾਰ ਦਿਨਾਂ ਬਾਅਦ ਸੋਗਗ੍ਰਸਤ ਪਰਿਵਾਰਾਂ ਨਾਲ ਇੱਕ ਫ਼ਰਜ਼ੀ ਸ਼ੋਕ ਵੀ ਜ਼ਾਹਿਰ ਨਾ ਕਰਨ ਦੀ ਕੋਤਾਹੀ ਉਦੋਂ ਜ਼ਿਆਦਾ ਪ੍ਰਤੱਖ ਨਜ਼ਰ ਆਈ, ਜਦੋਂ ਪਾਰਲੀਮੈਂਟ ਨੇ 1984 ਵਿੱਚ ਭਾਰਤ ਵਿੱਚ ਵਾਪਰੀ ਇੱਕ ਹੋਰ ਵੱਡੀ ਤਬਾਹੀ, ਭੁਪਾਲ ਗੈਸ ਟਰੈਜਡੀ

ਵਲ ਉਚਿਤ ਧਿਆਨ ਦਿੱਤਾ ਅਤੇ ਸਰਕਾਰ ਨੇ ਕਸੂਰਵਾਰਾਂ ਦੇ ਖ਼ਿਲਾਫ਼ ਲੋੜੀਂਦੀਆਂ ਸਿਵਲ ਤੇ ਫ਼ੌਜਦਾਰੀ ਕਾਰਵਾਈਆਂ ਕਰਨ ਦੇ ਵਾਅਦੇ ਕੀਤੇ।

10 ਅਗਸਤ 2005 : 1984 ਦੇ ਕਤਲੇ-ਆਮ ਦੇ ਭੂਤ ਨੇ ਕਾਂਗਰਸ ਦੀ ਅਗਵਾਈ ਵਾਲੀ ਮਿਲੀ-ਜੁਲੀ ਸਰਕਾਰ ਨੂੰ ਮੁੜ ਆ ਘੇਰਿਆ, ਜਦੋਂ ਪਾਰਲੀਮੈਂਟ ਨੇ 21 ਸਾਲ ਗੁਜ਼ਰਨ ਪਿੱਛੋਂ ਪਹਿਲੀ ਵਾਰ ਇਸ ਵਿਸ਼ੇ 'ਤੇ ਬਹਿਸ ਕੀਤੀ। ਦੋ ਦਿਨ ਪਹਿਲਾਂ ਇੱਕ ਤਾਜ਼ਾ ਨਿਆਇਕ ਜਾਂਚ ਦੀ ਰਿਪੋਰਟ ਪਾਰਲੀਮੈਂਟ ਵਿੱਚ ਰੱਖਣ ਨਾਲ ਇਸ ਬਹਿਸ ਨੂੰ ਉਕਸਾਹਟ ਮਿਲੀ।

ਮਿਲੀ ਜੁਲੀ ਸਰਕਾਰ ਦੇ ਭਾਈਵਾਲ ਤੇ ਸਹਿਯੋਗੀਆਂ ਦੇ ਸਮੇਤ ਬਹੁਤੀਆਂ ਸਿਆਸੀ ਪਾਰਟੀਆਂ ਨੇ ਓਵਰਸੀਜ਼ ਇੰਡੀਅਨ ਦੇ ਮੰਤਰੀ ਜਗਦੀਸ਼ ਟਾਈਟਲਰ ਦੇ ਖ਼ਿਲਾਫ਼ ਕਾਰਵਾਈ ਕਰਨ ਦੇ ਜਸਟਿਸ ਜੀ ਟੀ ਨਾਨਾਵਤੀ ਕਮਿਸ਼ਨ ਦੇ ਸੁਝਾਵਾਂ ਨੂੰ ਪ੍ਰਵਾਨ ਨਾ ਕਰਨ ਦੇ ਸਰਕਾਰ ਦੇ ਫ਼ੈਸਲੇ ਦਾ ਤਕੜਾ ਵਿਰੋਧ ਕੀਤਾ। ਪਰ, ਕਾਂਗਰਸ ਪਾਰਟੀ ਪ੍ਰਧਾਨ, ਰਾਜੀਵ ਗਾਂਧੀ ਦੀ ਵਿਧਵਾ ਸੋਨੀਆ ਗਾਂਧੀ ਸਪਸ਼ਟ ਤੌਰ 'ਤੇ ਸਰਕਾਰ 'ਚੋਂ ਟਾਈਟਲਰ ਨੂੰ ਕੱਢਣ ਬਾਰੇ ਦੁਚਿੱਤੀ ਵਿੱਚ ਸੀ, ਕਿਉਂਕਿ ਇਸ ਨਾਲ ਉਸ ਦੇ ਪਤੀ ਵਿਰੁੱਧ ਸਾਜ਼ਿਸ਼ ਵਿੱਚ ਉਸ ਦਾ ਹੱਥ ਹੋਣ ਦੇ ਇਲਜ਼ਾਮ ਛਿੜ ਪੈਣ ਦਾ ਬੜਾ ਖ਼ਤਰਾ ਸੀ। ਆਖ਼ਿਰ, ਰਾਜੀਵ ਗਾਂਧੀ ਨੇ ਹੀ ਤਾਂ ਟਾਈਟਲਰ ਨੂੰ ਪਹਿਲੀ ਵਾਰ ਮੰਤਰੀ ਬਣਾਇਆ ਸੀ ਅਤੇ ਉਹ ਵੀ 1984 ਦੇ ਕਤਲੇ-ਆਮ ਦੇ ਦੋ ਮਹੀਨਿਆਂ ਦੇ ਅੰਦਰ।

ਐਕਸ਼ਨ ਟੇਕਨ ਰਿਪੋਰਟ 'ਤੇ ਸਰਕਾਰ ਦੀ ਕਾਰਵਾਈ ਤੇ ਲੋਕ ਸਭਾ ਵਿੱਚ ਹੋਏ ਸਖ਼ਤ ਹਮਲਿਆਂ ਦਾ ਤਸੱਲੀਬਖ਼ਸ਼ ਜਵਾਬ ਨਾ ਦੇ ਸਕਣ ਕਰਕੇ, ਪ੍ਰਧਾਨ ਮੰਤਰੀ ਮਨਮੋਹਨ ਸਿੰਘ ਨੇ ਸਾਫ਼ ਮੰਨ ਲਿਆ : 'ਇੱਕੀ ਸਾਲ ਗੁਜ਼ਰ ਚੁੱਕੇ ਹਨ, ਇੱਕ ਤੋਂ ਜ਼ਿਆਦਾ ਪਾਰਟੀਆਂ ਸੱਤਾ ਵਿੱਚ ਆਈਆਂ ਹਨ ਅਤੇ ਹਾਲੀ ਵੀ ਇਹ ਅਹਿਸਾਸ ਬਣਿਆ ਹੋਇਆ ਹੈ ਕਿ ਕਿਸੇ ਨਾ ਕਿਸੇ ਤਰ੍ਹਾਂ ਸੱਚ ਸਾਹਮਣੇ ਨਹੀਂ ਆਇਆ ਅਤੇ ਨਿਆਂ ਨਹੀਂ ਮਿਲਿਆ ਹੈ।'

ਇਹ ਪ੍ਰਵਾਨ ਕਰਦਿਆਂ ਕਿ 'ਕੋਈ ਅਨੁਭਵ ਵਰਗੀ ਚੀਜ਼ ਹੁੰਦੀ ਹੈ ਅਤੇ ਸਦਨ ਦੇ ਜਜ਼ਬਾਤ ਵੀ ਹੁੰਦੇ ਹਨ', ਮਨਮੋਹਨ ਸਿੰਘ ਨੇ ਲੋਕ ਸਭਾ ਨੂੰ 'ਏ. ਟੀ. ਆਰ.' ਨੂੰ ਮੁੜ ਵਿਚਾਰਨ ਦਾ 'ਇੱਕ ਸੰਜੀਦਾ ਵਾਅਦਾ ਅਤੇ ਸੰਜੀਦਾ ਬਚਨ' ਦਿੱਤਾ। ਉਨ੍ਹਾਂ ਨੇ ਇਹ ਵੀ ਵਾਅਦਾ ਕੀਤਾ ਕਿ ਸਾਰੇ ਸੰਭਵ ਕਦਮ ਚੁੱਕੇ ਜਾਣਗੇ ਜਿਥੇ ਵੀ ਨਾਨਾਵਤੀ ਕਮਿਸ਼ਨ ਨੇ 'ਕਿਸੇ ਖ਼ਾਸ ਵਿਅਕਤੀ ਦੀ ਅੱਗੋਂ ਹੋਰ ਪੁੱਛ-ਗਿੱਛ ਜਾਂ ਕੁਝ ਖ਼ਾਸ ਕੇਸਾਂ ਨੂੰ ਮੁੜ-ਖੋਲ੍ਹਣ ਅਤੇ ਦੁਬਾਰਾ ਪੁੱਛ-ਗਿੱਛ ਕਰਨ ਦੀ ਲੋੜ ਬਾਰੇ ਕਹਿ ਦਿੱਤਾ ਹੋਇਆ ਸੀ।'

ਨਿਸ਼ਾਨਾ ਸਹੀ ਥਾਂ 'ਤੇ ਲਗਿਆ ਅਤੇ ਉਸੀ ਸ਼ਾਮ ਟਾਈਟਲਰ ਨੂੰ ਅਸਤੀਫ਼ਾ ਦੇਣ ਦੇ ਦਬਾਅ ਅੱਗੇ ਝੁਕਣਾ ਪਿਆ, ਜਿਸਨੇ ਸਰਕਾਰ ਅਤੇ ਕਾਂਗਰਸ ਪਾਰਟੀ ਨੂੰ ਹੋਰ ਅੱਗੋਂ ਪਰੇਸ਼ਾਨ ਹੋਣ ਤੋਂ ਬਚਾ ਲਿਆ। ਉਸੇ ਵਕਤ, ਨਾਨਾਵਤੀ ਰਿਪੋਰਟ ਵੱਲੋਂ ਦੋਸ਼ੀ ਠਹਿਰਾਏ ਇੱਕ ਹੋਰ ਕਾਂਗਰਸ ਐੱਮ. ਪੀ. ਸੱਜਣ ਕੁਮਾਰ ਨੇ ਸਥਾਨਕ ਦਿੱਲੀ ਸਰਕਾਰ ਵਲੋਂ ਦਿੱਤੀ ਪੋਸਟ ਨੂੰ ਛੱਡ ਦਿੱਤਾ।

11 ਅਗਸਤ 2005 : ਟਾਈਟਲਰ ਤੇ ਸੱਜਣ ਕੁਮਾਰ ਦੇ ਅਸਤੀਫ਼ਿਆਂ ਨਾਲ ਦਲੇਰ ਹੋਏ, ਮਨਮੋਹਨ ਸਿੰਘ ਦੇ ਵਕਤਵ ਲੋਕ ਸਭਾ ਵਾਲੇ ਪਹਿਲੇ ਦਿਨ ਦੇ ਮੁਕਾਬਲੇ ਰਾਜ ਸਭਾ ਵਿੱਚ ਜ਼ਿਆਦਾ ਸਪੱਸ਼ਟ ਸਨ। ਜੇ ਉਨ੍ਹਾਂ ਨੇ ਹੇਠਲੇ ਸਦਨ ਵਿੱਚ ਸਰਸਰੀ ਤੌਰ 'ਤੇ ਮੰਨਿਆ ਸੀ ਕਿ 'ਅਹਿਸਾਸ ਬਣਿਆ ਚਲਿਆ ਆ ਰਿਹਾ ਹੈ ਕਿ ਕਿਵੇਂ ਨਾ ਕਿਵੇਂ ਸਚਾਈ ਬਾਹਰ ਨਹੀਂ ਆਈ', ਪ੍ਰਧਾਨ ਮੰਤਰੀ ਨੇ ਉਪਰਲੇ ਸਦਨ ਵਿੱਚ ਇਹ ਕਬੂਲ ਕੀਤਾ ਕਿ '1984 ਵਿੱਚ ਉਕਾਈਆਂ ਹੋਈਆਂ ਸਨ। ਬਹੁਤ ਸਾਰੇ ਕਮਿਸ਼ਨ ਇਸ ਮਾਮਲੇ ਦੀ ਪੜਤਾਲ ਕਰ ਚੁੱਕੇ ਹਨ। ਅਸੀਂ ਸਭ ਜਾਣਦੇ ਹਾਂ ਕਿ ਸਾਨੂੰ ਹਾਲੀ ਵੀ ਸਚਾਈ ਦੀ ਜਾਣਕਾਰੀ ਨਹੀਂ, ਅਤੇ ਇਸ ਦੀ ਪੜਤਾਲ ਜ਼ਰੂਰ ਅੱਗੇ ਚੱਲਣੀ ਚਾਹੀਦੀ ਹੈ।' ਇੱਕ ਦਿਨ ਪਹਿਲੇ ਜਿਸਨੂੰ 'ਅਹਿਸਾਸ' ਕਿਹਾ ਸੀ, ਅਗਲੇ ਦਿਨ ਉਹ 'ਅਸੀਂ ਸਭ ਜਾਣਦੇ ਹਾਂ' ਵਿੱਚ ਤਬਦੀਲ ਹੋ ਗਿਆ।

ਕਤਲਾਮ ਦੇ ਬਾਅਦ ਦੀਆਂ ਘਟਨਾਵਾਂ ਨੂੰ ਉਲੀਕਦਿਆਂ, ਮਨਮੋਹਨ ਸਿੰਘ, ਜੋ ਆਪ ਇੱਕ ਸਿੱਖ ਹਨ, ਨੇ ਕਿਹਾ, '1984 ਦੀਆਂ ਦੁਖਾਂਤਕ ਘਟਨਾਵਾਂ ਪਿੱਛੋਂ ਸਿੱਖ ਕੌਮ ਨੂੰ ਆਪਣਾ ਆਤਮ-ਵਿਸ਼ਵਾਸ਼ ਬਹਾਲ ਕਰਨ ਵਿੱਚ ਇੱਕ ਲੰਮਾ ਸਮਾਂ ਲੱਗਾ ਹੈ।' ਕਿਉਂਕਿ ਕਤਲਾਮ ਦੇ ਦੋਸ਼ੀ ਟਾਈਟਲਰ ਵਰਗੇ ਬੰਦੇ ਦੇ ਅਸਤੀਫ਼ੇ ਪਿੱਛੋਂ ਉਨ੍ਹਾਂ ਨੂੰ ਹੁਣ ਹੋਰ ਰੱਖਿਆਤਮਕ ਹੋਣ ਦੀ ਲੋੜ ਨਹੀਂ ਸੀ। ਲਗਦਾ ਸੀ ਕਿ ਉਨ੍ਹਾਂ ਨੇ ਇੱਕੋ ਰਾਤ ਵਿੱਚ ਆਪਣਾ ਆਤਮ-ਵਿਸ਼ਵਾਸ ਦੁਬਾਰਾ ਹਾਸਲ ਕਰ ਲਿਆ ਹੈ।

ਬਾਜ਼ੀ ਦੇ ਦਾਅ ਨੂੰ ਹੋਰ ਵਧਾਉਂਦਿਆਂ, ਮਨਮੋਹਨ ਸਿੰਘ ਨੇ ਐਨੀ ਤਾਂ ਹਿੰਮਤ ਇਕੱਠੀ ਕਰ ਲਈ ਸੀ ਕਿ ਉਨ੍ਹਾਂ ਨੇ ਘੱਟ ਤੋਂ ਘੱਟ ਉਹ ਤਾਂ ਕੀਤਾ ਜੋ ਰਾਜੀਵ ਗਾਂਧੀ ਨੂੰ ਕਤਲੇ-ਆਮ ਪਿੱਛੋਂ ਕਰਨਾ ਚਾਹੀਦਾ ਸੀ। ਭਾਵ, 1984 ਦੇ ਕਤਲੇ-ਆਮ ਦੀ ਸਿੱਖਾਂ ਤੋਂ ਮਾਫ਼ੀ ਮੰਗੀ। 'ਮੈਨੂੰ ਕੇਵਲ ਸਿੱਖ ਕੌਮ ਤੋਂ ਹੀ ਨਹੀਂ, ਸਮੁੱਚੀ ਭਾਰਤੀ ਕੌਮ ਤੋਂ ਮਾਫ਼ੀ ਮੰਗਣ ਵਿੱਚ ਕੋਈ ਝਿਜਕ ਨਹੀਂ, ਕਿਉਂਕਿ ਜੋ 1984 ਵਿੱਚ ਵਾਪਰਿਆ ਸੀ, ਉਹ ਸਾਡੇ ਸੰਵਿਧਾਨ ਵਿੱਚ ਅੰਕਿਤ ਕੌਮੀਅਤ ਦੇ ਸੰਕਲਪ ਦੇ ਖ਼ਿਲਾਫ਼ ਸੀ,' ਮਨਮੋਹਨ ਸਿੰਘ ਨੇ ਹੋਰ ਅੱਗੇ ਕਿਹਾ, 'ਆਪਣੀ ਸਰਕਾਰ ਵੱਲੋਂ ਅਤੇ ਇਸ ਦੇਸ਼ ਦੇ ਸਮੂਹ ਲੋਕਾਂ ਵੱਲੋਂ ਮੈਂ ਸ਼ਰਮਿੰਦਗੀ ਵਿੱਚ ਆਪਣਾ ਸਿਰ ਝੁਕਾਉਂਦਾ ਹਾਂ ਕਿ ਇਹੋ ਜਿਹੀ ਘਟਨਾ ਵਾਪਰੀ'।

# ਪੂਰਵ-ਸੰਕੇਤ

ਡਾਂਗਾਂ ਅਤੇ ਬਲਦੀਆਂ ਮਸ਼ਾਲਾਂ ਨਾਲ ਲੈਸ, ਲਗਪਗ 20 ਜਣਿਆਂ ਦਾ ਇੱਕ ਝੁੰਡ ਭਾਰਤ ਦੇ ਰਾਸ਼ਟਰਪਤੀ, ਗਿਆਨੀ ਜ਼ੈਲ ਸਿੰਘ ਦੇ ਕਾਰ ਕਾਫ਼ਲੇ 'ਤੇ ਟੁੱਟ ਪਿਆ। ਖ਼ੁਸ਼ਕਿਸਮਤੀ ਨਾਲ, ਰਾਸ਼ਟਰਪਤੀ ਦੀ ਲਿਮੋਜ਼ੀਨ ਹਮਲਾਵਰਾਂ ਦੇ ਕਾਨਵਾਈ ਕੋਲ ਪਹੁੰਚਣ ਤੋਂ ਪਹਿਲਾਂ ਹੀ ਅੱਗੇ ਲੰਘ ਗਈ।

ਪਰ ਜਿਸ ਕਾਰ ਵਿੱਚ ਰਾਸ਼ਟਰਪਤੀ ਦਾ ਪ੍ਰੈੱਸ ਸਕੱਤਰ ਸਵਾਰ ਸੀ, ਉਹ ਏਡੀ ਖ਼ੁਸ਼ਕਿਸਮਤ ਨਹੀਂ ਸੀ, ਕਿਉਂਕਿ ਉਹ ਕਾਫ਼ਲੇ ਦੇ ਪਿਛਲੇ ਸਿਰੇ 'ਤੇ ਸੀ, ਧਾੜ ਉਸ ਦੀ ਕਾਰ ਦੇ ਸ਼ੀਸ਼ੇ ਤੋੜਨ ਵਿੱਚ ਸਫਲ ਹੋ ਗਈ। ਸ਼ਰਾਰਤੀਆਂ ਨੇ ਟੁੱਟੀਆਂ ਬਾਰੀਆਂ ਵਿੱਚੋਂ ਦੀ ਕਾਰ ਅੰਦਰ ਬਲਦੀਆਂ ਮਸ਼ਾਲਾਂ ਸੁੱਟ ਕੇ ਅੱਗ ਲਾਉਣ ਦੀ ਕੋਸ਼ਿਸ਼ ਕੀਤੀ।

31 ਅਕਤੂਬਰ 1984 ਨੂੰ ਕਰੀਬ 4.45 ਵਜੇ ਸ਼ਾਮ ਨੂੰ ਰਾਸ਼ਟਰਪਤੀ ਦੀ ਕਾਰ 'ਤੇ ਇਸ ਨਿਡਰ ਹਮਲੇ ਨਾਲ ਹਿੰਸਾ ਦੀ ਲਹਿਰ ਸ਼ੁਰੂ ਹੋ ਗਈ, ਜਿਸ ਨੇ ਐਨ ਰਾਜਧਾਨੀ ਵਿੱਚ ਅਗਲੇ ਤਿੰਨ ਦਿਨਾਂ ਵਿੱਚ 3000 ਸਿੱਖਾਂ ਨੂੰ ਕਤਲ ਕਰ ਦਿੱਤਾ।

ਭਾਰਤ ਦੇ ਰਾਸ਼ਟਪਤੀ ਦੇ ਕਾਰਾਂ ਦੇ ਕਾਫ਼ਲੇ 'ਤੇ ਇਸ ਹਮਲੇ ਸਮੇਂ ਗਿਆਨੀ ਜ਼ੈਲ ਸਿੰਘ ਆਲ ਇੰਡੀਆ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸਿਜ਼ ਹਸਪਤਾਲ ਵੱਲ ਜਾ ਰਹੇ ਸਨ। ਉਹ ਭਾਰਤ ਦੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਮ੍ਰਿਤਕ ਦੇਹ ਨੂੰ ਵੇਖਣ ਜਾ ਰਹੇ ਸਨ, ਜਿਸ ਨੂੰ ਉਸ ਦਿਨ ਸਵੇਰੇ ਕਤਲ ਕਰ ਦਿੱਤਾ ਗਿਆ ਸੀ।

ਸ਼੍ਰੀਮਤੀ ਇੰਦਰਾ ਨੂੰ ਉਸ ਦੇ ਘਰ ਵਿੱਚ ਹੀ ਉਸ ਦੇ ਆਪਣੇ ਹੀ ਅੰਗ-ਰੱਖਿਅਕਾਂ ਨੇ ਗੋਲੀਆਂ ਨਾਲ ਮਾਰ ਦਿੱਤਾ ਸੀ। ਉਹ ਦੋਵੇਂ ਭਾਰਤ ਦੀ ਆਬਾਦੀ ਦੇ ਮਸੀਂ ਦੋ ਪ੍ਰਤੀਸ਼ਤ ਘੱਟਗਿਣਤੀ ਸਿੱਖ ਭਾਈਚਾਰੇ ਨਾਲ ਸਬੰਧਤ ਸਨ। ਉਹਨਾਂ ਨੇ ਸ਼੍ਰੀਮਤੀ ਗਾਂਧੀ ਤੋਂ ਬਦਲਾ ਲਿਆ ਸੀ ਕਿਉਂਕਿ ਉਸ ਨੇ ਅੰਮ੍ਰਿਤਸਰ ਸਥਿੱਤ ਸਿੱਖਾਂ ਦੇ ਪਵਿੱਤਰ ਅਸਥਾਨ, ਗੋਲਡਨ ਟੈਂਪਲ ਵਿੱਚ ਫ਼ੌਜ ਭੇਜਣ ਦੇ ਹੁਕਮ ਦਿੱਤੇ ਸਨ। ਇਹ ਪੰਜਾਬ ਵਿੱਚ ਪੰਜ ਮਹੀਨੇ ਪਹਿਲਾਂ ਕੀਤੀ ਗਈ ਇੱਕ ਐਂਟੀ-ਵਿਦ੍ਰੋਹ ਕਾਰਵਾਈ ਸੀ, ਜਿਸ ਵਿੱਚ ਸੈਂਕੜੇ ਨਿਰਦੋਸ਼ ਸ਼ਰਧਾਲੂ ਮਾਰੇ ਗਏ ਸਨ।

ਭਾਰਤ ਵਿੱਚ ਇਹ ਪਹਿਲੀ ਅਤੇ ਸ਼ੁਕਰ ਹੈ ਕਿ ਇੱਕੋ ਹੀ ਘਟਨਾ ਸੀ, ਜਿਸ ਵਿੱਚ ਵੇਲੇ ਦੇ ਪ੍ਰਾਈਮ ਮਨਿਸਟਰ ਤੇ ਸਰਕਾਰ ਦੇ ਮੁੱਖੀ ਦਾ ਕਤਲ ਹੋਇਆ। ਕਿਉਂਕਿ ਇਹ ਪੰਜਾਬ ਵਿੱਚ ਲੰਮੇ ਸਮੇਂ ਤੋਂ ਚੱਲਦੇ ਆ ਰਹੇ ਵਿਦ੍ਰੋਹ ਦਾ ਨਤੀਜਾ ਸੀ। ਇਸ ਨੇ 34 ਸਾਲਾ ਭਾਰਤੀ ਗਣਤੰਤਰ ਨੂੰ ਇੱਕ ਵੱਡੇ ਸੰਤਾਪ ਵਿੱਚ ਸੁੱਟ ਦਿੱਤਾ।

ਭਾਰਤ ਦਾ ਰਾਸ਼ਟਰਪਤੀ ਪਹਿਲਾ ਨਾਗਰਿਕ, ਸਟੇਟ ਦਾ ਨਾਂਮਾਤਰ ਮੁੱਖੀ ਅਤੇ ਫ਼ੌਜ ਦਾ ਸੁਪਰੀਮ ਕਮਾਂਡਰ ਹੁੰਦਾ ਹੈ। 31 ਅਕਤੂਬਰ 1984 ਦੀ ਸ਼ਾਮ ਨੂੰ ਜਿਸ ਧਾੜ ਨੇ ਉਨ੍ਹਾਂ ਦੇ ਕਾਫ਼ਲੇ 'ਤੇ ਹਮਲਾ ਕੀਤਾ, ਉਹ ਸਿੱਖ ਵਿਰੋਧੀ ਨਾਹਰੇ ਲਾ ਰਹੀ ਸੀ। ਕਿਸਮਤ ਦਾ ਸੰਯੋਗ ਵੇਖੋ, ਰਾਸ਼ਟਰਪਤੀ ਇੱਕ ਸਿੱਖ ਸੀ। ਜ਼ੈਲ ਸਿੰਘ ਉਸ ਵੇਲੇ ਸਿੱਧੇ

ਪਾਲਮ ਏਅਰਪੋਰਟ ਤੋਂ 'ਏਮਸ' (ਏ. ਆਈ. ਆਈ. ਐੱਮ. ਐੱਸ. ਹਸਪਤਾਲ) ਵੱਲ ਜਾ ਰਹੇ ਸਨ। ਆਪਣੀ ਸਟੇਟ ਵਿਜ਼ਟ ਵਿੱਚੇ ਹੀ ਖ਼ਤਮ ਕਰਦਿਆਂ, ਉਹ ਨਾਰਥ ਯਮਨ ਤੋਂ ਹਵਾਈ ਜਹਾਜ਼ ਰਾਹੀਂ ਘਰ ਨੂੰ ਸਿੱਧੇ ਵਾਪਸ ਆ ਰਹੇ ਸੀ।

ਜ਼ੈਲ ਸਿੰਘ ਦਾ ਕਾਫ਼ਲਾ ਇਨਰ ਰਿੰਗ ਰੋਡ ਤੋਂ 'ਏਮਸ' ਦੇ ਨੇੜੇ ਪਹੁੰਚ ਰਿਹਾ ਸੀ। ਇਸ ਸੜਕ ਨੂੰ ਰਸਮੀ ਤੌਰ 'ਤੇ ਅਹਿੰਸਾ ਦੇ ਪੈਗੰਬਰ ਦੀ ਯਾਦ ਵਿੱਚ ਮਹਾਤਮਾ ਗਾਂਧੀ ਮਾਰਗ ਕਿਹਾ ਜਾਂਦਾ ਹੈ। ਹਜੂਮ ਨੇ ਕਾਨਵਾਈ 'ਤੇ ਹਮਲਾ ਕਮਲ ਸਿਨੇਮਾ ਚੌਂਕ ਦੇ ਕੋਲ ਕੀਤਾ ਜਿਹੜਾ ਏਮਸ ਤੋਂ ਤਕਰੀਬਨ ਇੱਕ ਕਿਲੋਮੀਟਰ ਤੋਂ ਥੋੜੇ ਘੱਟ ਫਾਸਲੇ 'ਤੇ ਹੈ।

ਤਕਰੀਬਨ ਦੋ ਦਹਾਕੇ ਪਿੱਛੋਂ, ਤ੍ਰਿਲੋਚਨ ਸਿੰਘ ਨੇ ਰਾਸ਼ਟਰਪਤੀ ਦੇ ਕਾਫ਼ਲੇ 'ਤੇ ਹੋਏ ਹਮਲੇ ਦੇ ਅੱਖੀਂ ਵੇਖੇ ਹਾਲਾਤ ਦੀ ਵਿਸਥਾਰ ਨਾਲ ਆਪਣੀ ਜ਼ਬਾਨੀ ਜਸਟਿਸ ਜੀ. ਟੀ. ਨਾਨਾਵਤੀ ਕਮਿਸ਼ਨ ਸਾਹਮਣੇ ਗਵਾਹੀ ਦਿੱਤੀ। ਤ੍ਰਿਲੋਚਨ ਸਿੰਘ 1984 ਵਿੱਚ ਜ਼ੈਲ ਸਿੰਘ ਦੇ ਪ੍ਰੈੱਸ ਸਕੱਤਰ ਸਨ ਅਤੇ 2000 ਵਿੱਚ ਸਥਾਪਤ ਕੀਤੇ ਗਏ ਨੈਸ਼ਨਲ ਕਮਿਸ਼ਨ ਆਨ ਮਾਈਨਾਰੇਟੀਜ਼ (ਐੱਨ. ਸੀ. ਐੱਮ.) ਦੇ ਚੇਅਰਮੈਨ ਬਣ ਗਏ ਸਨ। ਇਹ ਕਮਿਸ਼ਨ 1984 ਦੇ ਕਤਲੇ-ਆਮ ਦੀ ਇੱਕ ਤਾਜ਼ਾ ਜਾਂਚ ਕਰਨ ਲਈ 2000 ਵਿੱਚ ਸਥਾਪਤ ਕੀਤਾ ਗਿਆ ਸੀ ਕਿਉਂਕਿ ਪਹਿਲਾ ਕਮਿਸ਼ਨ ਇਤਬਾਰੀ ਸਿੱਧ ਨਹੀਂ ਹੋਇਆ ਸੀ। ਬਾਵਜੂਦ ਇਸ ਦੇ ਕਿ ਕਾਫ਼ਲੇ 'ਤੇ ਹਮਲੇ ਕਾਰਨ ਰਾਸ਼ਟਰਪਤੀ ਦੀ ਸੁਰੱਖਿਆ ਭੰਗ ਹੋਈ ਸੀ, ਉਸ ਵੇਲੇ ਏਮਸ ਦੁਆਲੇ ਵੱਡੀ ਗਿਣਤੀ ਵਿੱਚ ਹਾਜ਼ਰ ਪੁਲਿਸ ਨੇ ਇਸ ਨੂੰ ਅਣਗੌਲਿਆ ਕਰ ਦਿੱਤਾ ਅਤੇ ਸ਼ਸਤ੍ਰਬੱਧ ਸ਼ਰਾਰਤੀਆਂ ਵਿੱਚੋਂ ਕਿਸੇ ਨੂੰ ਵੀ ਗ੍ਰਿਫ਼ਤਾਰ ਨਾ ਕੀਤਾ ਜਿਨ੍ਹਾਂ ਨੇ ਦੇਸ਼ ਦੇ ਪਹਿਲੇ ਨਾਗਰਿਕ 'ਤੇ ਹਮਲੇ ਕਰਨ ਦੀ ਜੁਅਰਤ ਕੀਤੀ ਸੀ।

ਇਸ ਕੋਤਾਹੀ ਨੇ ਮਿੰਟਾਂ ਵਿੱਚ ਹੀ ਜ਼ੈਲ ਸਿੰਘ 'ਤੇ ਦੂਜੇ ਹਮਲੇ ਦਾ ਰਾਹ ਖੋਲ੍ਹ ਦਿੱਤਾ। ਇਸ ਵਾਰ ਹਮਲਾ ਐਨ 'ਏਮਸ' ਦੇ ਸਾਹਮਣੇ ਹੋਇਆ। ਇੱਕ ਹਜੂਮ ਨੇ ਉਨ੍ਹਾਂ ਦੀ ਕੌਮ ਵਿਰੁੱਧ ਨਾਹਰੇ ਲਾਉਂਦਿਆ ਉਨ੍ਹਾਂ ਦੇ ਕਾਫ਼ਲੇ 'ਤੇ ਪੱਥਰ ਮਾਰੇ। ਰਾਸ਼ਟਰਪਤੀ ਦੀ ਕਾਰ ਨੂੰ ਪੱਥਰ ਵੱਜੇ। ਪਰ ਕਿਉਂਕਿ ਇਹ ਬੁਲਟਪਰੂਫ਼ ਸੀ, ਖਿੜਕੀਆਂ ਤੇ ਵਿੰਡਸ਼ੀਲਡ ਹਮਲਾ ਸਹਿ ਗਈਆਂ, ਪਰ ਰਾਸ਼ਟਰਪਤੀ ਦੇ ਅੰਗ-ਰੱਖਿਅਕ ਉਨ੍ਹਾਂ ਨੂੰ ਸੁਰੱਖਿਆ ਛੱਤਰੀ ਦੇਣ ਦੀ ਕੋਸ਼ਿਸ਼ ਕਰਦੇ ਜ਼ਖ਼ਮੀ ਹੋ ਗਏ ਸਨ।

ਰਾਸ਼ਟਰਪਤੀ ਦੇ ਕਾਫ਼ਲੇ 'ਤੇ ਹਮਲੇ ਦੀਆਂ ਖ਼ਬਰਾਂ, ਇੰਦਰਾ ਗਾਂਧੀ ਦੇ ਕਤਲ ਦੀਆਂ ਕਹਾਣੀਆਂ ਦੇ ਨਾਲ ਹੀ, ਅਗਲੇ ਦਿਨ ਸਵੇਰ ਦੇ ਅਖ਼ਬਾਰਾਂ ਵਿੱਚ ਲੱਗੀਆਂ। 'ਡੇਲੀ ਟੈਲੀਗ੍ਰਾਫ਼' ਦੀ ਸੁਰਖ਼ੀ ਸੀ 'ਜ਼ੈਲ ਸਿੰਘ ਦੀ ਕਾਰ ਨੂੰ ਪੱਥਰ ਮਾਰੇ ਗਏ, ਦਿੱਲੀ ਵਿੱਚ ਦਹਿਸ਼ਤ', ਇਸ ਨੇ ਲਿੱਖਿਆ : ਰਾਸ਼ਟਰਪਤੀ ਦੀਆਂ ਕਾਰਾਂ, ਜਦੋਂ ਉਹ ਏਅਰਪੋਰਟ ਤੋਂ 'ਏਮਸ' ਵੱਲ ਜਾ ਰਹੀਆਂ ਸਨ, 'ਤੇ ਭਾਰੀ ਪੱਥਰਾਓ ਕੀਤਾ ਗਿਆ। ਕਾਫ਼ਲੇ ਦੀਆਂ ਤਿੰਨ ਕਾਰਾਂ ਨੂੰ ਨੁਕਸਾਨ ਹੋਇਆ, ਪਰ ਰਾਸ਼ਟਰਪਤੀ ਬੁਲਟਪਰੂਫ਼ ਕਾਰ ਵਿੱਚ ਹੋਣ ਕਰਕੇ ਬਚ ਗਏ।'

ਰਾਜ ਕਰ ਰਹੀ ਕਾਂਗਰਸ ਪਾਰਟੀ ਦੇ ਟ੍ਰੇਡ ਯੂਨੀਅਨ ਵਿੰਗ ਦੇ ਇੱਕ ਸਰਗਰਮ ਵਰਕਰ, ਜਗਜੀਤ ਸਿੰਘ, ਉਨ੍ਹਾਂ ਬਹੁਤੇ ਸਾਰੇ ਸਿੱਖਾਂ ਦੇ ਵਿੱਚ ਸੀ ਜਿਹੜੇ ਕਾਫ਼ੀ

ਮਹਿਫ਼ੂਜ਼ ਮਹਿਸੂਸ ਕਰਦੇ 'ਏਮਸ' ਦੁਆਲੇ ਸੋਗ ਕਰਨ ਵਾਲੇ ਇਕੱਠ ਵਿੱਚ ਸ਼ਾਮਲ ਸਨ। ਸਰਕਾਰੀ ਪੁਸ਼ਟੀ ਵਿੱਚ ਦੇਰੀ ਦੇ ਬਾਵਜੂਦ, ਦੁਪਹਿਰ 1.00 ਵਜੇ ਤਕ ਖ਼ਬਰ ਆ ਗਈ ਹੋਈ ਸੀ ਕਿ ਸ਼੍ਰੀਮਤੀ ਗਾਂਧੀ ਜ਼ਖ਼ਮਾਂ ਦੀ ਤਾਬ ਨਾ ਝੱਲਦੀ ਹੋਈ ਮਰ ਚੁੱਕੀ ਹੈ। ਭਾਵੇਂ ਉਦੋਂ ਭਾਰਤ ਵਿੱਚ ਚੌਵੀ ਘੰਟੇ ਚੱਲਦੇ ਪ੍ਰਾਈਵੇਟ ਚੈਨਲਾਂ ਦਾ ਕਿਤੇ ਨਾਮੋ ਨਿਸ਼ਾਨ ਵੀ ਨਹੀਂ ਸੀ ਹੁੰਦਾ। ਉਸ ਦਿਨ ਦੇ ਬਾਅਦ ਦੁਪਿਹਰ ਦੇ ਅਖ਼ਬਾਰਾਂ ਦੇ ਸਪੈਸ਼ਲ ਐਡੀਸ਼ਨਾਂ ਦੀ ਕਿਰਪਾ ਨਾਲ ਇਹ ਜਾਣਕਾਰੀ ਮਿਲ ਚੁੱਕੀ ਸੀ।

ਜਸਟਿਸ ਰੰਗਾਨਾਥ ਮਿਸ਼ਰਾ ਕਮਿਸ਼ਨ 1985 ਵਿੱਚ ਨਿਯੁੱਕਤ ਕੀਤੀ ਗਈ ਪਹਿਲੀ ਜਾਂਚ ਅੱਗੇ ਆਪਣੇ ਹਲਫ਼ਨਾਮੇ ਵਿੱਚ ਜਗਜੀਤ ਸਿੰਘ ਨੇ ਰਾਸ਼ਟਰਪਤੀ ਜ਼ੈਲ ਸਿੰਘ 'ਤੇ ਹੋਏ ਦੂਜੇ ਹਮਲੇ ਦੇ ਅੱਖੀਂ ਵੇਖੇ ਹਾਲਾਤਾਂ ਦਾ ਵਰਣਨ ਕੀਤਾ। ਉਸ ਨੇ ਕਿਹਾ ਸਾਰਾ ਪਥਰਾਓ ਇੱਕ ਛੋਟੇ ਜਿਹੇ ਗਰੁੱਪ ਦੁਆਰਾ ਕੀਤਾ ਗਿਆ ਜਿਹੜਾ ਨਾਹਰੇ ਲਾ ਰਿਹਾ ਸੀ, ਜਿਵੇਂ : 'ਗਿਆਨੀ ਮੁਰਦਾਬਾਦ', 'ਸਰਦਾਰ ਗੱਦਾਰ ਹੈ' ਅਤੇ 'ਖ਼ੂਨ ਕਾ ਬਦਲਾ ਖ਼ੂਨ'।

ਕਿਉਂਕਿ ਇਹੋ ਜਿਹੀ ਸੰਗੀਨ ਉਕਸਾਹਟ ਸਾਹਮਣੇ ਪੁਲਿਸ ਮੂਕ ਦਰਸ਼ਕ ਬਣੀ ਰਹੀ, ਸਿੱਖਾਂ ਵਿਰੁੱਧ ਨਾਹਰੇਬਾਜ਼ੀ ਵੱਧਦੀ ਗਈ ਅਤੇ ਤਕਰੀਬਨ 5.15 ਵਜੇ ਸ਼ਾਮ ਰਾਸ਼ਟਰਪਤੀ ਦੀ 'ਏਮਸ' ਤੋਂ ਰਵਾਨਗੀ ਦੇ ਪਿੱਛੋਂ ਤਕ ਵੀ ਬੰਦ ਨਾ ਹੋਈ।' ਜਗਜੀਤ ਸਿੰਘ ਨੇ ਅਗੋਂ ਦੱਸਿਆ ਕਿ 'ਇਹ ਵੇਖਦਿਆਂ ਕਿ ਸਥਿੱਤੀ ਐਂਟੀ-ਸਿੱਖ ਬਣ ਰਹੀ ਹੈ, ਜਿਹੜੇ ਸਿੱਖ ਉੱਥੇ ਖੜ੍ਹੇ ਸਨ, ਉੱਥੋਂ ਪਰੇ ਜਾਣੇ ਸ਼ੁਰੂ ਹੋ ਗਏ'।

ਇੱਕ ਹਿੰਦੂ ਗਵਾਹ, ਡੀ. ਪੀ. ਗੁਲਾਟੀ ਜਿਹੜਾ ਉਸ ਵੇਲੇ ਦਿੱਲੀ ਡਵੈਲਪਮੈਂਟ ਅਥਾਰਟੀ ਵਿੱਚ ਐਂਜੀਨੀਅਰ ਸੀ, ਨੇ ਇਸ ਦੀ ਪ੍ਰੋੜ੍ਹਤਾ ਕੀਤੀ। ਏਥੋਂ ਤਕ ਕਿ ਜਦੋਂ ਹਜੂਮ 'ਏਮਸ' ਦੇ ਇਰਦ-ਗਿਰਦ ਸਿੱਖ ਵਿਰੋਧੀ ਨਾਹਰੇ ਮਾਰਦਾ ਸੀ, ਉਸ ਮੌਕੇ ਉਹ ਜਿਹਨਾਂ ਨੇ ਹਿੰਸਾ ਕੀਤੀ, 'ਵੀਹ ਤੋਂ ਪੱਚੀ ਬੰਦਿਆਂ' ਤੋਂ ਵਧ ਨਹੀਂ ਸਨ। ਨਾਨਾਵਤੀ ਕਮਿਸ਼ਨ ਨੂੰ ਦਿੱਤੇ ਆਪਣੇ ਹਲਫ਼ਨਾਮੇ ਵਿੱਚ ਗੁਲਾਟੀ ਨੇ ਸਾਫ ਕਿਹਾ ਕਿ ਹਜੂਮ ਦੀ ਅਗਵਾਈ ਸਥਾਨਕ ਕਾਂਗਰਸ ਪਾਰਟੀ ਕੌਂਸਲਰ, ਅਰਜਨ ਦਾਸ ਨੇ ਕੀਤੀ ਸੀ। (ਇਤਫ਼ਾਕ ਨਾਲ, ਕਤਲੇ-ਆਮ ਦੇ ਕੁਝ ਮਹੀਨਿਆਂ ਬਾਅਦ, ਅਰਜਨ ਦਾਸ ਇਸ ਕਤਲੇ-ਆਮ ਦੇ ਭੜਕਾਏ ਹੋਏ ਅਤਿਵਾਦੀ ਹਮਲਿਆਂ ਦਾ ਪਹਿਲਾ ਸ਼ਿਕਾਰ ਬਣਿਆ।)

ਕੁਲਦੀਪ ਸਿੰਘ ਨੇੜੇ ਦੀ ਕਲੋਨੀ ਸਫ਼ਦਰਜੰਗ ਐਨਕਲੇਵ ਦਾ ਇਕ ਬਿਜ਼ਨੈਸਮੈਨ, ਰਾਸ਼ਟਰਪਤੀ ਦੇ ਕਾਫ਼ਲੇ ਦੇ ਪਹੁੰਚਣ ਤੋਂ ਥੋੜਾ ਚਿਰ ਪਹਿਲਾਂ 'ਏਮਸ' 'ਚੋਂ ਗਿਆ ਸੀ। 1985 ਵਿੱਚ ਮਿਸਰਾ ਕਮਿਸ਼ਨ ਅੱਗੇ ਦਰਜ ਕਰਵਾਏ ਆਪਣੇ ਹਲਫ਼ਨਾਮੇ ਵਿੱਚ, ਕੁਲਦੀਪ ਸਿੰਘ ਨੇ ਇਸ ਗੱਲ ਦੀ ਪ੍ਰੋੜ੍ਹਤਾ ਕੀਤੀ ਕਿ 'ਏਮਸ' ਵਿਖੇ ਸੋਗ ਕਰਨ ਵਾਲੇ ਇਕੱਠ ਵਿੱਚ ਸਿੱਖ ਬਿਲਕੁਲ ਹਾਜ਼ਰ ਸਨ।

ਅਸਲ ਵਿੱਚ, 31 ਅਕਤੂਬਰ ਦੁਪਹਿਰ ਤੋਂ ਪਹਿਲਾਂ ਅਮਨ ਅਤੇ ਕਾਨੂੰਨ ਦੀ ਸਥਿੱਤੀ ਸਪੱਸ਼ਟ ਤੌਰ 'ਤੇ ਕੁਲਦੀਪ ਸਿੰਘ ਲਈ ਕਾਫ਼ੀ ਨਾਰਮਲ ਸੀ ਕਿ ਉਸ ਨੇ ਉਸੇ ਦਿਨ ਆਪਣੀ ਸੱਸ ਦੇ ਇਲਾਜ ਦੇ ਸਬੰਧ ਵਿਚ 'ਏਮਸ' ਵਿੱਚ ਦੋ ਫੇਰੇ ਲਾਏ।

ਆਪਣੇ ਪਹਿਲੇ ਫੇਰੇ ਸਮੇਂ, ਕੁਲਦੀਪ ਸਿੰਘ ਸਵੇਰੇ 10.00 ਵਜੇ ਤੋਂ 11.30 ਵਜੇ ਤਕ 'ਏਮਸ' ਵਿੱਚ ਰਿਹਾ, ਮੋਟੇ ਤੌਰ ਤੇ ਉਸੇ ਸਮੇਂ ਜਦੋਂ ਇਮਾਰਤ ਦੀ ਅੱਠਵੀਂ ਮੰਜ਼ਿਲ 'ਤੇ ਡਾਕਟਰ ਇੰਦਰਾ ਗਾਂਧੀ ਦੀ ਗੋਲੀਆਂ ਵਿੰਨੀ ਦੇਹ 'ਤੇ ਕੰਮ ਕਰ ਰਹੇ ਸਨ। ਕੁਲਦੀਪ ਸਿੰਘ ਨੇ 'ਏਮਸ' ਵਿਖੇ ਮੁੜ ਫੇਰਾ ਤਕਰੀਬਨ ਸ਼ਾਮੀਂ 4 ਵਜੇ ਪਾਇਆ, ਇਹ ਜਾਣਦਿਆਂ ਹੋਇਆਂ ਵੀ ਕਿ ਇੰਦਰਾ ਗਾਂਧੀ ਮਰ ਚੁੱਕੀ ਹੈ ਅਤੇ ਉਸ ਦੀ ਦੇਹ ਹਾਲੀ ਹਸਪਤਾਲ ਵਿੱਚ ਹੀ ਹੈ। ਉਸ ਦੀ ਦੂਜੀ ਫੇਰੀ ਸਮੇਂ ਉੱਥੇ ਵੇਖੀ ਭਾਰੀ ਭੀੜ ਦਾ ਹਵਾਲਾ ਦੇਂਦੇ ਹੋਏ, ਕੁਲਦੀਪ ਸਿੰਘ ਨੇ ਕਿਹਾ, 'ਉਸ ਭੀੜ ਵਿੱਚ ਬਹੁਤ ਸਾਰੇ ਸਰਦਾਰ (ਸਿੱਖ) ਵੀ ਸਨ।'

ਸਿੱਖ ਰਾਸ਼ਟਰਪਤੀ 'ਤੇ ਹੋਏ ਅਚਾਨਕ ਹਮਲਿਆਂ ਪਿੱਛੋ ਆਪਣੀਆਂ ਪੱਗਾਂ ਤੋਂ ਪਛਾਣੇ ਜਾਣ ਵਾਲੇ ਸਿਖ ਉੱਥੋਂ ਖਿਸਕਣੇ ਸ਼ੁਰੂ ਹੋ ਗਏ। ਇਸ ਤਰ੍ਹਾਂ 'ਏਮਸ' ਦੁਆਲੇ ਇਕੱਠੀ ਹੋਈ ਭੀੜ ਦੇ ਇੱਕ ਛੋਟੇ ਜਿਹੇ ਹਿੱਸੇ ਦੀ ਕਰਤੂਤ ਨੇ ਸਾਰੇ ਹੀ ਸਿੱਖਾਂ ਤੇ ਹਮਲਿਆਂ ਦਾ ਦੌਰ ਸ਼ੁਰੂ ਕਰ ਦਿੱਤਾ।

ਪਰ ਰਾਸ਼ਟਰਪਤੀ ਤੇ ਹੋਏ ਦੋਨੋਂ ਹਮਲਿਆਂ ਦਾ ਪੁਲਿਸ ਰਿਕਾਰਡਜ਼ ਵਿਚ ਕੋਈ ਵੀ ਹਵਾਲਾ ਨਹੀਂ ਹੈ ਬਾਵਜੂਦ ਇਸ ਦੇ ਕਿ, ਜਾਂ ਸ਼ਾਇਦ ਇਸ ਤੱਥ ਕਰਕੇ ਕਿ ਉਨ੍ਹਾਂ ਦੀ ਕਾਨਵਾਈ 'ਤੇ ਹਮਲੇ ਉਸੇ ਹੀ ਦਿਨ ਕੀਤੇ ਗਏ ਸਨ ਜਿਸ ਦਿਨ ਪ੍ਰਧਾਨ ਮੰਤਰੀ ਦਾ ਕਤਲ ਕੀਤਾ ਗਿਆ ਸੀ।

18 ਸਾਲ ਪਿੱਛੋਂ 23 ਅਪਰੈਲ 2002 ਨੂੰ ਉਸ ਵੇਲੇ ਦੇ ਦਿੱਲੀ ਦੇ ਪੁਲਿਸ ਕਮਿਸ਼ਨਰ, ਸੁਭਾਸ਼ ਟੰਡਨ ਕੋਲੋਂ ਨਾਨਾਵਤੀ ਕਮਿਸ਼ਨ ਸਾਹਮਣੇ ਇਸ ਕੋਤਾਹੀ ਬਾਰੇ ਪੁੱਛ-ਗਿੱਛ ਕੀਤੀ ਗਈ। ਉਸ ਨੇ ਇਸ ਦੀ ਜ਼ਿੰਮੇਵਾਰੀ ਆਪਣੇ ਇੱਕ ਅਧੀਨ ਅਫ਼ਸਰ ਚੰਦਰ ਪ੍ਰਕਾਸ਼ ਵੱਲ ਸਰਕਾ ਦਿੱਤੀ, ਜਿਹੜਾ ਸਿੱਧੇ ਤੌਰ 'ਤੇ ਉਸ ਜ਼ਿਲ੍ਹੇ ਦਾ ਇਨਚਾਰਜ ਸੀ ਜਿਸ ਵਿੱਚ 'ਏਮਸ' ਸਥਿੱਤ ਸੀ। ਕਿਉਂਕਿ ਉਸ ਨੇ ਖ਼ੁਦ ਰਾਸ਼ਟਰਪਤੀ 'ਤੇ ਹਮਲੇ ਨੂੰ ਨਹੀਂ ਸੀ ਵੇਖਿਆ, ਟੰਡਨ ਨੇ ਕਿਹਾ ਕਿ ਉਸ ਨੇ ਪ੍ਰਕਾਸ਼ ਨੂੰ ਹਦਾਇਤ ਦੇ ਦਿੱਤੀ ਸੀ ਕਿ ਇਸ ਮਾਮਲੇ ਦੀ ਜਾਂਚ ਕਰੇ। ਪਰ ਫਿਰ ਉਸ ਨੇ ਨਾਲ ਹੀ ਕਹਿ ਦਿੱਤਾ, 'ਮੈਂ ਉਸ ਤੋਂ ਉਸ ਪਿੱਛੋਂ ਨਹੀਂ ਸੀ ਪੁੱਛਿਆ ਕਿ ਹਮਲਾਵਰ ਕੌਣ ਸਨ।'

ਫਿਰ ਤਾਂ ਕੋਈ ਹੈਰਾਨੀ ਨਹੀਂ ਕਿ ਰਾਸ਼ਟਰਪਤੀ 'ਤੇ ਹਜੂਮ ਦੇ ਹਮਲੇ ਦਾ ਸਰਕਾਰੀ ਸਬੂਤ ਸਿਰਫ਼ ਦੋ ਨਿਆਇਕ ਜਾਂਚ ਰਿਪੋਰਟਾਂ ਵਿੱਚ ਸਰਸਰੀ ਜਿਹੇ ਹਵਾਲੇ ਦੇ ਰੂਪ ਵਿੱਚ ਹੀ ਮਿਲਦਾ ਹੈ।

? 31 ਅਕਤੂਬਰ ਦੀਆਂ ਘਟਨਾਵਾਂ ਵਰਣਨ ਕਰਦਿਆਂ, ਮਿਸ਼ਰਾ ਕਮਿਸ਼ਨ ਨੇ ਕਿਹਾ : 'ਜਾਪਦਾ ਹੈ ਕਿ ਰਾਸ਼ਟਰਪਤੀ ਦੀ ਕਾਨਵਾਈ 'ਤੇ 'ਏਮਸ' ਵਿਖੇ ਇੰਤਜ਼ਾਰ ਕਰਦੇ ਕੁਝ ਲੋਕਾਂ ਦੁਆਰਾ ਗ਼ੁੱਸੇ ਵਿੱਚ ਹਮਲਾ ਹੋਇਆ ਹੈ ਅਤੇ ਪੱਥਰ ਮਾਰੇ ਜਾਣ ਕਰਕੇ ਕੁਝ ਵਾਹਨਾਂ ਦਾ ਨੁਕਸਾਨ ਹੋਇਆ ਹੈ।'

? ਨਾਨਾਵਤੀ ਕਮਿਸ਼ਨ ਨੇ, ਆਪਣੇ ਵੱਲੋਂ, ਜਗਜੀਤ ਸਿੰਘ ਦੇ ਹਲਫ਼ਨਾਮੇ ਦਾ ਹਵਾਲਾ ਇਹ ਕਹਿਣ ਲਈ ਦਿੱਤਾ ਹੈ ਕਿ 'ਏਮਸ' ਦੇ ਨੇੜੇ ਇੱਕ ਧਾੜ ਵੱਲੋਂ ਜ਼ੈਲ ਸਿੰਘ ਦੇ ਕੈਵਲਕੇਡ 'ਤੇ ਪੱਥਰ ਮਾਰੇ ਗਏ ਸਨ। ਬਿਨਾਂ ਕਿਸੇ ਤਬਸਰੇ

ਦੇ, ਨਾਨਾਵਤੀ ਰਿਪੋਰਟ ਨੇ ਜਗਜੀਤ ਸਿੰਘ ਦਾ ਖ਼ੁਲਾਸਾ ਵੀ ਦਰਜ ਕੀਤਾ ਕਿ ਰਾਸ਼ਟਰਪਤੀ 'ਤੇ ਹਮਲੇ ਤੋਂ ਥੋੜ੍ਹਾ ਚਿਰ ਪਹਿਲਾਂ, ਦਿੱਲੀ ਦੀ ਰੂਲਿੰਗ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਆਗੂ ਜਿਵੇਂ ਐਚ. ਕੇ. ਐਲ. ਭਗਤ, ਲਲਿੱਤ ਮਾਕਿਨ, ਸੱਜਣ ਕੁਮਾਰ, ਧਰਮ ਦਾਸ ਸ਼ਾਸਤਰੀ ਅਤੇ ਅਰਜਨ ਦਾਸ ਦਸ ਮਿੰਟ ਦੇ ਵਕਫ਼ੇ ਵਿੱਚ ਛੇਤੀ ਛੇਤੀ ਅੱਗੜ-ਪਿੱਛੜ ਹਸਪਤਾਲ ਤੋਂ ਚਲੇ ਗਏ ਸਨ।

ਜਦ ਪੁਲਿਸ ਨੇ ਰਾਸ਼ਟਰਪਤੀ ਜ਼ੈਲ ਸਿੰਘ 'ਤੇ ਹਮਲਿਆਂ ਵੱਲ ਕੋਈ ਧਿਆਨ ਨਹੀਂ ਦਿੱਤਾ ਤਾਂ ਫਿਰ ਆਮ ਸਿੱਖਾਂ ਲਈ ਦੰਗਈਆਂ ਕੋਲੋਂ ਬਚ ਜਾਣ ਦੀ ਕੀ ਸੰਭਾਵਨਾ ਹੋਵੇਗੀ? ਜੋਸਫ਼ ਮਲਿਆਕਨ, ਇੰਡੀਅਨ ਐਕਸਪ੍ਰੈੱਸ ਦਾ ਇੱਕ ਪੱਤਰਕਾਰ ਉਸ ਮੌਕੇ 'ਤੇ ਹਾਜ਼ਰ ਸੀ। ਉਸ ਨੇ ਇਸ ਨਾਜ਼ੁਕ ਮੌਕੇ 'ਤੇ ਪੁਲਿਸ ਦੀ ਮਨੋਦਸ਼ਾ 'ਤੇ ਚਾਨਣ ਪਾਇਆ। ਮਿਸ਼ਰਾ ਕਮਿਸ਼ਨ ਸਾਹਮਣੇ ਆਪਣੇ ਹਲਫ਼ਨਾਮੇ ਵਿੱਚ ਉਸਨੇ ਦੰਗੇ ਛਿੜ ਪੈਣ ਪਿੱਛੋਂ 31 ਅਕਤੂਬਰ ਦੀ ਸ਼ਾਮ ਨੂੰ 'ਏਮਸ' ਦੇ ਬਾਹਰ ਖੜ੍ਹੇ ਇੱਕ ਸੀਨੀਅਰ ਪੁਲਿਸ ਅਫ਼ਸਰ ਨਾਲ ਹੋਈ ਗੱਲ-ਬਾਤ ਬਿਆਨ ਕੀਤੀ। ਮਲਿਆਕਨ ਨੇ ਵੇਖਿਆ ਕਿ ਭਾਵੇਂ ਪੁਲਿਸ ਦਾ ਐਡੀਸ਼ਨਲ ਕਮਿਸ਼ਨਰ, ਗੌਤਮ ਕੌਲ, ਉੱਥੇ ਬਹੁਤ ਸਾਰੇ ਸਿਪਾਹੀਆਂ ਨਾਲ ਖੜ੍ਹਾ ਸੀ, ਪਰ ਉਨ੍ਹਾਂ ਨੇ ਦੰਗਈਆਂ ਨੂੰ ਕੰਟਰੋਲ ਕਰਨ ਲਈ ਕੁਝ ਨਾ ਕੀਤਾ ਅਤੇ ਜਦੋਂ ਪੁੱਛਿਆ ਕਿ ਉਹ ਦਖ਼ਲ ਕਿਉਂ ਨਹੀਂ ਦੇ ਰਿਹਾ, ਤਾਂ ਗੌਤਮ ਕੌਲ ਨੇ ਜਵਾਬ ਦਿੱਤਾ ਕਿ 'ਉਹ ਕੁਝ ਨਹੀਂ ਕਰ ਸਕਦਾ।'

ਕੌਲ ਦੀ ਲਾਚਾਰੀ ਵਾਲੀ ਦਲੀਲ ਅਸਾਧਾਰਨ ਸੀ, ਕਿਉਂਕਿ ਉਹ ਮ੍ਰਿਤਕ ਪ੍ਰਾਈਮ ਮਨਿਸਟਰ ਅਤੇ ਉਸ ਦੇ ਵਾਰਸ ਦਾ ਰਿਸ਼ਤੇਦਾਰ ਹੋਣ ਦੇ ਨਾਤੇ ਕਾਫ਼ੀ ਤਾਕਤਵਰ ਸੀ। ਵੈਸੇ ਵੀ ਕੌਲ ਸਥਿੱਤੀ ਵਿੱਚ ਕਾਨੂੰਨੀ ਤੌਰ 'ਤੇ ਦਖ਼ਲ ਦੇਣ ਵਾਸਤੇ ਅਧਿਕਾਰਤ ਸੀ ਕਿਉਂਕਿ ਸਾਊਥ ਦਿੱਲੀ, ਜਿੱਥੇ 'ਏਮਸ' ਸਥਿੱਤ ਸੀ, ਉਨ੍ਹਾਂ ਤਿੰਨ ਜ਼ਿਲ੍ਹਿਆਂ ਵਿੱਚੋਂ ਸੀ ਜਿਹੜੇ ਇਸ ਦੇ ਹੇਠ ਸਨ।

ਕੌਲਕਤਾ (ਉਦੋਂ ਕਲਕੱਤਾ ਕਿਹਾ ਜਾਂਦਾ ਸੀ) ਵਿਚ ਇਹਨਾਂ ਦੇ ਸਮਕਾਲੀਆਂ ਵੱਲੋਂ ਵਿਖਾਈ ਫੁਰਤੀ ਸਾਹਮਣੇ, ਦਿੱਲੀ ਦੇ ਅਧਿਕਾਰੀਆਂ ਦਾ ਰਵਈਆ ਬਿਲਕੁੱਲ ਉਲਟ ਸੀ। ਜਦੋਂ ਇੰਦਰਾ ਗਾਂਧੀ ਦਾ ਕਤਲ ਹੋਇਆ ਉਸ ਵਕਤ ਉਸ ਦਾ ਪੁੱਤਰ ਅਤੇ ਜਾਂਨਸ਼ੀਨ, ਰਾਜੀਵ ਗਾਂਧੀ ਕੌਲਕਤਾ ਦੇ ਨੇੜੇ ਦੌਰੇ 'ਤੇ ਸਨ। ਵਿਸ਼ੇਸ਼ ਤੌਰ 'ਤੇ ਧਿਆਨ ਦੇਣ ਦੀ ਗਲ ਇਹ ਹੈ ਕਿ ਦਿੱਲੀ ਵਿੱਚ ਹਿੰਸਾ ਦੇ ਭੜਕਣ ਤੋਂ ਪਹਿਲਾਂ ਇਹ ਕੌਲਕਤਾ ਵਿੱਚ ਭੜਕ ਪਈ ਸੀ, ਪਰ ਕੌਲਕਤਾ ਵਿੱਚ ਹਿੰਸਾ ਠੁਸ ਹੋ ਗਈ ਕਿਉਂਕਿ ਸਿੱਖਾਂ 'ਤੇ ਹਮਲਿਆਂ ਦੇ ਪਹਿਲੇ ਸੰਕੇਤਾਂ ਨੂੰ ਵੇਖ ਕੇ ਕਮਿਊਨਿਸਟਾਂ ਦੀ ਅਗਵਾਈ ਵਾਲੀ ਸਥਾਨਕ ਸਰਕਾਰ ਨੇ ਅਮਨ ਕਾਨੂੰਨ ਦੀ ਬਹਾਲੀ ਵਾਸਤੇ ਫ਼ੌਜ ਤੁਰੰਤ ਬੁਲਾ ਲਈ।

ਉੱਥੇ ਵੀ ਕਾਂਗਰਸ ਪਾਰਟੀ ਦੇ ਕਾਰਜਕਰਤਾ ਦੋਸ਼ੀ ਸਨ। ਕੌਲਕਤਾ ਦੇ ਬਹੁਤ ਸਾਰੇ ਹਿੱਸਿਆਂ ਵਿੱਚ ਉਹ ਸਵੇਰੇ 11.00 ਵਜੇ ਦੇ ਕਰੀਬ ਪਾਗਲਾਂ ਵਾਂਗ ਸਿੱਖਾਂ ਨੂੰ ਕੁੱਟਣ ਲਈ ਭੱਜ ਤੁਰੇ ਸਨ। 31 ਅਕਤੂਬਰ ਨੂੰ ਸ਼ਾਮ 2.30 ਵਜੇ ਤਕ ਕੌਲਕਤਾ ਵਿੱਚ ਫ਼ੌਜ ਤਾਇਨਾਤ ਕਰ ਦਿੱਤੀ ਗਈ ਸੀ।

ਕੋਲਕਤਾ ਦੇ ਰਹਿਣ ਵਾਲੇ ਇਕ ਲੇਖਕ ਅਮਿੱਤਵ ਘੋਸ਼ ਨੇ ਦਿੱਲੀ ਵਿਚ ਪਹਿਲੇ ਦੌਰ ਦੀ ਹਿੰਸਾ ਦਾ ਦ੍ਰਿਸ਼ ਵੇਖਿਆ ਜਦੋਂ ਉਸਦੀ ਬੱਸ, ਜਿਸ ਵਿੱਚ ਉਹ ਸਫ਼ਰ ਕਰ ਰਿਹਾ ਸੀ, 'ਏਮਸ' ਦੇ ਕੋਲੋਂ ਦੀ ਲੰਘੀ। 1995 ਵਿੱਚ '*ਦ ਨੀਊ ਯਾਰਕਰ*' ਵਿੱਚ ਛਪੇ 'ਇੰਦਰਾ ਗਾਂਧੀ ਦੇ ਭੂਤ' ਸਿਰਲੇਖ ਹੇਠ ਘੋਸ਼ ਨੇ ਆਪਣੇ ਪ੍ਰਸਤਾਵ ਵਿੱਚ ਉਸ ਤਰੀਕੇ ਦਾ ਇੱਕ ਨਾਟਕੀ ਵਰਣਨ ਦਿੱਤਾ ਜਿਸ ਵਿੱਚ ਰਾਜ ਕਰ ਰਹੀ ਕਾਂਗਰਸ ਪਾਰਟੀ ਨੇ ਸਿੱਖਾਂ 'ਤੇ ਹਮਲਿਆਂ ਨੂੰ ਉਤੇਜਿਤ ਕੀਤਾ ਸੀ। ਘੋਸ਼ 1984 ਵਿੱਚ ਦਿੱਲੀ ਯੂਨੀਵਰਸਟੀ ਵਿੱਚ ਕੰਮ ਕਰਦਾ ਸੀ। ਇਸ ਅਭਾਗੇ ਦਿਨ ਉਹ ਅਪਣੇ ਕਿਸੀ ਨਿੱਜੀ ਕੰਮ ਵਾਸਤੇ 'ਏਮਸ' ਦੇ ਨੇੜੇ ਗਿਆ। ਉਸਨੇ ਦਿੱਲੀ ਦੇ ਇੱਕ ਵਪਾਰਕ ਧੁਰੇ ਕਨਾਟ ਪਲੇਸ ਤੋਂ ਸਫ਼ਦਰਜੰਗ ਐਨਕਲੇਵ ਜੋ 'ਏਮਸ' ਦੇ ਨੇੜੇ ਹੈ, ਜਾਣ ਲਈ ਬੱਸ ਬਦਲੀ। ਉਸ ਦੇ ਪ੍ਰਸਤਾਵ 'ਚੋਂ ਇਹ ਹਵਾਲਾ ਇਸ ਤਰ੍ਹਾਂ ਹੈ :

"ਸਾਡੀ ਅਗਲੀ ਬੱਸ ਕੋਈ ਬਹੁਤੀ ਭਰੀ ਹੋਈ ਨਹੀਂ ਸੀ, ਜੋ ਅਸਧਾਰਨ ਸੀ। ਜਦੋਂ ਇਹ ਤੁਰ ਰਹੀ ਸੀ, ਐਨ ਉਸ ਵੇਲੇ, ਇੱਕ ਆਦਮੀ ਆਫਿਸ 'ਚੋਂ ਦੌੜਦਾ ਨਿਕਲਿਆ ਅਤੇ ਬੱਸ ਵਿੱਚ ਛਾਲ ਮਾਰ ਕੇ ਚੜ੍ਹ ਗਿਆ। ਕਮੀਜ਼ ਤੇ ਪੈਂਟ ਪਹਿਰਾਵੇ ਵਾਲਾ ਉਹ ਦਰਮਿਆਨੀ ਉਮਰ ਦਾ ਆਦਮੀ ਸੀ। ਸਪਸ਼ਟ ਤੌਰ 'ਤੇ, ਸਰਕਾਰੀ ਇਮਾਰਤਾਂ ਵਿੱਚੋਂ ਕਿਸੀ ਇੱਕ ਦਾ ਕਰਮਚਾਰੀ ਸੀ। ਉਹ ਸਿੱਖ ਸੀ, ਪਰ ਉਸ ਸਮੇਂ ਮੈਂ ਇਸ ਗੱਲ ਵਲ ਕੋਈ ਧਿਆਨ ਨਾ ਦਿੱਤਾ।

ਉਹ ਸ਼ਾਇਦ ਇਸ ਵਿੱਚ ਬਿਨਾਂ ਸੋਚਿਆਂ ਛਾਲ ਮਾਰ ਕੇ ਚੜ੍ਹ ਗਿਆ ਕਿਉਂਕਿ ਇਹ ਉਸ ਦੀ ਇੱਕ ਰੋਜ਼ਾਨਾ ਦੀ ਬੱਸ ਸੀ। ਪਰ ਜਿਵੇਂ ਉਸ ਦਿਨ ਇਹ ਵਾਪਰਿਆ, ਇਸ ਨਾਲੋਂ ਹੋਰ ਕੋਈ ਜ਼ਿਆਦਾ ਬਦਕਿਸਮਤ ਚੋਣ ਕੀ ਹੋ ਸਕਦੀ ਸੀ। ਕਿਉਂਕਿ ਬੱਸ ਦਾ ਰੂਟ ਉਸ ਹਸਪਤਾਲ ਦੇ ਕੋਲੋਂ ਦੀ ਲੰਘਦਾ ਸੀ ਜਿੱਥੇ ਇੰਦਰਾ ਗਾਂਧੀ ਦੀ ਦੇਹ ਉਸ ਵੇਲੇ ਪਈ ਹੋਈ ਸੀ। ਉਸ ਦੀ ਪਾਰਟੀ ਦੇ ਕੁਝ ਵਫ਼ਾਦਾਰ ਲੋਗਾਂ ਨੇ ਉੱਥੇ ਜੁੜੀਆਂ ਭੀੜਾਂ ਨੂੰ ਬਦਲਾ ਲੈਣ ਲਈ ਉਕਸਾਉਣਾ ਸ਼ੁਰੂ ਕਰ ਦਿੱਤਾ ਹੋਇਆ ਸੀ। ਗਣਤੰਤਰ ਦੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ, ਇੱਕ ਸਿੱਖ, ਦੇ ਕਾਰ ਕਾਫ਼ਲੇ 'ਤੇ ਭੀੜ ਵੱਲੋਂ ਪਹਿਲਾਂ ਹੀ ਹਮਲਾ ਹੋ ਚੁੱਕਿਆ ਹੋਇਆ ਸੀ।

ਇਸ ਦੀ ਸਾਨੂੰ ਉਦੋਂ ਕੋਈ ਵੀ ਜਾਣਕਾਰੀ ਨਹੀਂ ਸੀ, ਅਤੇ ਸਾਨੂੰ ਕਦੀ ਕੋਈ ਸ਼ੱਕ ਵੀ ਨਹੀਂ ਹੋ ਸਕਦਾ ਸੀ : ਦਿੱਲੀ ਵਿੱਚ ਸਿੱਖਾਂ ਵੱਲ ਹਿੰਸਾ ਕਦੀ ਵੀ ਸੇਧਿਤ ਨਹੀਂ ਕੀਤੀ ਗਈ ਸੀ।

ਜਿਵੇਂ ਹੀ ਬੱਸ ਨਵੀਂ ਦਿੱਲੀ ਦੀਆਂ ਖੁੱਲ੍ਹੀਆਂ ਪੇੜਾਂ ਦੀਆਂ ਕਤਾਰਾਂ ਨਾਲ ਸੱਜੀਆਂ ਸੜਕਾਂ ਵਿੱਚੋਂ ਲੰਘ ਰਹੀ ਸੀ ਤਾਂ ਸਾਡੀ ਬਸ ਨੂੰ ਹਸਪਤਾਲ ਵੱਲ ਜਾਂਦੀਆਂ ਤੇਜ਼ ਰਫ਼ਤਾਰ ਵਾਲੀਆਂ ਸਰਕਾਰੀ ਕਾਰਾਂ ਨੇ ਪਿੱਛੇ ਛੱਡ ਦਿੱਤਾ। ਜਿਵੇਂ ਹੀ ਨੇੜੇ ਗਏ, ਇਹ ਸਪੱਸ਼ਟ ਹੋ ਗਿਆ ਕਿ ਲੋਕ ਵੱਡੀ ਗਿਣਤੀ ਵਿੱਚ ਉੱਥੇ ਇਕੱਠੇ ਹੋ ਚੁੱਕੇ ਹੋਏ ਸਨ। ਪਰ ਇਹ ਕੋਈ ਆਮ ਜਿਹੀ ਭੀੜ ਨਹੀਂ ਸੀ: ਇਸ ਭੀੜ ਵਿਚ ਲਾਲ ਅੱਖਾਂ ਵਾਲੇ ਨੌਜਵਾਨ ਅੱਧ-ਖੁੱਲ੍ਹੀਆਂ ਕਮੀਜ਼ਾਂ ਵਿੱਚ ਨਜ਼ਰ ਆ ਰਹੇ ਸੀ। ਹੁਣ ਮੈਂ ਵੇਖਿਆ ਕਿ ਮੇਰਾ ਸਿੱਖ ਸਾਥੀ

ਮੁਸਾਫ਼ਰ ਫ਼ਿਕਰ ਵਾਲੇ ਚਿੰਨ੍ਹ ਦਰਸਾ ਰਿਹਾ ਸੀ। ਕਦੀ ਬਾਹਰ ਵੇਖਣ ਲਈ ਖੜ੍ਹਾ ਹੋ ਜਾਂਦਾ, ਕਦੀ ਦਰਵਾਜ਼ੇ ਵੱਲ ਬਾਹਰ ਝਾਕਦਾ। ਬੱਸ 'ਚੋਂ ਉਤਰਣ ਵਿੱਚ ਬਹੁਤੀ ਦੇਰੀ ਹੋ ਚੁੱਕੀ ਹੋਈ ਸੀ; ਦੰਗਈ ਹਰ ਪਾਸੇ ਸਨ।

ਜਿਵੇਂ ਹੀ ਅਸੀਂ ਹਸਪਤਾਲ ਪਹੁੰਚੇ, ਨੌਜਵਾਨਾਂ ਦੀਆਂ ਟੋਲੀਆਂ ਹੋਰ ਜ਼ਿਆਦਾ ਡਰਾਉਣੀਆਂ ਹੋ ਗਈਆਂ। ਉਹ ਚੌਕੰਨੇ ਹੋ ਕੇ ਚਾਰੋਂ ਤਰਫ਼ ਦੇਖ ਰਹੇ ਸਨ। ਕਈਆਂ ਦੇ ਹੱਥਾਂ ਵਿਚ ਲੋਹੇ ਦੇ ਡੰਡੇ ਤੇ ਸਾਈਕਲ ਦੀਆਂ ਚੇਨਾਂ ਸਨ, ਦੂਸਰੇ ਭੀੜ-ਭੜੱਕੇ ਵਾਲੀ ਰੋਡ 'ਤੇ ਛਾਏ ਹੋਏ ਸਨ ਅਤੇ ਕਾਰਾਂ ਤੇ ਬੱਸਾਂ ਨੂੰ ਰੋਕ ਰਹੇ ਸਨ।

ਸਾੜੀ ਵਾਲੀ ਇੱਕ ਤਕੜੀ ਔਰਤ ਜੋ ਮੇਰੇ ਤੋਂ ਲਾਂਘੇ ਦੇ ਦੂਜੇ ਪਾਸੇ ਬੈਠੀ ਹੋਈ ਸੀ, ਸਭ ਤੋਂ ਪਹਿਲੇ ਸਮਝ ਗਈ ਕਿ ਕੀ ਹੋ ਰਿਹਾ ਹੈ। ਆਪਣੇ ਪੈਰਾਂ 'ਤੇ ਖਲੋਂਦੀ ਨੇ ਉਸ ਸੀਟ ਵਿੱਚ ਦੁਬਕ ਕੇ ਬੈਠੇ ਹੋਏ ਸਿੱਖ ਨੂੰ ਇਸ਼ਾਰਾ ਕੀਤਾ ਤੇ ਹਿੰਦੀ ਵਿੱਚ ਕਿਹਾ, ਥੱਲੇ ਹੋ ਜਾ ਅਤੇ ਲੋਪ ਹੋ ਜਾ।

ਬੰਦੇ ਨੇ ਹੈਰਾਨੀ ਨਾਲ ਵੇਖਿਆ ਅਤੇ ਸੀਟਾਂ ਵਿਚਲੀ ਹੇਠਲੀ ਤੰਗ ਜਿਹੀ ਥਾਂ 'ਤੇ ਆਪਣੇ ਆਪ ਨੂੰ ਲੁਕੋ ਲਿਆ। ਕੁਝ ਮਿੰਟਾਂ ਪਿੱਛੋਂ, ਚਮਕੀਲੇ ਭੜਕੀਲੇ ਸਿਨਥੈਟਿਕ ਪਹਿਰਾਵੇ ਵਾਲੇ ਨੌਜਵਾਨਾਂ ਦੇ ਇੱਕ ਗਰੁੱਪ ਨੇ ਸਾਡੀ ਬੱਸ ਨੂੰ ਰੋਕ ਲਿਆ। ਬਹੁਤਿਆਂ ਨੇ ਸਾਈਕਲ ਚੇਨਾਂ ਅਪਣੀਆਂ ਗੁਟਾਂ 'ਤੇ ਲਪੇਟੀਆਂ ਹੋਈਆਂ ਸਨ। ਜਿਵੇਂ ਹੀ ਬੱਸ ਰੁਕੀ, ਉਹ ਬੱਸ ਦੇ ਨਾਲ ਨਾਲ ਭੱਜੇ। ਅਸੀਂ ਉਹਨਾਂ ਨੂੰ ਖੁੱਲ੍ਹੇ ਦਰਵਾਜ਼ੇ ਵਿੱਚੋਂ ਦੀ ਡਰਾਈਵਰ ਨੂੰ ਪੁਕਾਰਦਿਆਂ ਸੁਣਿਆ ਕਿ ਕੀ ਬੱਸ ਵਿੱਚ ਕੋਈ ਸਿੱਖ ਹੈ?

ਡਰਾਈਵਰ ਨੇ ਆਪਣਾ ਸਿਰ ਹਿਲਾਇਆ। ਉਸ ਨੇ ਕਿਹਾ, ਨਹੀਂ, ਬੱਸ ਵਿੱਚ ਕੋਈ ਸਿੱਖ ਨਹੀਂ। ਮੇਰੇ ਤੋਂ ਕੁਝ ਲਾਈਨਾਂ ਅੱਗੇ, ਪੱਗੜੀ ਧਾਰੀ ਇੱਕ ਵਜੂਦ ਸਿਕੁੜ ਕੇ ਬਿਲਕੁੱਲ ਸ਼ਾਂਤ ਹੋਇਆ ਪਿਆ ਸੀ।

ਬਾਹਰੋਂ, ਕੁਝ ਨੌਜਵਾਨਾਂ ਨੇ ਉੱਛਲ ਕੇ ਬਾਰੀਆਂ 'ਚੋਂ ਦੀ ਵੇਖਿਆ ਤੇ ਕਿਹਾ ਬੱਸ ਵਿੱਚ ਕੋਈ ਸਿੱਖ ਹੈ। ਉਨ੍ਹਾਂ ਦੀਆਂ ਆਵਾਜ਼ਾਂ ਵਿੱਚ ਕੋਈ ਗ਼ੁੱਸਾ ਨਹੀਂ ਸੀ, ਜਿਹੜੀ ਕਿ ਸਭ ਤੋਂ ਜ਼ਿਆਦਾ ਡਰਾਉਣ ਵਾਲੀ ਗੱਲ ਸੀ।

ਨਹੀਂ, ਕਿਸੇ ਨੇ ਕਿਹਾ ਅਤੇ ਇੱਕਦਮ ਦੂਜੀਆਂ ਆਵਾਜ਼ਾਂ ਨੇ ਅੰਤਰਾ ਫੜ ਲਿਆ। ਛੇਤੀ ਹੀ ਸਾਰੇ ਮੁਸਾਫ਼ਰ ਸਿਰ ਹਿਲਾਉਣ ਲੱਗ ਪਏ ਸਨ ਅਤੇ ਕਹਿ ਰਹੇ ਸਨ, ਨਹੀਂ, ਨਹੀਂ, ਸਾਨੂੰ ਹੁਣ ਜਾਣ ਦਿਓ, ਅਸੀਂ ਘਰੀਂ ਪਹੁੰਚਣਾ ਹੈ।

ਅੰਤ ਵਿੱਚ, ਗੁੰਡੇ ਪਿੱਛੇ ਹੱਟ ਗਏ ਅਤੇ ਅਸੀਂ ਅਗਾਂਹ ਤੁਰ ਪਏ।

ਜਦੋਂ ਅਸੀਂ ਰਿੰਗ ਰੋਡ 'ਤੇ ਅੱਗੇ ਤੁਰੇ, ਕਿਸੇ ਨੇ ਕੋਈ ਗੱਲ ਨਾ ਕੀਤੀ।

ਇਸ ਤਰ੍ਹਾਂ, ਇਹ ਖ਼ਬਰ ਕਿ ਇੰਦਰਾ ਗਾਂਧੀ ਕੁਝ ਸਿੱਖਾਂ ਦੁਆਰਾ ਕਤਲ ਹੋ ਚੁੱਕੀ ਸੀ, ਦੇ ਜਨਤਕ ਹੋ ਜਾਣ ਦੇ ਘੰਟਿਆਂ ਪਿੱਛੋਂ ਵੀ, ਅਮਿੱਤਵ ਘੋਸ਼ ਦੀ ਬੱਸ ਦੇ ਸਾਥੀ ਮੁਸਾਫ਼ਰਾਂ ਦਾ ਕੁਦਰਤੀ ਪ੍ਰਤੀਕਰਮ ਇੱਕ ਸਿੱਖ ਨੂੰ ਬਚਾਉਣ ਵਾਲਾ ਸੀ, ਜਿਸ ਨੂੰ ਉਨ੍ਹਾਂ ਵਿੱਚੋਂ ਕੋਈ ਵੀ ਜਾਣਦਾ ਨਹੀਂ ਸੀ। 'ਏਮਸ' ਦੇ ਆਲੇ ਦੁਆਲੇ ਤਾਇਨਾਤ ਪੁਲਿਸ ਦੀ ਮਿਹਰ ਬਿਨਾਂ ਧਾੜ ਆਪਣੇ ਆਪ ਏਨੀ ਉਤਸ਼ਾਹ ਨਾਲ ਬੱਸ ਨਹੀਂ ਸੀ ਰੋਕ ਸਕਦੀ।

ਦਿੱਲੀ ਪੁਲਿਸ ਦੇ ਰਿਕਾਰਡਜ਼ ਵੀ ਘੋਸ਼ ਦੇ ਪ੍ਰਭਾਵਾਂ ਦੀ ਪ੍ਰੋੜ੍ਹਤਾ ਕਰਦੇ ਹਨ ਕਿ 'ਏਮਸ' ਤੋਂ ਸ਼ਾਮ 5.15 ਵਜੇ ਰਾਸ਼ਟਰਪਤੀ ਦੀ ਰਵਾਨਗੀ ਪਿੱਛੋਂ ਹੀ ਹਿੰਸਾ ਸ਼ੁਰੂ ਹੋਈ। ਦਿੱਲੀ ਵਿੱਚ ਪਹਿਲੀ ਸਰਕਾਰੀ ਤੌਰ 'ਤੇ ਮਿਲੀ ਸਿੱਖ ਵਿਰੋਧੀ ਹਿੰਸਕ ਘਟਨਾ, 31 ਅਕਤੂਬਰ ਸ਼ਾਮ 5.55 'ਤੇ ਵਾਪਰੀ। ਇਹ ਮੁਕਾਬਲਤਨ ਇੱਕ ਛੋਟਾ ਜਿਹਾ ਅਪਰਾਧ ਸੀ। ਇੱਕ ਸਿੱਖ ਦੇ ਮੋਟਰ ਸਾਈਕਲ ਨੂੰ ਅੱਗ ਲਾ ਦਿੱਤੀ ਗਈ।

ਹੈਰਾਨੀ ਵਾਲੀ ਗੱਲ ਨਹੀਂ ਕਿ ਇਹ ਘਟਨਾ 'ਏਮਸ' ਦੇ ਚੌਂਕ ਤੋਂ ਇੱਕ ਕਿਲੋਮੀਟਰ ਦੇ ਦਾਇਰੇ ਵਿੱਚ ਵਾਪਰੀ। ਇਹ ਘਟਨਾ 'ਏਮਸ' ਨੂੰ ਭਾਰਤ ਸਰਕਾਰ, ਸਮੇਤ ਰਾਸ਼ਟਰਪਤੀ ਤੇ ਪ੍ਰਾਈਮ ਮਨਿਸਟਰ ਦੀਆਂ ਸਰਕਾਰੀ ਰਿਹਾਇਸ਼ਾਂ, ਦੀਆਂ ਇਮਾਰਤਾਂ ਨਾਲ ਜੋੜਨ ਵਾਲੇ ਅਰਬਿੰਦੋ ਮਾਰਗ ਦੀ ਨਾਜ਼ੁਕ ਪੱਟੀ 'ਤੇ ਵਾਪਰੀ।

ਮੋਟਰਸਾਈਕਲ ਵਿਨੇ ਨਗਰ ਪੁਲਿਸ ਸਟੇਸ਼ਨ ਦੇ ਖ਼ੇਤਰ ਅਧਿਕਾਰ ਵਿੱਚ ਸਾੜਿਆ ਗਿਆ ਸੀ, ਜਿਹੜਾ 'ਏਮਸ' ਦੇ ਪੱਛਮ ਵੱਲ ਸੀ। ਭਾਵੇਂ ਇਸ ਨੂੰ ਸ਼ਾਮ 5.55 ਤੇ ਵਾਪਰਿਆ ਵਿਖਾਇਆ ਗਿਆ ਹੈ, ਜੁਰਮ ਵਿਨੇ ਨਗਰ ਪੁਲਿਸ ਸਟੇਸ਼ਨ ਦੀ ਡੇਲੀ ਡਾਇਰੀ ਵਿੱਚ ਬਤੌਰ ਇੱਕ ਮੁੱਢਲੇ ਅੰਦਰਾਜ ਦੇ ਰਾਤ 11.40 ਵਜੇ, ਤਕਰੀਬਨ ਛੇ ਘੰਟੇ ਪਿੱਛੋਂ ਦਰਜ ਕੀਤਾ ਗਿਆ।

ਅਸਲ ਕੇਸ ਦੀ ਤਕਨੀਕੀ ਤੌਰ 'ਤੇ ਜਾਣੀ ਜਾਂਦੀ ਪਹਿਲੀ ਸੂਚਨਾ ਰਿਪੋਰਟ (ਐੱਫ਼. ਆਈ. ਆਰ.), ਏਦੂੰ ਵੀ ਬਾਅਦ, 1 ਨਵੰਬਰ ਨੂੰ ਸਵੇਰ ਦੇ ਪਹਿਲੇ ਪਹਿਰ ਵਿੱਚ ਦਰਜ ਹੋਈ ਸੀ। ਇਸ ਤੋਂ ਇਲਾਵਾ, ਐੱਫ਼. ਆਈ. ਆਰ. ਨੰ. 600/84 ਰਿਪੋਰਟ ਇਕ ਸਰਬੰਗੀ ਰਿਪੋਰਟ ਨਿਕਲੀ, ਜਿਹੜੀ ਮੋਟਰਸਾਈਕਲ ਨੂੰ ਸਾੜਨ ਅਤੇ ਇਹੋ ਜਿਹੇ ਹੋਰ ਸਿੱਖਾਂ 'ਤੇ ਹਮਲਿਆ ਦੀ ਰਿਪੋਰਟ ਸੀ ਜੋ ਵਿਨੇ ਨਗਰ ਪੁਲਿਸ ਸਟੇਸ਼ਨ ਦੇ ਖੇਤਰ ਵਿਚ ਵਾਪਰੀਆਂ ਸਨ।

ਇਸ ਦੀ ਰਜਿਸਟਰੇਸ਼ਨ ਦੀ ਹੱਦੋਂ ਵੱਧ ਦੇਰੀ ਦੀ ਕਿਰਪਾ ਨਾਲ, ਵਿਨੇ ਨਗਰ ਪੁਲਿਸ ਸਟੇਸ਼ਨ ਦੀ ਐੱਫ਼ ਆਈ ਆਰ ਨੰ. 600/84, 31 ਅਕਤੂਬਰ ਨੂੰ ਫੈਲੀ ਐਂਟੀ-ਸਿੱਖ ਹਿੰਸਾ ਬਾਰੇ ਦਰਜ ਹੋਣ ਵਾਲੇ ਕੇਸਾਂ ਵਿੱਚੋਂ ਪਹਿਲਾ ਕੇਸ ਨਹੀਂ ਸੀ।

'ਏਮਸ' ਤੋਂ ਤਕਰੀਬਨ ਦਸ ਕਿਲੋਮੀਟਰ ਦੱਖਣ ਦੇ ਸਬਜ਼ੀ ਮੰਡੀ ਪੁਲਿਸ ਸਟੇਸ਼ਨ ਨੇ ਉਸ ਦਿਨ ਹੋਈ ਐਂਟੀ-ਸਿੱਖ ਹਿੰਸਾ ਦਾ ਪਹਿਲਾ ਕੇਸ ਦਰਜ ਕੀਤਾ। ਸ਼ਾਇਦ ਇਹ ਕੋਈ ਇਤਫ਼ਾਕ ਨਹੀਂ ਸੀ ਕਿ ਜਿਸ ਪੁਲਿਸ ਸਟੇਸ਼ਨ ਨੇ ਇਸ ਪੱਖ ਤੋਂ ਪਹਿਲ ਕਦਮੀ ਕੀਤੀ, ਉਸਦਾ ਮੁੱਖੀ ਇੱਕ ਸਿੱਖ ਸੀ, ਅਤੇ ਉਸ ਦਾ ਉਪਰਲਾ ਅਫ਼ਸਰ ਵੀ ਇੱਕ ਸਿੱਖ ਸੀ।

ਤਾਲਮੇਲ ਨਾਲ ਕਾਰਜ ਕਰਦਿਆਂ, ਅਸਿਸਟੈਂਟ ਕਮਿਸ਼ਨਰ ਕੇਵਲ ਸਿੰਘ ਅਤੇ ਇੰਸਪੈਕਟਰ ਗੁਰਮੇਲ ਸਿੰਘ ਨੇ ਐੱਫ਼. ਆਈ. ਆਰ. ਨੰ. 633 ਸ਼ਾਮ 8.10 ਵਜੇ ਦਰਜ ਕੀਤੀ ਅਤੇ ਥੋਕ ਸਬਜ਼ੀ ਮਾਰਕਿਟ ਦੇ ਆਲੇ-ਦੁਆਲੇ 'ਚੋਂ 90 ਦੰਗਈਆਂ ਨੂੰ ਗ੍ਰਿਫ਼ਤਾਰ ਕੀਤਾ ਜਿਸ ਥੋਕ ਸਬਜ਼ੀ ਮਾਰਕਿਟ ਕਰਕੇ ਹੀ ਪੁਲਿਸ ਸਟੇਸ਼ਨ ਦਾ ਨਾਮ 'ਸਬਜ਼ੀ ਮੰਡੀ' ਹੈ।

ਇਹ ਐੱਫ਼. ਆਈ. ਆਰ. ਦੀ ਰਜਿਸਟਰੇਸ਼ਨ ਅਤੇ ਸਬਜ਼ੀ ਮੰਡੀ ਵਿੱਚ ਏਨੇ

ਸ਼ਰਾਰਤੀਆਂ ਦੀ ਗ੍ਰਿਫ਼ਤਾਰੀ, ਸਿੱਖਾਂ 'ਤੇ ਹਮਲੇ ਰੋਕਣ ਲਈ ਪੂਰੀ ਦਿੱਲੀ ਵਿੱਚ ਪੁਲਿਸ ਵੱਲੋਂ ਲਿਆ ਗਿਆ ਪਹਿਲਾ ਅਸਰਦਾਰ ਕਦਮ ਬਣ ਗਿਆ ਅਤੇ ਹਮਲੇ ਹੇਠ ਆਈ ਇੱਕ ਘੱਟ ਗਿਣਤੀ ਵਾਲੀ ਕੌਮ (ਮਾਇਨੌਰਿਟੀ ਕਮਿਊਨਿਟੀ) ਵਾਸਤੇ ਉਸ ਅਭਾਗੇ ਦਿਨ ਇਹ ਕਦਮ ਕਾਨੂੰਨ ਦੇ ਰਾਜ ਦੀ 'ਦੁਨੀਆ ਦੇ ਸਭ ਤੋਂ ਵੱਡੇ ਲੋਕਰਾਜ' ਦੀ ਰਾਜਧਾਨੀ ਵਿੱਚ ਇਹ ਪਹਿਲੀ ਨਿਸ਼ਾਨੀ ਸੀ।

ਪਰ ਕੇਵਲ ਸਿੰਘ ਅਤੇ ਗੁਰਮੇਲ ਸਿੰਘ ਵੱਲੋਂ ਸਬਜ਼ੀ ਮੰਡੀ ਵਿੱਚ ਕੀਤੇ ਯਤਨ ਸਪਸ਼ਟ ਤੌਰ 'ਤੇ ਗੁੱਝੀ ਨੀਤੀ ਦੇ ਉਲਟ ਸਨ, ਜਿਸ ਅਧੀਨ ਦੂਸਰੇ ਪੁਲਿਸ ਸਟੇਸ਼ਨਾਂ ਦੇ ਉਹਨਾਂ ਦੇ ਬਰਾਬਰ ਦੇ ਅਧਿਕਾਰੀਆਂ ਨੇ ਸਿੱਖਾਂ ਖ਼ਿਲਾਫ਼ ਹਿੰਸਾ ਨੂੰ ਰੋਕਣ ਲਈ ਥੋੜਾ ਹੀ ਜਾਂ ਕੋਈ ਵੀ ਕਦਮ ਨਹੀਂ ਚੁਕਿਆ ਸੀ। ਯਕੀਨਨ ਹੀ, ਸਿਸਟਮ ਨੇ ਉਨ੍ਹਾਂ ਦੋ ਸਿੱਖ ਅਧਿਕਾਰੀਆਂ 'ਤੇ ਨੀਤੀ ਤੋਂ ਬਾਹਰ ਜਾਣ ਕਾਰਨ ਵਾਰ ਕੀਤਾ।

ਇਸ ਤੋਂ ਪਹਿਲਾਂ ਕਿ ਉਹ ਧਾੜਾਂ ਦੇ ਮਨੋਬਲ ਨੂੰ ਹੋਰ ਅੱਗੇ ਕੋਈ ਨੁਕਸਾਨ ਕਰ ਸਕਣ, ਉਸੇ ਰਾਤ ਦੋਹਾਂ ਨੂੰ ਜ਼ਿੰਮੇਵਾਰੀ ਤੋਂ ਬਰਖ਼ਾਸਤ ਕਰ ਦਿੱਤਾ। ਇਕ ਵਾਰੀ ਫੇਰ, ਇਹ ਕੋਈ ਇਤਫ਼ਾਕ ਨਹੀਂ ਸੀ ਕਿ ਕੇਵਲ ਦੋ ਪੁਲਿਸ ਅਧਿਕਾਰੀ, ਜਿਹਨਾਂ ਨੇ 31 ਅਕਤੂਬਰ ਦੀ ਸ਼ਾਮ ਨੂੰ ਰੂਲ ਆਫ਼ ਲਾਅ ਲਾਗੂ ਕਰਨ ਦੀ ਕੋਸ਼ਿਸ਼ ਕੀਤੀ, ਉਸ ਅਭਾਗੇ ਦਿਨ ਡਿਊਟੀ ਲਈ ਅਯੋਗ ਸਮਝੇ ਗਏ।

ਇਹ ਅਨੋਖਾ ਘਟਨਾਕ੍ਰਮ ਸਬਜ਼ੀ ਮੰਡੀ ਪੁਲਿਸ ਸਟੇਸ਼ਨ ਵੱਲੋਂ ਸ਼ਾਮ 8.32 ਵਜੇ ਭੇਜੇ ਗਏ ਇੱਕ ਵਾਇਰਲੈੱਸ ਮੈਸੇਜ ਦੁਆਰਾ ਆਰੰਭ ਹੋਇਆ, ਜਿਸ ਰਾਹੀਂ ਦੇਖਦਿਆਂ-ਗੋਲੀ-ਮਾਰਨ ਦੇ ਹੁਕਮਾਂ ਦੀ ਮੰਗ ਕੀਤੀ ਗਈ ਸੀ। ਮੈਸੇਜ ਨੇ ਉਹਨਾਂ ਦੇ ਸੀਨੀਅਰ ਅਧਿਕਾਰੀਆਂ ਨੂੰ ਇਸ ਤੱਥ ਵਾਸਤੇ ਸਤਰਕ ਕਰ ਦਿੱਤਾ ਕਿ ਸਬਜ਼ੀ ਮੰਡੀ ਵਿੱਚ ਪੁਲਿਸ, ਦੂਸਰੇ ਇਲਾਕਿਆਂ ਦੇ ਉਲਟ, ਹਜੂਮਾਂ ਨੂੰ ਕੰਟਰੋਲ ਕਰ ਰਹੀ ਹੈ।

ਕਹਿਣ ਦੀ ਲੋੜ ਨਹੀਂ, ਕੇਵਲ ਸਿੰਘ ਤੇ ਗੁਰਮੇਲ ਸਿੰਘ ਨੂੰ ਕਰਫ਼ਿਊ ਲਗਾਉਣ ਦੀ ਇਜਾਜ਼ਤ ਨਹੀਂ ਮਿਲੀ। ਇਸ ਦੀ ਬਜਾਏ, ਉਹਨਾਂ ਦੇ ਵਾਇਰਲੈੱਸ ਮੈਸੇਜ ਦੇ ਕੁਝ ਘੰਟਿਆਂ ਵਿੱਚ ਹੀ, ਉਹਨਾਂ ਕੋਲ ਦਿੱਲੀ ਦੀ ਪੁਲਿਸ ਅਹੁਦਾ ਪੌੜੀ ਦਾ ਦੂਜਾ ਸਭ ਤੋਂ ਉੱਚਾ ਅਫ਼ਸਰ, ਐਡੀਸ਼ਨਲ ਕਮਿਸ਼ਨਰ ਹੁਕਮ ਚੰਦ ਜਾਦਵ ਪਹੁੰਚ ਗਿਆ।

ਜਾਦਵ ਨੇ ਉਨ੍ਹਾਂ ਨੂੰ ਤੁਰੰਤ ਡਿਊਟੀ ਤੋਂ ਹਟਾ ਦਿੱਤਾ। ਸੇਵਾ-ਮੁਕਤ ਅਫ਼ਸਰ, ਕੁਸਮ ਲਤਾ ਮਿੱਤਲ ਨੇ ਇੱਕ ਪ੍ਰਸ਼ਾਸਕੀ ਜਾਂਚ ਵਿਚ 1984 ਦੀ ਹਿੰਸਾ ਦੌਰਾਨ ਪੁਲਿਸ ਦੀ ਭੂਮਿਕਾ ਦਾ ਅਧਿਅਨ ਕਰਨ ਤੋਂ ਬਾਅਦ ਇਹ ਨਤੀਜਾ ਕੱਢਿਆ ਕਿ 'ਇਹ ਬਿਲਕੁੱਲ ਸਪੱਸ਼ਟ ਸੀ ਕਿ ਉਹਨਾਂ ਨੂੰ ਸ਼ਰਾਰਤੀਆਂ ਦੀਆਂ ਏਡੀ ਵੱਡੀ ਪੱਧਰ 'ਤੇ ਗ੍ਰਿਫ਼ਤਾਰੀਆਂ ਕਰਨ ਦੀ ਇਹ ਸਜ਼ਾ ਸੀ'।

ਇਸ ਤੋਂ ਵੀ ਜ਼ਿਆਦਾ ਵਿਅੰਗਮਈ ਇਹ ਤੱਥ ਹੈ ਜਿਹੜਾ ਮਿੱਤਲ ਨੇ ਲੱਭਿਆ ਕਿ ਜਾਦਵ ਨੇ 24 ਅਪਰੈਲ 1986 ਨੂੰ ਮਿਸ਼ਰਾ ਕਮਿਸ਼ਨ ਅੱਗੇ ਗਵਾਹੀ ਦੇਂਦੇ ਵਕਤ ਕਿਹਾ ਕਿ ਕੇਵਲ ਸਿੰਘ ਤੇ ਗੁਰਮੇਲ ਸਿੰਘ 'ਦੰਗਿਆਂ ਦੌਰਾਨ ਆਪਣੀਆਂ ਡਿਊਟੀ ਦੀਆਂ ਪੁਜ਼ੀਸ਼ਨਾਂ ਛੱਡਣ ਦੇ ਦੋਸ਼ੀ ਸਨ।'

ਜਾਦਵ ਦੇ ਸਬਜ਼ੀ ਮੰਡੀ ਦੇ ਦੌਰੇ ਤੋਂ ਪਹਿਲਾਂ, ਵੇਖਦਿਆਂ-ਗੋਲੀ-ਮਾਰਨ ਦਾ

ਹੁਕਮ ਲੈਣ ਲਈ ਪੁਲਿਸ ਸਟੇਸ਼ਨ ਤੋਂ ਸ਼ਾਮ 8.32 ਵਜੇ ਭੇਜੇ ਗਏ ਵਾਇਰਲੈੱਸ ਮੈਸੇਜ ਦੀ ਨਾਮਨਜ਼ੂਰੀ ਦਾ ਇਕ ਹੋਰ ਦਸਤਾਵੇਜ਼ੀ ਸਬੂਤ ਵੀ ਸੀ। ਜਾਦਵ ਦੇ ਡਿਪਟੀ, ਐੱਸ. ਕੇ. ਸਿੰਘ ਜਿਹੜਾ ਸਿੱਧਾ ਉੱਤਰੀ ਜ਼ਿਲ੍ਹੇ ਦਾ ਇਨਚਾਰਜ ਸੀ, ਨੇ ਸ਼ਾਮ 9.22 ਵਜੇ ਹੁਕਮ ਦਿੱਤਾ ਸੀ ਕਿ ਕੇਵਲ ਸਿੰਘ ਵਾਸਤੇ ਸਾਰੇ ਮੈਸੇਜਿਜ਼ ਜ਼ਿਲਾ ਹੈਡਕੁਆਟਰ ਦੇ ਇੱਕ ਅਫ਼ਸਰ ਵੱਲ ਭੇਜੇ ਜਾਣ। ਇਹ ਸਾਫ਼ ਤੌਰ ’ਤੇ ਜ਼ਾਹਰ ਕਰਦਾ ਸੀ, ਜਿਵੇਂ ਮਿੱਤਲ ਰਿਪੋਰਟ ਨੇ ਕਿਹਾ ਸੀ, ਕਿ ਕੇਵਲ ਸਿੰਘ ਨੂੰ ਵਾਇਰਲੈੱਸ ਦੇ ਘੰਟੇ ਦੇ ਅੰਦਰ ਅੰਦਰ ‘ਹਰ ਅਮਲੀ ਪੱਖ ਤੋਂ ਜ਼ਿੰਮੇਵਾਰੀ ਤੋਂ ਮੁਕਤ ਕੀਤਾ ਗਿਆ ਸੀ’।

1990 ਵਿੱਚ ਆਈ ਮਿੱਤਲ ਰਿਪੋਰਟ ਨੇ ਨਤੀਜਾ ਕੱਢਿਆ ਸੀ ਕਿ ਕੇਵਲ ਸਿੰਘ ਤੇ ਗੁਰਮੇਲ ਸਿੰਘ ਨੂੰ ਉਹਨਾਂ ਦੀਆਂ ਪੋਸਟਾਂ ਤੋਂ ਹਟਾਉਣ ਦਾ ਕੇਵਲ ਇੱਕੋ ਕਾਰਨ ਸੀ ਕਿ ਉਹ ‘ਸਥਿੱਤੀ ਨੂੰ ਸੰਭਾਲਣ ਵਾਸਤੇ ਫ਼ੋਰਸ ਦੀ ਵਰਤੋਂ ਕਰਨੀ ਚਾਹੁੰਦੇ ਸਨ ਅਤੇ ਪੁਲਿਸ ਦਾ ਐਡੀਸ਼ਨਲ ਕਮਿਸ਼ਨਰ ਇਹ ਕਰਨ ਦਾ ਚਾਹਵਾਨ ਨਹੀਂ ਸੀ।’

ਸਬਜ਼ੀ ਮੰਡੀ ਦੀ ਹਿੰਸਾ ਦੇ ਸ਼ਿਕਾਰ ਹੋਏ ਲੋਕਾਂ ਵੱਲੋਂ ਦਰਜ ਕੀਤੇ ਗਏ ਹਲਫ਼ਨਾਮਿਆਂ ਦੇ ਅਧਾਰ ’ਤੇ ਮਿੱਤਲ ਰਿਪੋਰਟ ਨੇ ਹੋਰ ਦੱਸਿਆ ਕਿ ਜਾਦਵ ਨੇ 31 ਅਕਤੂਬਰ ਦੀ ਰਾਤ ਨੂੰ ਸਥਾਨਕ ਪੁਲਿਸ ਵੱਲੋਂ ਗ੍ਰਿਫ਼ਤਾਰ ਕੀਤੇ ਸ਼ਰਾਰਤੀਆਂ ਨੂੰ ਰਿਹਾ ਕਰਕੇ ਇੱਕ ‘ਕੁਵੱਲਾ ਰੁਖ਼’ ਸ਼ੁਰੂ ਕਰ ਦਿੱਤਾ ਸੀ।

ਉਹਨਾਂ ਦੋ ਪੁਲਿਸ ਅਫਸਰਾਂ ਵਿੱਚ ਬੇਵਿਸ਼ਵਾਸੀ ਜ਼ਾਹਰ ਕਰਨ ਦਾ ਓਹੀ ਅਸਰ ਹੋਇਆ ਜੋ ਉਹ ਚਾਹੁੰਦੇ ਸਨ। ਇਹ ਇਕ ਤਰ੍ਹਾਂ ਨਾਲ ਉਹਨਾਂ ਦੇ ਸਮਕਾਲੀ ਦੂਜੇ ਪੁਲਿਸ ਸਟੇਸ਼ਨਾਂ ਦੇ ਅਧਿਕਾਰੀਆਂ ਨੂੰ ਕੇਵਲ ਸਿੰਘ ਅਤੇ ਗੁਰਮੇਲ ਸਿੰਘ ਦੇ ਤੌਰ ਤਰੀਕੇ ਤੇ ਚੱਲਣ ਤੋਂ ਰੋਕਣਾ ਸੀ।

ਇੱਕ ਹੋਰ ਵਿਸ਼ੇਸ਼ ਸੂਚਨਾ ਇਹ ਹੈ ਕਿ ਦਿੱਲੀ ਦੇ ਛੇਹੱਤਰ ਪੁਲਿਸ ਸਟੇਸ਼ਨਾਂ ਵਿੱਚੋਂ ਕੇਵਲ ਪੰਜਾਂ ਨੇ 31 ਅਕਤੂਬਰ ਦੇ ਐਂਟੀ-ਸਿੱਖ ਹਿੰਸਾ ਦੇ ਕੇਸਾਂ ਨੂੰ ਦਰਜ ਕਰਨ ਦੀ ਖੇਚਲ ਕੀਤੀ। ਵਿਨੇ ਨਗਰ ਤੇ ਸਬਜ਼ੀ ਮੰਡੀ ਤੋਂ ਇਲਾਵਾ, ਡਿਫ਼ੈਂਸ ਕਾਲੋਨੀ, ਹੌਜ਼ ਖ਼ਾਸ ਅਤੇ ਸ਼ਕਰਪੁਰ ਪੁਲਿਸ ਸਟੇਸ਼ਨਾਂ ਨੇ ਕੇਸ ਦਰਜ ਕੀਤੇ ਸਨ।

ਇਨ੍ਹਾਂ ਪੰਜਾਂ ਵਿੱਚੋਂ ਹਰ ਇੱਕ ਵੱਲੋਂ ਰਜਿਸਟਰ ਕੀਤੇ ਗਏ ਕੇਸਾਂ ਦੀ ਗਿਣਤੀ ਇੱਕ ਜਾਂ ਦੋ ਤੋਂ ਵੱਧ ਨਹੀਂ ਸੀ, ਜਿਹਨਾਂ ਵਿੱਚ ਉਸ ਇਲਾਕੇ ਵਿੱਚ ਉਸ ਸ਼ਾਮ ਵਾਪਰੀਆਂ ਸਾਰੀਆਂ ਘਟਨਾਵਾਂ ਸ਼ਾਮਲ ਹਨ। ਪਰ ਉਹ ਜੈਸੇ ਤੈਸੇ ਕੁਝ ਕੁ ਐੱਫ਼. ਆਈ. ਆਰ. ਉਸ ਦਿਨ ਹੋਈ ਹਿੰਸਾ ਦੇ ਨਮੂਨਿਆਂ ਨੂੰ ਜ਼ਾਹਰ ਕਰਨ ਲਈ ਕਾਫ਼ੀ ਸਨ।

ਪੰਜਾਂ ਵਿੱਚੋਂ ਤਿੰਨ ਪੁਲਿਸ ਸਟੇਸ਼ਨਾਂ, ਜਿਨ੍ਹਾਂ ਨੇ ਸਿੱਖਾਂ ਵਿਰੁੱਧ ਹਿੰਸਾ ਦੇ ਕੇਸਾਂ ਨੂੰ ਰਜਿਸਟਰ ਕੀਤਾ, ‘ਏਮਸ’ ਦੇ ਨੇੜੇ ਤੇੜੇ ਦੇ ਸਨ। ਡੀਫ਼ੈਂਸ ਕਲੋਨੀ, ਵਿਨੇ ਨਗਰ ਅਤੇ ਹੌਜ਼ ਖ਼ਾਸ ਪੁਲਿਸ ਸਟੇਸ਼ਨ, ਅਸਲ ਵਿੱਚ, ‘ਏਮਸ’ ਦੇ ਨਜ਼ਦੀਕ ਸਨ। ਇਸ ਤੋਂ ਜ਼ਾਹਰ ਹੈ ਕਿ ਰਾਸ਼ਟਰਪਤੀ ਦੀ ਕਾਨਵਾਈ ’ਤੇ ਹਮਲੇ ਪਿੱਛੋਂ ‘ਏਮਸ’ ਚੌਂਕ ਚੋਂ ਨਿਕਲਦੀਆਂ ਚਾਰ ਸੜਕਾਂ ’ਤੇ ਹਜੂਮਾਂ ਨੇ ਹੁੱਲੜਬਾਜ਼ੀਆਂ ਕੀਤੀਆਂ।

ਪੁਲਿਸ ਵੱਲੋਂ ਦਰਜ ਕੀਤੀਆਂ ਐੱਫ਼. ਆਈ. ਆਰਜ਼ ਦਾ ਨਮੂਨਾ ਫ਼ਾਇਰ ਡਿਪਾਰਟਮੈਂਟਸ ਦੇ ਰਿਕਾਰਡਾਂ ਨਾਲ ਮੇਲ ਖਾਂਦਾ ਹੈ, ਜਿਹੜਾ ਜ਼ਾਹਰ ਕਰਦਾ ਹੈ ਕਿ 31

ਅਕਤੂਬਰ ਦੀ ਸ਼ਾਮ ਨੂੰ ਰਿਪੋਰਟ ਕੀਤੇ ਗਏ ਸਾੜ-ਫੂਕ ਦੇ ਕੇਸ ਪਹਿਲਾਂ ਪੈਹਲ 'ਏਮਸ' ਚੌਂਕ 'ਚੋਂ ਨਿਕਲਦੀਆਂ ਚਾਰ ਸੜਕਾਂ 'ਤੇ ਕੇਂਦਰਿਤ ਸਨ।

ਪੁਲਿਸ ਰਿਕਾਰਡਾਂ 'ਚੋਂ ਜ਼ਾਹਰ ਹੁੰਦਾ ਦੂਜਾ ਵਿਸ਼ੇਸ਼ ਨਮੂਨਾ ਇਹ ਹੈ ਕਿ 31 ਅਕਤੂਬਰ ਸ਼ਾਮ ਨੂੰ ਦਰਜ ਹੋਈਆਂ ਐੱਫ਼. ਆਈ. ਆਰਜ਼ ਮੁੱਖ ਤੌਰ 'ਤੇ ਸਾੜ-ਫੂਕ ਨਾਲ ਸਬੰਧਤ ਸਨ। ਉਹ ਹਜੂਮਾਂ ਦੁਆਰਾ ਸਿੱਖਾਂ ਦੀਆਂ ਜਾਇਦਾਦਾਂ—ਚੱਲ (ਮੋਟਰਸਾਈਕਲ, ਕਾਰਾਂ ਤੇ ਟਰੱਕ), ਅਚੱਲ (ਦੁਕਾਨਾਂ, ਘਰ ਤੇ ਗੁਰਦਵਾਰੇ) ਵੀ ਸਾੜਨ ਦਾ ਹਾਲ ਦੱਸਦੀਆਂ ਹਨ।

ਜਿੱਥੋਂ ਤੱਕ ਆਦਮੀਆਂ 'ਤੇ ਹਮਲਿਆਂ ਦਾ ਸਬੰਧ ਹੈ, ਉਸ ਵਿੱਚ ਪੱਗਾਂ ਲਾਹੁਣਾ ਤੇ ਸਾੜਨਾ, ਜਾਂ ਵਾਹਨਾਂ ਵਿੱਚੋਂ ਸਿੱਖਾਂ ਨੂੰ ਧਰੂਹ ਕੇ ਕੱਢ ਲਿਆਉਣਾ ਅਤੇ ਮਾਰ-ਕੁਟਾਈ ਕਰ ਦੇਣਾ ਸੀ। ਧਿਆਨ ਦੇਣ ਦੀ ਗੱਲ ਇਹ ਹੈ ਕਿ 31 ਅਕਤੂਬਰ ਦੀ ਜਨਤਕ ਹਿੰਸਾ ਨਾਲ ਸਬੰਧਤ ਕੋਈ ਵੀ ਐੱਫ਼. ਆਈ. ਆਰ. ਕਤਲ ਦਾ ਹਵਾਲਾ ਨਹੀਂ ਦੇਂਦੀ। ਕਤਲੇ-ਆਮ ਕੇਵਲ ਅਗਲੀ ਸਵੇਰ ਨੂੰ ਸ਼ੁਰੂ ਹੋਈ।

ਰਾਜਧਾਨੀ ਵਿੱਚ ਤਿੰਨ ਦਿਨਾਂ ਦੌਰਾਨ 2,733 ਸਿੱਖਾਂ (ਸਰਕਾਰੀ ਅੰਦਾਜ਼ਾ) ਦੀ ਕਤਲੇ-ਆਮ ਵਿੱਚ, 1 ਨਵੰਬਰ ਨੂੰ ਸਵੇਰ ਵੇਲੇ ਸਭ ਤੋਂ ਪਹਿਲਾ ਦਰਜ ਕੀਤਾ ਗਿਆ ਕਤਲ ਪੂਰਬੀ ਦਿੱਲੀ ਵਿੱਚ ਸ਼ਾਹਦਰਾ ਵਿਖੇ ਹੋਇਆ। ਮਿਸ਼ਰਾ ਕਮਿਸ਼ਨ ਨੇ ਨੋਟ ਕੀਤਾ ਕਿ ਇਸ ਦਾ ਸ਼ਿਕਾਰ ਇੱਕ ਟਰੱਕ ਡਰਾਈਵਰ ਸੀ ਜਿਸ ਨੂੰ ਇੱਕ ਪੈਟਰੋਲ ਪੰਪ ਲਾਗਿਉਂ ਉਸ ਦੇ ਟਰੱਕ 'ਚੋਂ ਧਰੂਹ ਕੇ ਲਿਆਂਦਾ ਗਿਆ।

ਤੀਜਾ ਅਹਿਮ ਨਮੂਨਾ ਇਹ ਹੈ ਕਿ ਪੰਜ ਪੁਲਿਸ ਸਟੇਸ਼ਨਾਂ ਜਿਹਨਾਂ ਨੇ 31 ਅਕਤੂਬਰ ਦੀ ਸ਼ਾਮ ਨੂੰ ਸਿੱਖਾਂ ਵਿਰੋਧੀ ਹਿੰਸਾ ਦੇ ਕੇਸਾਂ ਨੂੰ ਰਜਿਸਟਰ ਕੀਤਾ ਸੀ, ਮੋਟੇ ਤੌਰ 'ਤੇ ਪਿਛੋਕੜ ਵਿੱਚ ਚਲੇ ਗਏ, ਜਦੋਂ ਅਗਲੀ ਸਵੇਰ ਕਤਲ ਹੋਣੇ ਸ਼ੁਰੂ ਹੋ ਗਏ।

ਕਤਲ ਉਨ੍ਹਾਂ ਇਲਾਕਿਆਂ ਵਿੱਚ ਕੇਂਦਰਿਤ ਸਨ ਜਿੱਥੇ ਸਭ ਤੋਂ ਜ਼ਿਆਦਾ ਗ਼ਰੀਬ ਸਿੱਖ ਰਹਿੰਦੇ ਸਨ। ਕਲਿਆਣਪੁਰੀ, ਮੰਗੋਲਪੁਰੀ, ਸੁਲਤਾਨਪੁਰੀ ਤੇ ਦਿੱਲੀ ਛਾਉਣੀ ਦੇ ਸੀਮਾਵਰਤੀ ਪੁਲਿਸ ਸਟੇਸ਼ਨ ਦੇ ਇਲਾਕੇ, ਜਿਹੜੇ ਇੱਕ ਬੇਮਿਸਾਲ ਪੱਧਰ 'ਤੇ ਸਮੂਹ ਕਤਲਾਂ ਦੇ ਦਰਸ਼ਕ ਬਣੇ।

ਇਸ ਦੌਰਾਨ, ਗਿਆਨੀ ਜ਼ੈਲ ਸਿੰਘ ਨੇ 31 ਅਕਤੂਬਰ ਨੂੰ ਆਪਣੀ ਕੌਮ 'ਤੇ ਹੋ ਰਹੇ ਹਮਲਿਆ ਨੂੰ ਰੋਕਣ ਲਈ ਕੋਈ ਕਦਮ ਨਾ ਚੁਕਿਆ। 31 ਅਕਤੂਬਰ ਨੂੰ ਉਸ ਦੀ ਅਣਗਹਿਲੀ ਦਾ ਇੱਕ ਕਾਰਨ ਇਹ ਸੀ ਕਿ ਉਹ ਸਟੇਟ ਦੇ ਮਾਮਲਿਆਂ ਵਿੱਚ ਰੁੱਝਾ ਹੋਇਆ ਸੀ। ਉਸ ਨੂੰ ਇੰਦਰਾ ਗਾਂਧੀ ਦੀ ਹੱਤਿਆ ਨਾਲ ਪੈਦਾ ਹੋਏ ਪ੍ਰਸ਼ਾਸਕੀ ਖ਼ਲਾ ਨੂੰ ਭਰਨ ਦੇ ਜ਼ਰੂਰੀ ਕੰਮ ਵੱਲ ਧਿਆਨ ਦੇਣਾ ਪਿਆ ਸੀ।

ਭਾਰਤ ਵਿੱਚ ਕਿਸੇ ਪ੍ਰਧਾਨ ਮੰਤਰੀ ਦੇ ਪਦਵੀ ਤੇ ਮਰਨ ਦੀਆਂ ਕੁਝ ਇੱਕ ਪਹਿਲੀਆਂ ਮਿਸਾਲਾਂ ਸਨ। ਪਹਿਲੀ ਮਿਸਾਲ ਸੀ ਜਵਾਹਰ ਲਾਲ ਨਹਿਰੂ ਇੰਦਰਾ ਦੇ ਪਿਤਾ ਦੀ ਸੀ, ਜਿਹੜੇ 1964 ਵਿੱਚ ਸੁਰਗਵਾਸ ਹੋਏ ਸਨ। ਦੂਜਾ ਨਹਿਰੂ ਦੇ ਜਾਂਨਸ਼ੀਨ ਲਾਲ ਬਹਾਦਰ ਸ਼ਾਸਤ੍ਰੀ ਦੀ ਸੀ, ਜਿਹਨਾਂ ਨੂੰ 1966 ਦੀ ਜੰਗ ਪਿੱਛੋਂ ਪਾਕਿਸਤਾਨ ਨਾਲ ਸਮਝੌਤੇ 'ਤੇ ਦਸਤਖ਼ਤ ਕਰਨ ਬਾਅਦ ਜਾਨ ਲੇਵਾ ਦਿਲ ਦਾ ਦੌਰਾ ਪਿਆ ਸੀ। ਦੋਹਾਂ

ਮੌਕਿਆਂ ਤੇ, ਇੱਕ ਸੀਨੀਅਰ ਮਨਿਸਟਰ, ਗੁਲਜ਼ਾਰੀ ਲਾਲ ਨੰਦਾ ਨੇ ਤਕਰੀਬਨ ਇੱਕ ਮਹੀਨੇ ਲਈ ਕਾਰਜਕਾਰੀ ਪ੍ਰਧਾਨ ਮੰਤਰੀ ਦਾ ਕੰਮ ਸੰਭਾਲਿਆ ਸੀ, ਜਿੰਨਾ ਚਿਰ ਕਾਂਗਰਸ ਪਾਰਟੀ ਨੇ ਨਵੇਂ ਨੇਤਾ ਦੀ ਚੋਣ ਨਹੀਂ ਸੀ ਕਰ ਲਈ।

ਇਸ ਲਈ, ਗਿਆਨੀ ਜ਼ੈਲ ਸਿੰਘ ਅੰਤ੍ਰਿਮ ਸਰਕਾਰ ਵਾਸਤੇ ਕਿਸੇ ਨੂੰ ਬਤੌਰ ਕਾਰਜਕਾਰੀ ਪ੍ਰਧਾਨ ਮੰਤਰੀ ਸੌਂਹ ਚੁਕਾ ਸਕਦੇ ਸੀ ਤੇ ਇਸ ਕੰਮ ਵਾਸਤੇ ਉਨ੍ਹਾਂ ਪਾਸ ਆਰਜ਼ੀ ਪਦਵੀ ਲਈ ਦੋ ਸਪਸ਼ਟ ਉਮੀਦਵਾਰ ਮੰਤਰੀ ਪ੍ਰਨਾਬ ਮੁਕਰਜੀ ਅਤੇ ਪੀ. ਵੀ. ਨਰਸਿਮ੍ਹਾ ਰਾਓ ਸਨ, ਪਰ ਗਿਆਨੀ ਜ਼ੈਲ ਸਿੰਘ ਕਾਰਜਕਾਰੀ ਪ੍ਰਧਾਨ ਮੰਤਰੀ ਦੀ ਨਿਯੁਕਤੀ ਕਰਨ ਦਾ ਇਹ ਰਸਤਾ ਨਾ ਅਪਨਾ ਸਕੇ, ਕਿਉਂਕਿ ਐਨ 'ਏਮਸ' ਵਿੱਚ ਕਾਂਗਰਸ ਦੇ ਉੱਚ ਨੇਤਾਵਾਂ ਨੇ ਵਿਚਾਰ ਕਰਕੇ ਇਸ ਪ੍ਰੰਪਰਾ ਤੋਂ ਵੱਖ ਹੋ ਜਾਣ ਦਾ ਫ਼ੈਸਲਾ ਕਰ ਲਿਆ ਸੀ।

ਪਹਿਲੇ ਦੋ ਮੌਕਿਆਂ ਦੇ ਉਲਟ, ਸਪਸ਼ਟ ਤੌਰ ਤੇ 1984 ਵਿੱਚ ਚਰਚਾ ਇਸ ਗੱਲ 'ਤੇ ਸੀ ਕਿ ਕਿਸ ਨੂੰ ਅਗਲਾ ਪ੍ਰਧਾਨ ਮੰਤਰੀ ਹੋਣਾ ਚਾਹੀਦਾ ਹੈ। ਸਾਰੇ ਨੇਤਾ ਸਰਬ-ਸੰਮਤ ਸਨ ਕਿ ਇਹ ਇੰਦਰਾ ਦਾ ਬੇਟਾ ਰਾਜੀਵ ਗਾਂਧੀ ਹੀ ਹੋਣਾ ਚਾਹੀਦਾ ਹੈ, ਭਾਵੇਂ ਉਹ ਕਦੀ ਮੰਤਰੀ ਵੀ ਨਹੀਂ ਸੀ ਬਣਿਆ, ਅਤੇ ਉਹ ਸਿਆਸਤ ਵਿੱਚ ਕੇਵਲ ਚਾਰ ਸਾਲ ਪਹਿਲਾਂ ਹੀ ਆਇਆ ਸੀ। ਉਨ੍ਹਾਂ ਨੇ ਕਾਰਜਕਾਰੀ ਪ੍ਰਧਾਨ ਮੰਤਰੀ ਦੇ ਖ਼ਿਆਲ ਨੂੰ ਹੀ ਰੱਦ ਕਰ ਦਿੱਤਾ ਤੇ ਰਾਜੀਵ ਗਾਂਧੀ ਨੂੰ ਕਾਰਜਕਾਰੀ ਪ੍ਰਧਾਨ ਮੰਤਰੀ ਬਣਾਉਣ ਦਾ ਤੇ ਸਿੱਧੇ ਹੀ ਸੌਂਹ ਚੁਕਾਉਣ ਦਾ ਫ਼ੈਸਲਾ ਗਿਆਨੀ ਜ਼ੈਲ ਸਿੰਘ ਨੂੰ ਯਮਨ ਤੋਂ ਵਾਪਸ ਆ ਜਾਣ ਦੇ ਛੇਤੀ ਪਿੱਛੋਂ ਦੇ ਦਿੱਤਾ। ਉਸ ਵਕਤ ਨਰਸਿਮ੍ਹਾ ਰਾਓ ਇੰਦਰਾ ਗਾਂਧੀ ਦੀ ਸਰਕਾਰ ਵਿਚ ਗ੍ਰਹਿ ਮੰਤਰੀ ਸੀ ਅਤੇ ਬਾਅਦ ਵਿਚ ਰਾਜੀਵ ਗਾਂਧੀ ਦੀ ਸਰਕਾਰ ਵਿੱਚ ਗ੍ਰਹਿ ਮੰਤਰੀ ਬਣਿਆ। ਉਸਨੇ 2002 ਵਿੱਚ ਨਾਨਾਵਤੀ ਕਮਿਸ਼ਨ ਸਾਹਮਣੇ ਆਪਣੀ ਗਵਾਹੀ ਦੇਂਦਿਆਂ ਉਸ ਨਿਰਣਾਕਾਰੀ ਅਰਸੇ ਨੂੰ ਸਿਆਸੀ ਡਰਾਮਾ ਦਰਸਾਇਆ। ਰਾਜੀਵ ਗਾਂਧੀ ਅਤੇ ਕਈ ਦੂਸਰੇ ਅਹਿਮ ਸਿਆਸੀ ਖਿਡਾਰੀਆਂ ਵਾਂਗ, ਰਾਓ ਰਾਜਧਾਨੀ ਤੋਂ ਬਾਹਰ ਸੀ ਜਦੋਂ ਇੰਦਰਾ ਗਾਂਧੀ ਨੂੰ 31 ਅਕਤੂਬਰ 1984 ਦੀ ਸਵੇਰ ਨੂੰ ਗੋਲੀ ਮਾਰੀ ਗਈ ਸੀ। ਉਹ ਸ਼ਾਮ 4.00 ਵਜੇ ਦੇ ਕਰੀਬ ਦਿੱਲੀ ਪਹੁੰਚ ਗਿਆ ਸੀ ਅਤੇ ਹਵਾਈ ਅੱਡੇ ਤੋਂ ਸਿੱਧਾ ਹੀ 'ਏਮਸ' ਵਿੱਚ ਪਹੁੰਚ ਗਿਆ ਸੀ। ਉਸ ਨੇ ਕਿਹਾ :

'ਹਸਪਤਾਲ ਵਿੱਚ, ਜਿਸ ਪਹਿਲੇ ਸ਼ਖ਼ਸ ਨੂੰ ਮੈਂ ਮਿਲਿਆ ਉਹ ਸੀ ਡਾ. ਪੀ. ਸੀ. ਅਲੈਗਜ਼ੈਂਡਰ, ਪ੍ਰਾਈਮ ਮਨਿਸਟਰ ਦਾ ਪ੍ਰਿੰਸੀਪਲ ਸਕੱਤਰ, ਜਿਸ ਕੋਲੋਂ ਮੈਨੂੰ ਪਤਾ ਲੱਗਾ ਕਿ ਸਭ ਕੁਝ ਖ਼ਤਮ ਹੋ ਚੁੱਕਾ ਹੈ। ਏਥੋਂ ਤਕ ਕਿ ਸੋਗ ਕਰਨ ਦਾ ਵੀ ਸਮਾਂ ਨਹੀਂ। ਇੱਕ ਫ਼ਰਜ਼ ਅੱਗੇ ਪਿਆ ਹੈ। ਨਾਲ ਦੇ ਕਮਰੇ ਵਿੱਚ ਕੁਝ ਹੋਰ ਸਾਥੀ ਸਨ ਅਤੇ ਰਾਜੀਵ ਗਾਂਧੀ ਨੂੰ ਪ੍ਰਾਈਮ ਮਨਿਸਟਰ ਦੀ ਸੌਂਹ ਚੁਕਾਉਣ ਦਾ ਫ਼ੈਸਲਾ ਹੋ ਚੁੱਕਿਆ ਸੀ...

'ਇਸ ਦੌਰਾਨ, ਰਾਜੀਵ ਗਾਂਧੀ ਕਾਹਲੀ-ਕਾਹਲੀ ਆ ਪਹੁੰਚਿਆ ਅਤੇ ਮੈਂ ਉਸ ਨੂੰ ਮਿਲਿਆ। ਦੂਸਰੇ ਵੀ ਆ ਗਏ ਅਤੇ ਰਾਜੀਵ ਨੂੰ ਫ਼ੈਸਲੇ ਬਾਰੇ ਦੱਸ ਦਿੱਤਾ ਗਿਆ, ਅਤੇ ਮੈਂ ਸਿੱਧਾ 1, ਅਕਬਰ ਰੋਡ (ਇੰਦਰਾ ਗਾਂਧੀ ਦਾ ਦਫ਼ਤਰ) ਗਿਆ ਜਿਥੇ ਕਾਂਗਰਸ ਪਾਰਲੀਮਾਨੀ ਬੋਰਡ ਨੇ ਮਿਲਣਾ ਸੀ ਅਤੇ ਜ਼ਰੂਰੀ ਰਸਮਾਂ ਪੂਰੀਆਂ ਕਰਨੀਆਂ ਸਨ।

ਦਿੱਲੀ ਵਿੱਚ ਹਾਜ਼ਰ ਦੂਸਰੇ ਮੈਂਬਰਾਂ ਨੂੰ ਵੀ ਉੱਥੇ ਪਹੁੰਚ ਜਾਣ ਲਈ ਕਹਿ ਦਿੱਤਾ ਗਿਆ...

'ਪਹਿਲਾਂ ਅਸੀਂ ਅਫ਼ਸੋਸ ਦਾ ਮਤਾ ਪਾਸ ਕੀਤਾ, ਅਤੇ ਦੂਸਰਾ ਰਾਸ਼ਟਰਪਤੀ ਨੂੰ ਰਾਜੀਵ ਗਾਂਧੀ ਨੂੰ ਬਤੌਰ ਪ੍ਰਾਈਮ ਮਨਿਸਟਰ ਸੌਂਹ ਚੁਕਾਉਣ ਦੇ ਫ਼ੈਸਲੇ ਦੀ ਸਿਫ਼ਾਰਸ਼ ਕਰਨੀ ਸੀ। ਰਾਸ਼ਟਰਪਤੀ ਲਈ ਚਿੱਠੀ ਉਚਿੱਤ ਰੂਪ ਵਿੱਚ ਤਿਆਰ ਕੀਤੀ ਗਈ। ਏਨੇ ਚਿਰ ਵਿੱਚ, ਗਿਆਨੀ ਜ਼ੈਲ ਸਿੰਘ ਹਸਪਤਾਲ ਤੋਂ ਵਾਪਸ ਆ ਗਏ ਸਨ ਅਤੇ ਉਸੇ ਸ਼ਾਮ ਕਰੀਬ 6.00 ਵਜੇ ਨਵੇਂ ਪ੍ਰਾਈਮ ਮਨਿਸਟਰ ਨੂੰ ਸਹੁੰ ਚੁਕਾਉਣ ਲਈ ਸਹਿਮਤ ਹੋ ਗਏ।'

ਨਤੀਜਾ ਇਹ ਹੋਇਆ ਕਿ ਰਾਜੀਵ ਗਾਂਧੀ, ਇੱਕ ਸਾਬਕਾ ਕਮਰਸ਼ਲ ਪਾਇਲਟ, ਚਾਲੀ ਸਾਲ ਦੀ ਉਮਰ ਵਿੱਚ ਪ੍ਰਧਾਨ ਮੰਤਰੀ ਬਣਾਇਆ ਗਿਆ। ਰਾਸ਼ਟਰਪਤੀ ਭਵਨ ਵਿੱਚ ਉਸੇ ਹੀ ਸਮਾਰੋਹ ਵਿੱਚ ਰਾਓ ਅਤੇ ਤਿੰਨ ਹੋਰਾਂ ਨੂੰ ਬਤੌਰ ਮੰਤਰੀ ਜ਼ੈਲ ਸਿੰਘ ਨੇ ਸੌਂਹ ਚੁਕਾ ਦਿੱਤੀ।

ਚਾਹੇ ਉਹ ਸੋਗਗ੍ਰਸਤ ਸੀ ਤੇ ਰਾਜ-ਕਾਜ ਵਿਚ ਨਾਤਜਰਬੇਕਾਰ ਸੀ, ਰਾਜੀਵ ਗਾਂਧੀ ਨੇ 'ਏਮਸ' ਤੋਂ ਰਾਸ਼ਟਰਪਤੀ ਭਵਨ ਤੱਕ ਆਉਂਦੇ ਸਮੇਂ ਸੜਕ 'ਤੇ ਸਮੂਹ ਹਿੰਸਾ ਦੇ ਨਿਸ਼ਿ ਚਿੰਨ੍ਹਾਂ ਨੂੰ ਜਰੂਰ ਵੇਖਿਆ ਹੋਵੇਗਾ। ਅਸਲ ਵਿੱਚ, ਅਰਬਿੰਦੋ ਮਾਰਗ ਪਹਿਲੀ ਸੜਕ ਸੀ ਜਿਥੇ ਸਿੱਖ ਵਿਰੋਧੀ ਹਿੰਸਾ ਨਾਲ ਤਬਾਹੀ ਮਚਾਈ ਗਈ ਸੀ। ਜਿਵੇਂ *ਦੀ ਇੰਡੀਅਨ ਐਕਸਪ੍ਰੈੱਸ* ਨੇ ਰਿਪੋਰਟ ਕੀਤਾ ਸੀ, ਉਸ ਪੂਰੀ ਪੱਟੀ ਦੇ 'ਹਰ 50 ਗਜ਼ ਤੇ ਇੱਕ ਵਾਹਨ ਜੱਲਦਾ ਵੇਖਿਆ ਗਿਆ ਸੀ'।

ਕਿਉਂਕਿ ਰਾਸ਼ਟਰਪਤੀ ਭਵਨ ਦੇ ਬਿਲਕੁੱਲ ਨੇੜੇ ਦੇ ਇਲਾਕੇ ਵਿੱਚ ਹਿੰਸਾ ਦੇ ਨਿਸ਼ਿ ਚਿੰਨ੍ਹ ਸਨ, ਇਸ ਕਰਕੇ ਕੋਈ ਕਾਰਨ ਨਹੀਂ ਹੋ ਸਕਦਾ ਕਿ ਉਥੇ ਹੋਈ ਪਹਿਲੀ ਕੈਬਨਿਟ ਮੀਟਿੰਗ ਵਿੱਚ ਐਂਟੀ-ਸਿੱਖ ਹਿੰਸਾ ਦੇ ਫੈਲਣ ਦਾ ਮਸਲਾ ਨਾ ਉੱਠਿਆ ਹੋਵੇ। ਇਹ ਮੀਟਿੰਗ ਰਾਜੀਵ ਗਾਂਧੀ ਸਰਕਾਰ ਦੀ ਸੌਂਹ ਚੁੱਕਣ ਦੇ ਮਿੰਟਾਂ ਬਾਅਦ ਹੋਈ ਸੀ।

ਪੀ ਵੀ ਨਰਸਿਮ੍ਹਾ ਰਾਓ ਨੇ ਨਾਨਾਵਤੀ ਕਮਿਸ਼ਨ ਅੱਗੇ ਆਪਣੀ ਗਵਾਹੀ ਵਿੱਚ ਪ੍ਰੋੜ੍ਹਤਾ ਕੀਤੀ ਸੀ ਕਿ ਕੈਬਨਿਟ ਨੇ ਐਂਟੀ-ਸਿੱਖ ਹਿੰਸਾ ਦਾ ਮੁੱਦਾ ਅਤੇ ਇਸ ਨਾਲ ਨਿਪਟਣ ਲਈ ਕਾਰਵਾਈਆਂ ਦੇ ਇੱਕ ਸਪਸ਼ਟ ਦਾਇਰੇ ਤੇ ਬਿਲਕੁੱਲ ਵਿਚਾਰ ਕੀਤਾ ਸੀ। 'ਕੈਬਨਿਟ ਨੇ ਉਹਨਾਂ ਸਭ ਕਾਰਵਾਈਆਂ ਲਈ ਆਮ ਪ੍ਰਵਾਨਗੀ ਦੇ ਦਿੱਤੀ ਸੀ ਜਿਨ੍ਹਾਂ ਦੀ ਲੋੜ ਪੈ ਸਕਦੀ ਸੀ, ਜਿਸ ਵਿਚ ਕਰਫ਼ਿਊ ਲਾਉਣਾ, ਪੁਲਿਸ ਦੀ ਤਾਇਨਾਤੀ ਅਤੇ ਜਿਸ ਵੀ ਤਰੀਕੇ ਨਾਲ ਲੋੜ ਪਵੇ ਫ਼ੌਜ ਦੀ ਵਰਤੋਂ ਕਰਨਾ ਸ਼ਾਮਿਲ ਸੀ।'

ਆਮ ਪ੍ਰਵਾਨਗੀ ਰਾਓ ਦੇ ਆਪਣੇ ਆਪ 'ਤੇ ਵੀ ਲਾਗੂ ਹੁੰਦੀ ਸੀ, ਕਿਉਂਕਿ ਰਾਜਧਾਨੀ ਦਾ ਅਮਨ ਤੇ ਕਾਨੂੰਨ ਸਿੱਧਾ ਉਨ੍ਹਾਂ ਦੇ ਚਾਰਜ ਵਿੱਚ ਆਉਂਦਾ ਸੀ। ਬਤੌਰ ਗ੍ਰਹਿ ਮੰਤਰੀ, ਰਾਓ ਇੱਕ ਦਮ ਆਰਮੀ ਅਤੇ ਪੈਰਾਮਿਲਟਰੀ ਬਲਾਂ ਤੋਂ ਮਦਦ ਬੁਲਾ ਸਕਦੇ ਸਨ, ਅਤੇ ਉਨ੍ਹਾਂ ਨੂੰ ਛੇਤੀ ਤੋਂ ਛੇਤੀ ਪੁਲਿਸ ਦੇ ਨਾਲ ਤਾਇਨਾਤ ਕਰ ਸਕਦੇ ਸਨ।

ਸਿੱਖਾਂ ਦੇ ਬਚਾਓ ਲਈ ਕੁਝ ਵੀ ਕਰਨ ਲਈ ਜੇ ਰਾਓ ਨੇ ਕੋਈ ਏਨਾ ਸਪੱਸ਼ਟ

ਇਸ਼ਾਰਾ ਦਿੱਤਾ ਹੁੰਦਾ ਤਾਂ ਦਿੱਲੀ ਪੁਲਿਸ ਦੇ ਉੱਚ ਅਧਿਕਾਰੀਂ ਕਦੀ ਵੀ ਸਬਜ਼ੀ ਮੰਡੀ ਪੁਲਿਸ ਸਟੇਸ਼ਨ ਦੀ 31 ਅਕਤੂਬਰ ਦੀ ਸ਼ਾਮ ਨੂੰ ਕਰਫ਼ਿਊ ਲਾਉਣ ਦੀ ਦਲੀਲ ਨੂੰ ਅੱਖੋਂ ਉਹਲੇ ਨਾ ਕਰ ਸਕਦੇ। ਪਰ ਜਿਹਨਾਂ ਦੋ ਪੁਲਿਸ ਅਧਿਕਾਰੀਆਂ ਨੇ ਇਹੋ ਜਿਹੀ ਆਗਿਆ ਮੰਗੀ ਸੀ, ਉਹਨਾਂ ਨੂੰ ਕੰਮ ਕਰਨ ਤੋਂ ਵੀ ਹਟਾ ਦਿੱਤਾ ਗਿਆ ਸੀ। ਭਾਵੇਂ 1 ਨਵੰਬਰ ਨੂੰ ਕਰਫ਼ਿਊ ਦਾ ਐਲਾਨ ਕਰ ਦਿੱਤਾ ਗਿਆ ਸੀ, ਇਸ ਦੇ ਲਾਗੂ ਹੋਣ ਵਿੱਚ ਹੋਰ 48 ਘੰਟਿਆਂ ਦੀ ਦੇਰੀ ਕਰ ਦਿੱਤੀ ਗਈ। ਉਸ ਵਕਤ ਤਕ, ਸਰਕਾਰੀ ਅੰਦਾਜ਼ੇ ਅਨੁਸਾਰ 2733 ਸਿੱਖਾਂ ਨੂੰ ਮਾਰ-ਮੁਕਾ ਦਿੱਤਾ ਗਿਆ ਸੀ (ਜਦੋਂ ਕਿ ਸਿਟੀਜ਼ਨ ਜਸਟਿਸ ਕਮੇਟੀ ਅਨੁਸਾਰ ਮ੍ਰਿਤਕਾਂ ਦੀ ਗਿਣਤੀ 3870 ਤੇ ਪਹੁੰਚ ਗਈ ਸੀ)।

ਭਾਵੇਂ ਦਿੱਲੀ ਵਿੱਚ ਜਨਤਕ ਅਮਨ-ਚੈਨ ਲਈ ਕੈਬਨਿਟ ਦੇ ਫ਼ੈਸਲਿਆਂ ਨੂੰ ਲਾਗੂ ਕਰਨ ਵਾਸਤੇ ਉਹ ਕਾਨੂੰਨੀ ਤੌਰ 'ਤੇ ਖ਼ੁਦ ਜ਼ਿੰਮੇਵਾਰ ਸੀ, ਰਾਓ ਨੇ ਆਪਣੇ ਤਿੰਨ ਸਫ਼ਿਆਂ ਦੀ ਲਿਖਤੀ ਗਵਾਹੀ ਵਿੱਚ, 31 ਅਕਤੂਬਰ ਦੇ ਪੂਰਵ-ਸੰਕੇਤਾਂ ਵੱਲ ਧਿਆਨ ਨਾ ਦੇਣ ਅਤੇ ਅਗਲੀ ਸਵੇਰ ਸ਼ੁਰੂ ਹੋਈ ਕਤਲੋਗਾਰਤ ਨੂੰ ਪਹਿਲਾਂ ਹੀ ਰੋਕਣ ਦੀ ਆਪਣੀ ਅਸਫ਼ਲਤਾ ਦੇ ਮੁੱਦੇ ਤੋਂ ਕਿਨਾਰਾ ਵੱਟ ਲਿਆ।

ਸੀਨੀਅਰ ਐਡਵੋਕੇਟ ਅਤੇ ਰਾਜਸੀ ਨੇਤਾ, ਰਾਮ ਜੇਠਮਲਾਨੀ ਰੂਲਿੰਗ ਦਾਇਰੇ ਤੋਂ ਬਾਹਰ ਦੇ ਚੰਦ ਇੱਕ ਬੰਦਿਆਂ ਵਿੱਚੋਂ ਸੀ ਜਿਹੜੇ ਉਸ ਸੰਕਟਮਈ ਸਮੇਂ ਦੌਰਾਨ ਰਾਓ ਨੂੰ ਮਿਲੇ ਸਨ। ਨਾਨਾਵਤੀ ਕਮਿਸ਼ਨ ਅੱਗੇ ਆਪਣੇ ਬਿਆਨ ਵਿੱਚ, ਜੇਠਮਲਾਨੀ ਨੇ ਕਿਹਾ ਕਿ ਉਹ 31 ਅਕਤੂਬਰ ਦੀ ਸ਼ਾਮ ਨੂੰ ਉਨ੍ਹਾਂ ਦੇ ਘਰ ਵਿੱਚ ਰਾਓ ਨੂੰ ਮਿਲੇ ਸੀ, ਅਤੇ ਇੱਕ-ਦੱਮ ਫ਼ੌਜ ਬੁਲਾਉਣ ਵਾਸਤੇ ਉਨ੍ਹਾਂ ਤੇ ਜ਼ੋਰ ਪਾਇਆ ਸੀ। ਪਰ ਉਨ੍ਹਾਂ ਦਾ ਪ੍ਰਤੀਕਰਮ 'ਬੇਪਰਵਾਹ' ਸੀ।

ਬਿਨਾਂ ਵਿਸਥਾਰ ਦਿੱਤਿਆਂ, ਰਾਓ ਨੇ ਜ਼ਾਹਰਾ ਤੌਰ 'ਤੇ ਜੇਠਮਲਾਨੀ ਨੂੰ ਯਕੀਨ ਦਿਵਾਇਆ ਕਿ 'ਲੋੜ ਅਨੁਸਾਰ ਕਦਮ' ਪੁੱਟੇ ਜਾਣਗੇ। ਜਦੋਂ ਦਿੱਲੀ ਜਲ ਰਹੀ ਸੀ ਇਸ ਤੀਹ-ਮਿੰਟਾਂ ਦੀ ਸਾਰੀ ਮੀਟਿੰਗ ਵਿਚ ਜੇਠਮਲਾਨੀ ਨੂੰ ਇਹ ਮਹਿਸੂਸ ਹੋਇਆ ਕਿ ਗ੍ਰਹਿ ਮੰਤਰੀ ਆਪਣੇ ਕਿਸੇ ਵੀ ਅਫ਼ਸਰ ਨਾਲ ਸੰਪਰਕ ਵਿੱਚ ਨਹੀਂ ਹੈ, ਨਾ ਹੀ ਫ਼ੋਨ ਤੇ ਨਾ ਹੀ ਰੂਬਰੂ ਕਿਸੇ ਆਦਮੀ ਨਾਲ।

ਇਕ ਤਰ੍ਹਾਂ ਨਾਲ 31 ਅਕਤੂਬਰ 1984 ਦੀ ਸ਼ਾਮ ਦੀ ਸਥਿੱਤੀ ਉਸ ਤਰ੍ਹਾਂ ਦੀ ਸੀ ਜਿਸ ਵਿੱਚ ਰਾਓ ਨੇ ਬਤੌਰ ਪ੍ਰਧਾਨ ਮੰਤਰੀ ਅੱਠ ਸਾਲ ਪਿੱਛੋਂ, 6 ਨਵੰਬਰ 1992 ਦੀ ਬਾਅਦ ਦੁਪਹਿਰ ਨੂੰ ਆਪਣੇ ਆਪ ਨੂੰ ਪਾਇਆ, ਜਦੋਂ ਹਿੰਦੂ ਜਨੂੰਨੀਆਂ ਨੇ ਅਯੁੱਧਿਆ ਵਿੱਚ ਇੱਕ ਮੱਧਕਾਲੀਨ ਮਸਜੱਦ ਨੂੰ ਢਾਹੁਣਾ ਸ਼ੁਰੂ ਕਰ ਦਿੱਤਾ ਸੀ। ਦੋਵੇਂ ਸਥਿੱਤੀਆਂ ਤੁਰੰਤ ਅਤੇ ਸ਼ਕਤੀਸ਼ਾਲੀ ਦਖ਼ਲਅੰਦਾਜ਼ੀ ਦੀ ਮੰਗ ਕਰਦੀਆਂ ਸਨ। ਅਤੇ ਰਾਓ ਦੋਹਾਂ ਵਿੱਚ ਦਖ਼ਲ ਦੇਣ ਵਿਚ ਅਸਫਲ ਰਿਹਾ। ਪਰ ਇੱਕ ਅੰਤਰ ਸੀ ਕਿ 1984 ਵਿੱਚ ਉਹ ਨਿਰਾ ਇੱਕ ਗ੍ਰਹਿ ਮੰਤਰੀ ਸੀ, ਅਤੇ ਇਸ ਕਰਕੇ ਸਿੱਖਾਂ ਨੂੰ ਬਚਾਉਣ ਦੀ ਅਸਫਲਤਾ ਦਾ ਬੋਝ ਉਸ ਤਕ ਹੀ ਨਹੀਂ ਸੀ ਰੁਕਦਾ।

ਇੱਕ ਹੋਰ ਵੱਡਾ ਫ਼ਰਕ ਸੀ ਕਿ 1984 ਵਿੱਚ, ਹਿੰਸਾ ਦਾ ਘਟਨਾ ਸਥਾਨ ਠੀਕ

ਉੱਥੇ ਸੀ ਜਿੱਥੇ ਰਾਓ ਆਪ ਸਥਿੱਤ ਸੀ। 31 ਅਕਤੂਬਰ ਦੀ ਸ਼ਾਮ ਨੂੰ, ਹਿੰਸਾ ਦਿੱਲੀ ਦੇ ਬਹੁਤੇ ਹਿੱਸਿਆਂ ਵਿੱਚ ਫੈਲ ਗਈ ਸੀ, ਸਮੇਤ ਲੁਟੀਅਨਜ਼ ਦਿੱਲੀ, ਜਿੱਥੇ ਹਿੰਦੁਸਤਾਨ ਦਾ ਉਚ ਵਰਗ ਰਹਿੰਦਾ ਸੀ।

ਇੱਕ ਸਿਵਲ ਨੌਕਰ ਅਸ਼ੋਕ ਜੇਤਲੀ ਨੇ ਆਪਣੇ ਕੈਰੀਅਰ ਨੂੰ ਖ਼ਤਰੇ ਵਿੱਚ ਪਾਉਂਦਿਆਂ ਮਿਸ਼ਰਾ ਕਮਿਸ਼ਨ ਅੱਗੇ 31 ਅਕਤੂਬਰ ਦੀ ਸ਼ਾਮ ਨੂੰ ਲੁਟੀਅਨਜ਼ ਦਿੱਲੀ ਵਿੱਚ ਅੱਖੀਂ ਵੇਖੀਆਂ ਘਟਨਾਵਾਂ ਬਾਰੇ ਇੱਕ ਹਲਫ਼ਨਾਮਾ ਦਰਜ ਕੀਤਾ। ਪੁਲਿਸ ਦੀ ਅਣਗਹਿਲੀ ਦੀ ਇੱਕ ਹਿਰਦਾ ਕੰਬਾਊ ਮਿਸਾਲ ਦਿੰਦਿਆਂ ਜੇਤਲੀ ਨੇ ਕਿਹਾ ਕਿ ਜਦੋਂ ਕਾਰਾਂ 'ਤੇ ਪੱਥਰ ਮਾਰ ਰਹੇ ਮੁੰਡਿਆਂ ਦੇ ਇੱਕ ਝੁੰਡ ਬਾਰੇ ਉਸ ਨੇ ਸ਼ਿਕਾਇਤ ਕੀਤੀ, ਸਫ਼ਦਰਜੰਗ ਰੋਡ ਨੇੜੇ ਖੜ੍ਹੇ ਇੱਕ ਪੁਲਿਸ ਅਫ਼ਸਰ ਨੇ ਜਵਾਬ ਦਿੱਤਾ, 'ਕੋਈ ਫ਼ਿਕਰ ਨਾ ਕਰੋ। ਉਹ ਕੇਵਲ ਸਰਦਾਰਾਂ ਪਿੱਛੇ ਪਏ ਹੋਏ ਹਨ।'

ਬਤੌਰ ਇੱਕ ਜ਼ਿਲ੍ਹਾ ਮੈਜਿਸਟਰੇਟ ਅਮਨ ਅਤੇ ਕਾਨੂੰਨ ਦੇ ਮਸਲਿਆਂ ਨੂੰ ਸੰਭਾਲਣ ਦੇ ਆਪਣੇ ਛੇ-ਸਾਲ ਦੇ ਤਜਰਬੇ 'ਤੇ ਨਿਰਭਰ ਕਰਦਿਆਂ, ਜੇਤਲੀ ਨੇ ਪੁਸ਼ਟੀ ਕੀਤੀ : 'ਇਹ ਬਿਆਨ ਕਰਨ ਵਿੱਚ ਮੈਨੂੰ ਕੋਈ ਝਿਜਕ ਨਹੀਂ ਕਿ ਉਸ ਸ਼ਾਮ ਲੋਧੀ ਰੋਡ 'ਤੇ ਇੱਕ ਛੋਟੀ ਜਿਹੀ ਧਾੜ ਨੂੰ ਚੰਦ ਇੱਕ ਲਾਠੀਆਂ ਵਾਲੇ ਪੁਲਿਸਮੈਨ ਬਿਨਾਂ ਕਿਸੇ ਮੁਸ਼ਕਲ ਦੇ ਖਿੰਡਾ ਸਕਦੇ ਸਨ।'। 31 ਅਕਤੂਬਰ ਦੀ ਗੜ-ਬੜ ਦਾ ਇਹੋ ਜਿਹਾ ਹੀ ਇੱਕ ਮੁਲਾਂਕਣ, ਇੱਕ ਐਸੇ ਅਫ਼ਸਰ ਵੱਲੋਂ ਦਿੱਤਾ ਗਿਆ ਜੋ ਜੰਮੂ ਤੇ ਕਸ਼ਮੀਰ ਵਰਗੀ ਇੱਕ ਸੰਵੇਦਨਸ਼ੀਲ ਸਟੇਟ ਦਾ ਚੀਫ਼ ਸਕੱਤਰ ਬਣਨ ਤਕ ਗਿਆ।

ਖ਼ੁਸ਼ਵੰਤ ਸਿੰਘ ਨੇ ਲੁਟੀਅਨਜ਼ ਦਿੱਲੀ ਤੇ ਖਾਨ ਮਾਰਕਿਟ ਦੇ ਇੱਕ ਹੋਰ ਹਿੱਸੇ ਦੀ ਪੁਲਿਸ ਦੀ ਲਾਪਰਵਾਹੀ ਦੀ ਇਹੋ ਜਿਹੀ ਹਾਲਤ ਦਾ ਲੇਖਾ-ਪੱਤਾ ਦਿੱਤਾ। ਜਿਵੇਂ ਇਹ ਵਾਪਰਿਆ, 31 ਅਕਤੂਬਰ ਦੀ ਸ਼ਾਮ ਨੂੰ ਉਨ੍ਹਾਂ ਪਾਸ ਪੱਤਰਕਾਰ ਐੱਮ. ਜੇ. ਅਕਬਰ ਨੇ ਰਾਤ ਦੇ ਖਾਣੇ ਲਈ ਆਉਣਾ ਸੀ। ਖ਼ੁਸ਼ਵੰਤ ਸਿੰਘ ਨੇ ਪਹਿਲਾਂ ਇੱਕ ਛੋਟੇ ਜਿਹੇ ਹਜੂਮ ਨੂੰ ਖ਼ਾਨ ਮਾਰਕਿਟ ਵਿੱਚ ਸਿੱਖਾਂ ਦੀਆਂ ਦੁਕਾਨਾਂ ਨੂੰ ਲੁੱਟਦਿਆਂ ਵੇਖਿਆ, ਤਕਰੀਬਨ 20 ਪੁਲਿਸ ਵਾਲਿਆਂ ਦੀ ਮਿਹਰਬਾਨ ਨਿਗਾਹ ਹੇਠ, ਜਿਹਨਾਂ ਨੇ ਸ਼ਰਾਰਤੀਆਂ ਨੂੰ ਰੋਕਣ ਜਾਂ ਖਿੰਡਾਉਣ ਦੀ ਕੋਈ ਕੋਸ਼ਿਸ਼ ਨਾ ਕੀਤੀ। ਅਤੇ ਫਿਰ ਉਨ੍ਹਾਂ ਨੇ ਹਜੂਮ ਨੂੰ ਇੱਕ ਪੂਰੇ ਟੈਕਸੀ ਸਟੈਂਡ ਨੂੰ ਕਾਰਾਂ ਸਮੇਤ ਸਾੜਦਿਆਂ ਵੇਖਿਆ, ਜਿਨ੍ਹਾਂ ਦਾ ਮਾਲਕ ਇੱਕ ਸਿੱਖ ਸੀ, ਉਹ ਵੀ ਪੁਲਿਸ ਵਾਲਿਆਂ ਦੀ ਹਾਜ਼ਰੀ ਵਿੱਚ ਜਿਹੜੇ 'ਸਿਰਫ਼ ਘਟਨਾ ਨੂੰ ਵੇਖ ਰਹੇ' ਸਨ।

ਪੁਲਿਸ ਨੇ ਅਸ਼ੋਕ ਜੇਤਲੀ ਜਾਂ ਖ਼ੁਸ਼ਵੰਤ ਸਿੰਘ ਵੱਲੋਂ ਵੇਖੀਆਂ ਘਟਨਾਵਾਂ ਸਬੰਧੀ ਕਿਸੇ ਵੀ ਘਟਨਾ ਦਾ ਕੋਈ ਕੇਸ ਰਜਿਸਟਰ ਨਾ ਕੀਤਾ। ਅਸਲ ਵਿੱਚ, ਉਸ ਦਿਨ ਸਾਰੀ ਲੁਟੀਅਨਜ਼ ਦਿੱਲੀ 'ਚੋਂ ਐਂਟੀ-ਸਿੱਖ ਹਿੰਸਾ ਦਾ ਇੱਕ ਵੀ ਕੇਸ ਰਜਿਸਟਰ ਨਾ ਹੋਇਆ। ਇਹ ਇੱਕ ਇਹੋ ਜਿਹਾ ਦੰਡ-ਮੁਕਤੀ ਵਾਲਾ ਮਾਹੌਲ ਸੀ ਜਿਸ ਕਰਕੇ ਦਿੱਲੀ ਭਰ ਵਿੱਚ 3000 ਸਿੱਖ ਮਾਰ ਦਿੱਤੇ ਗਏ।

# ਨਿਹੱਥੇ ਕਰਨ ਦੀਆਂ ਚਾਲਾਂ

ਆਪਣੇ ਆਪ ਦੀ ਰੱਖਿਆ ਕਰਨ ਲਈ ਗਰੀਬਾਂ ਕੋਲ ਸਾਧਨਾਂ ਦੀ ਘਾਟ ਹੁੰਦੀ ਹੈ। ਇਸ ਕਰਕੇ ਉਹ ਆਮ ਤੌਰ 'ਤੇ ਸਮੂਹ ਹਿੰਸਾ ਵਿੱਚ ਜ਼ਿਆਦਾ ਖ਼ਤਰੇ ਵਿੱਚ ਹੁੰਦੇ ਹਨ। ਪਰ 1984 ਵਿੱਚ ਕਲਿਆਣਪੁਰੀ ਦੇ ਬਲਾਕ 11 ਵਿੱਚ ਰਹਿੰਦੇ ਸਿੱਖ ਵੱਖਰੀ ਕਿਸਮ ਦੇ ਸਨ। ਭਾਵੇਂ ਉਹ ਗ਼ਰੀਬ ਸਨ ਪਰ ਉਨ੍ਹਾਂ ਵਿੱਚੋਂ ਬਹੁਤਿਆਂ ਕੋਲ ਲਾਇਸੰਸਡ ਗੋਲੀ ਸਿੱਕਾ, ਐਮੂਨੀਸ਼ਨ ਆਦਿ ਸੀ।

ਉਹ ਸਿੱਖ ਉਸ ਘਟ ਜਾਣੇ ਜਾਂਦੇ ਇੱਕ ਹਿੱਸੇ ਨਾਲ ਸਬੰਧਤ ਸਨ ਜਿਸ ਨੂੰ ਆਮ ਤੌਰ ਤੇ ਸ਼ਿਕਲੀਗਰ ਕਿਹਾ ਜਾਂਦਾ ਹੈ। ਹਾਲਾਂਕਿ ਸਿੱਖਾਂ ਦੀ ਮੁੱਖ ਧਾਰਾ ਪੰਜਾਬ 'ਚੋਂ ਉੱਤਪੰਨ ਹੋਈ, ਸ਼ਿਕਲੀਗਰ ਸਿੱਖ ਆਪਣੀਆਂ ਜੜ੍ਹਾਂ ਰਾਜਸਥਾਨ ਦੇ ਮਾਰਵਾੜ ਖੇਤਰ ਨਾਲ ਜੋੜਦੇ ਹਨ। ਸ਼ਿਕਲੀਗਰ ਸਿੱਖ ਰਵਾਇਤੀ ਲੁਹਾਰ ਹਨ। ਪੈਗ਼ੰਬਰ ਗੁਰੂ ਗੋਬਿੰਦ ਸਿੰਘ, ਜਿਨ੍ਹਾਂ ਨੇ ਤਕਰੀਬਨ 300 ਸਾਲ ਪਹਿਲਾਂ ਸਿੱਖ ਮੱਤ ਨੂੰ ਮਾਰਸ਼ਲ ਵਿਸ਼ੇਸ਼ਤਾ ਪ੍ਰਦਾਨ ਕੀਤੀ ਸੀ, ਕਿਹਾ ਜਾਂਦਾ ਹੈ ਕਿ ਉਹਨਾਂ ਨੇ ਸ਼ਿਕਲੀਗਰ ਸਿੱਖਾਂ ਨੂੰ ਸਿੱਖ ਫ਼ੌਜਾਂ ਲਈ ਹਥਿਆਰ ਤਿਆਰ ਕਰਨ ਅਤੇ ਸੰਭਾਲਣ ਦੀ ਜ਼ਿੰਮੇਵਾਰੀ ਸੌਂਪ ਦਿੱਤੀ। ਸਮਾਂ ਬੀਤਦਿਆਂ ਇਹ ਕੁਦਰਤੀ ਹੀ ਸੀ ਕਿ ਸ਼ਿਕਲੀਗਰ ਸਿੱਖਾਂ ਨੇ ਅਪਣੇ ਆਰਥਿੱਕ ਰੁਤਬੇ ਦੀ ਫ਼ਿਕਰ ਨਾ ਕਰਦਿਆਂ ਹੋਇਆਂ ਆਪ ਵੀ ਕਿਰਪਾਨਾਂ ਤੇ ਗੋਲੀ ਸਿੱਕਾ ਰੱਖਣ ਦੀ ਰਵਾਇਤ ਪੈਦਾ ਕਰ ਲਈ।

ਡਾ. ਅਸ਼ੋਕ ਗੁੱਪਤਾ ਜਿਹੜਾ ਦਿੱਲੀ ਦੇ ਨਗਰ ਨਿਗਮ ਵਿੱਚ ਕਲਿਆਣਪੁਰੀ ਦੀ ਨੁਮਾਇੰਦਗੀ ਕਰਦਾ ਸੀ, ਜਾਂ ਤਾਂ ਇਸ ਤੱਥ ਤੋਂ ਅਣਜਾਣ ਸੀ ਜਾਂ ਜ਼ਿਆਦਾ ਸੰਭਾਵਨਾ ਹੈ ਕਿ ਜੋਸ਼ ਵਿੱਚ ਉਸਨੇ ਇਸ ਤੱਥ ਦੀ ਪ੍ਰਵਾਹ ਨਾ ਕੀਤੀ ਤੇ 1 ਨਵੰਬਰ 1984 ਦੀ ਸਵੇਰ ਨੂੰ ਕਲਿਆਣਪੁਰੀ ਦੇ ਬਲਾਕ 11 ਦੇ ਸਿੱਖਾਂ 'ਤੇ ਹਮਲਾ ਕਰਨ ਲਈ ਇੱਕ ਧਾੜ ਨੂੰ ਲੈ ਤੁਰਿਆ।

ਇਸ ਹਜੂਮ ਕੋਲ ਵੀ ਲੱਕੜ ਦੀਆਂ ਡਾਂਗਾਂ, ਲੋਹੇ ਦੀਆਂ ਰਾਡਾਂ, ਮਿੱਟੀ ਦੇ ਤੇਲ ਦੀਆਂ ਕੈਨੀਆਂ, ਟਾਇਰ ਤੇ ਇਸ ਤਰ੍ਹਾਂ ਦੀਆਂ ਹੋਰ ਚੀਜ਼ਾਂ ਹੀ ਸਨ ਜਿਸ ਤਰ੍ਹਾਂ ਦੇ ਹਥਿਆਰ ਦਿੱਲੀ ਭਰ ਦੇ ਬਾਕੀ ਗੁੰਡਿਆਂ ਕੋਲ ਸਨ।

ਇਹੋ ਜਿਹੇ ਸੰਦ ਬਲਾਕ 11 ਦੇ ਕੇਸ ਵਿੱਚ ਨਾਕਾਫ਼ੀ ਸਿੱਧ ਹੋਏ, ਕਿਉਂਕਿ ਇਸ ਸਭ ਕੁਝ ਦਾ ਸਿੱਖਾਂ ਨੇ ਗੋਲੀ ਸਿੱਕੇ ਨਾਲ ਸੁਆਗਤ ਕੀਤਾ ਅਤੇ ਇਹ ਹਜੂਮ ਦੀ ਸਮਰੱਥਾ ਤੋਂ ਜ਼ਿਆਦਾ ਸੀ, ਖ਼ਾਸ ਕਰਕੇ ਇਸ ਲਈ ਵੀ ਕਿ ਦਿੱਲੀ ਵਿੱਚ ਵਿਸ਼ੇਸ਼ ਤੌਰ 'ਤੇ ਇਹ ਇੱਕ ਵੱਖਰੀ ਜਿਹੀ ਗੱਲ ਸੀ ਕਿ ਇਹ ਇੱਕ ਗ਼ਰੀਬ ਸਿੱਖਾਂ ਦੀ ਬੱਸਤੀ ਸੀ ਪਰ ਇਸ ਬਲਾਕ ਵਿੱਚ ਸਿੱਖ ਬਹੁਗਿਣਤੀ ਵਿੱਚ ਸਨ। ਇਹ ਸਿੱਖਾਂ ਦਾ ਗੜ੍ਹ ਸੀ।

ਇੰਦਰਾ ਗਾਂਧੀ ਦੇ ਕਤਲ ਦਾ ਬਦਲਾ ਲੈਣ ਦੇ ਰੋਹ ਭਰੇ ਨਾਹਰੇ ਮਾਰਦੀ ਜਦੋਂ ਇਸ

ਧਾੜ ਨੇ ਏਥੇ ਹਮਲਾ ਕੀਤਾ, ਉਸ ਨੂੰ ਛੇਤੀ ਹੀ ਪਿੱਛੇ ਹਟਣਾ ਪਿਆ। ਇਹ ਪਿੱਛੇ ਹੱਟਣਾ ਇੱਕ ਯੁੱਧਨੀਤਿਕ ਚਾਲ ਸੀ। ਮਿੰਟਾਂ ਵਿੱਚ ਹੀ, ਪੁਲਿਸ ਉਸ ਇਲਾਕੇ ਵਿੱਚ ਪ੍ਰਵੇਸ਼ ਕਰ ਗਈ। ਪਰ ਉਨ੍ਹਾਂ ਦੀ ਨੀਯਤ ਸਿੱਖਾਂ ਨੂੰ ਹੋਰ ਅੱਗੋਂ ਹਮਲਿਆਂ ਤੋਂ ਬਚਾਉਣਾ ਨਹੀਂ ਸੀ, ਇਹ ਸਗੋਂ ਇਸ ਦੇ ਬਿਲਕੁਲ ਉਲਟ ਚਾਲ ਸੀ, ਘਿਰੀ ਹੋਈ ਕੌਮ ਨੂੰ ਨਿਹੱਥੇ ਕਰਨ ਦੀ।

ਦੋਨੋਂ ਪਾਸੇ ਸ਼ਸਤਰਬੱਧ ਸਿਪਾਹੀਆਂ ਨਾਲ, ਕਲਿਆਣਪੁਰੀ ਪੁਲਿਸ ਸਟੇਸ਼ਨ ਦੇ ਮੁਖੀ, ਸੂਰ ਵੀਰ ਸਿੰਘ ਤਿਆਗੀ ਨੇ ਆਪਣੇ ਨਾਲ ਲਿਆਂਦੀ ਇੱਕ ਲਿਸਟ ਵਿੱਚੋਂ ਲਾਇਸੰਸਡ ਹੋਲਡਰਾਂ ਦੇ ਨਾਮ ਪੜ੍ਹੇ।

ਬਲਾਕ 11 ਦੇ ਤਣਾਓ ਨੂੰ ਠੰਡਾ ਕਰਨ ਦੇ ਬਹਾਨੇ, ਤਿਆਗੀ ਨੇ ਉਸ ਲਿਸਟ 'ਚੋਂ ਬੋਲੇ ਸਾਰੇ ਸਿੱਖਾਂ ਨੂੰ ਕਿਹਾ ਕਿ ਤੁਹਾਨੂੰ ਸੁਰੱਖਿਆ ਦੇਣ ਲਈ ਪੁਲੀਸ ਏਥੇ ਹਰ ਥਾਂ ਹਾਜ਼ਰ ਹੈ, ਇਸ ਲਈ ਆਪਣੇ ਹਥਿਆਰ ਸਾਨੂੰ ਸੌਂਪ ਦਿਓ। ਬਹੁਤੇ ਸਿੱਖ ਇਸ ਚਾਲ ਵਿੱਚ ਨਾ ਆਏ। ਇਸ ਲਈ, ਦਬਾਅ ਦਾ ਰਸਤਾ ਅਪਣਾਉਂਦਿਆਂ ਤਿਆਗੀ ਨੇ ਗੋਲੀ ਦੀ ਨੋਕ 'ਤੇ ਉਨ੍ਹਾਂ ਨੂੰ ਧਮਕਾਇਆ ਕਿ ਉਹ ਆਪਣੇ ਹਥਿਆਰ ਪੁਲਿਸ ਨੂੰ ਸੌਂਪ ਦੇਣ।

ਇਸ ਤਰੀਕੇ ਨਾਲ ਲਾਇਸੰਸਡ ਹਥਿਆਰਾਂ ਦਾ ਇੱਕ ਭੰਡਾਰ ਆਪਣੇ ਕਬਜ਼ੇ 'ਚ ਲੈ ਕੇ ਪੁਲਿਸ ਉਥੋਂ ਚਲੀ ਗਈ ਅਤੇ ਪਿੱਛੇ ਬਲਾਕ 11 ਦੇ ਸਿੱਖਾਂ ਨੂੰ ਬਾਹਰ ਇੰਤਜ਼ਾਰ ਵਿੱਚ ਖੜ੍ਹੀ ਇੱਕ ਖੂਨਖ਼ਾਰ ਧਾੜ ਦੇ ਰਹਿਮ 'ਤੇ ਛੱਡ ਗਈ। ਜਿਸ ਤਰ੍ਹਾਂ ਹੋਣਾ ਹੀ ਸੀ, ਡਾ. ਅਸ਼ੋਕ ਗੁੱਪਤਾ ਅਤੇ ਉਸ ਦੇ ਸ਼ਸਤ੍ਰਬੱਧ ਹਮਾਇਤੀ ਮੁੜ ਬਲਾਕ ਵਿੱਚ ਦਾਖ਼ਲ ਹੋ ਗਏ ਅਤੇ ਹਮਲਾ ਸ਼ੁਰੂ ਕਰ ਦਿੱਤਾ ਜਦ ਕਿ ਕੁਝ ਪੁਲਿਸਮੈਨ ਪਿੱਛੇ ਲਟਕਦੇ ਫਿਰ ਰਹੇ ਸਨ।

ਆਪਣੇ ਪੇਸ਼ੇ ਦੇ ਸੰਦਾਂ ਨੂੰ ਕੰਮ ਚਲਾਊ ਹਥਿਆਰਾਂ ਵਾਂਗ ਵਰਤਦਿਆਂ ਤਕੜੇ ਲੁਹਾਰਾਂ ਨੇ ਫਿਰ ਵੀ ਸਖ਼ਤ ਮੁਕਾਬਲਾ ਕੀਤਾ। ਇਸ ਤਰ੍ਹਾਂ ਪੈਦਾ ਹੋਈ ਉਲਝਣ ਨੇ ਪੁਲਿਸ ਨੂੰ ਫਿਰ ਦਖ਼ਲ ਦੇਣ ਲਈ ਮਜਬੂਰ ਕਰ ਦਿੱਤਾ। ਇਸ ਵਾਰੀ ਪੁਲਿਸ ਉਹਨਾਂ ਸਾਰੇ ਸਿੱਖਾਂ ਨੂੰ ਫੜ ਕੇ ਨਾਲ ਲੈ ਗਈ ਜਿਹੜੇ ਧਾੜ ਦੇ ਰਸਤੇ ਵਿੱਚ ਰੁਕਾਵਟ ਸਨ।

ਇਸ ਤਰ੍ਹਾਂ ਕਲਿਆਣਪੁਰੀ ਪੁਲਿਸ ਸਟੇਸ਼ਨ ਵਾਲਿਆਂ ਨੇ 1 ਨਵੰਬਰ 1984 ਨੂੰ ਬਲਾਕ 11 'ਚੋਂ ਪੰਝੀ ਸਿੱਖਾਂ ਨੂੰ ਗ੍ਰਿਫ਼ਤਾਰ ਕੀਤਾ। ਉਹ ਜ਼ਿਆਦਾਤਰ ਉਹ ਸਨ ਜਿਨ੍ਹਾਂ ਨੂੰ ਉਸੇ ਦਿਨ ਉਨ੍ਹਾਂ ਦੇ ਹਥਿਆਰਾਂ ਤੋਂ ਵਾਂਝਾ ਕੀਤਾ ਗਿਆ ਸੀ। ਕਾਨੂੰਨ ਦੀਆਂ ਧੱਜੀਆਂ ਉਡਾਉਂਦਿਆਂ, ਪੁਲਿਸ ਨੇ ਉਨ੍ਹਾਂ ਸਿੱਖਾਂ ਖਿਲਾਫ਼ ਹੁੱਲੜਬਾਜ਼ੀ ਦਾ ਕੇਸ ਦਰਜ ਕਰ ਦਿੱਤਾ –ਕਲਿਆਣਪੁਰੀ ਪੁਲਿਸ ਸਟੇਸ਼ਨ ਦੀ ਐਫ਼. ਆਈ. ਆਰ. ਨੰ. 424/84। ਪੁਲਿਸ ਸਟੇਸ਼ਨ ਵਿੱਚ ਰਾਤ ਰੱਖਣ ਪਿੱਛੋਂ, ਉਹਨਾਂ ਪੰਝੀ ਸਿੱਖਾਂ ਨੂੰ ਤਿਹਾੜ ਜੇਲ੍ਹ ਵਿੱਚ ਭੇਜ ਦਿੱਤਾ ਜਿੱਥੇ ਉਨ੍ਹਾਂ ਨੂੰ ਪੰਦਰ੍ਹਾਂ ਦਿਨ ਤੋਂ ਵੱਧ ਸਮੇਂ ਲਈ ਬੰਦੀ ਬਣਾਈ ਰੱਖਿਆ।

ਇਸ ਤਰ੍ਹਾਂ, ਹਮਲਾਵਰਾਂ ਨੂੰ ਗ੍ਰਿਫ਼ਤਾਰ ਕਰਨਾ ਤਾਂ ਦੂਰ ਰਿਹਾ, ਪੁਲਿਸ ਸ਼ਿਕਾਰ ਹੋਏ ਲੋਕਾਂ 'ਤੇ ਛਾਪੇ ਮਾਰਨ ਲੱਗ ਪਈ–ਉਹਨਾਂ ਸਿੱਖਾਂ 'ਤੇ ਛਾਪੇ ਮਾਰੇ ਗਏ ਜਿਹੜੇ ਬਾਹਰੋਂ ਆਉਂਦੀ ਧਾੜ ਦੇ ਵਿਰੁੱਧ ਆਪਣੇ ਘਰਾਂ ਵਿੱਚ ਸਵੈ-ਰੱਖਿਆ ਦੇ ਆਪਣੇ ਹੱਕ ਦੀ ਵਰਤੋਂ ਕਰ ਰਹੇ ਸਨ।

ਕਲਿਆਣਪੁਰੀ ਦੇ ਬਲਾਕ 11 ਦੇ ਇਹਨਾਂ ਪੰਝੀਆਂ ਸਿੱਖਾਂ ਦੇ ਇਲਾਵਾ ਸਲੀਮਪੁਰੀ

ਨੇੜੇ ਦੀ ਇਨ੍ਹਾਂ ਦੀ ਕਮਿਊਨਿਟੀ ਦੇ ਇੱਕ ਹੋਰ ਮੈਂਬਰ ਨੂੰ ਮਿਲਾਕੇ ਕੇਵਲ ਏਨੇ ਹੀ ਬੰਦੇ ਪੁਲਿਸ ਨੇ ਪੂਰਬੀ ਦਿੱਲੀ ਦੇ ਕਤਲੇ-ਆਮ ਦੇ ਪਹਿਲੇ ਦਿਨ - ਅਤੇ ਸਭ ਤੋਂ ਵੱਧ ਬੁਰੇ ਦਿਨ ਗ੍ਰਿਫ਼ਤਾਰ ਕੀਤਾ ਸੀ

ਸਰਕਾਰੀ ਮੌਤ ਗਿਣਤੀ ਦੀ ਸਹਾਇਤਾ ਲੈ ਕੇ ਇਸ ਨੂੰ ਦਰਸਾਉਣ ਦਾ ਇੱਕ ਹੋਰ ਤਰੀਕਾ ਹੈ। ਨਵੰਬਰ 1984 ਦੇ ਪਹਿਲੇ ਹਫ਼ਤੇ ਵਿੱਚ ਦਿੱਲੀ ਵਿੱਚ ਮਾਰੇ ਗਏ 2733 ਸਿੱਖਾਂ ਵਿੱਚੋਂ, ਇਕੱਲੀ ਪੂਰਬੀ ਦਿੱਲੀ ’ਚੋਂ 1234 ਮਾਰੇ ਗਏ ਸਨ। ਭਾਵੇਂ ਉਨ੍ਹਾਂ ਕਤਲਾਂ ’ਚੋਂ ਅੱਧਿਓਂ ਵੱਧ ਕਤਲ 1 ਨਵੰਬਰ ਨੂੰ ਹੋਏ ਸਨ, ਉਸ ਅਭਾਗੇ ਦਿਨ ਕੇਵਲ 26 ਗ੍ਰਿਫ਼ਤਾਰੀਆਂ ਹੀ ਪੂਰਬੀ ਦਿੱਲੀ ’ਚੋਂ ਹੋਈਆਂ ਸਨ, ਅਤੇ ਉਹ ਸਾਰੀਆਂ ਹੀ ਸਿੱਖਾਂ ਦੀਆਂ ਸਨ, ਭਾਵ, ਉਸੇ ਕੌਮ ਦੇ ਮੈਂਬਰ ਜਿਸ ਦਾ ਕਤਲਾਮ ਕੀਤਾ ਜਾ ਰਿਹਾ ਸੀ।

ਜਿੱਥੋਂ ਤਕ ਲੁਟੇਰੇ ਟੋਲਿਆਂ ਦੇ ਮੈਂਬਰਾਂ ਦੀ ਗੱਲ ਹੈ, ਕਲਿਆਣਪੁਰੀ ਪੁਲਿਸ ਸਟੇਸ਼ਨ ਦੀ ਪੁਲਿਸ ਨੇ ਉਨ੍ਹਾਂ ਨੂੰ ਕਤਲੇ-ਆਮ ਦੇ ਦੂਜੇ ਦਿਨ ਦੇ ਖ਼ਤਮ ਹੋਣ ਤੇ ਕੇਵਲ 2 ਨਵੰਬਰ ਦੀ ਸ਼ਾਮ ਨੂੰ ਹੀ ਗ੍ਰਿਫ਼ਤਾਰ ਕਰਨਾ ਸ਼ੁਰੂ ਕੀਤਾ, ਕਤਲਾਂ ਤੋਂ ਕਾਫ਼ੀ ਦੇਰ ਪਿੱਛੋਂ।

ਸ਼ਰਾਰਤੀਆਂ ਵਿਰੁੱਧ ਦੇਰੀ ਨਾਲ ਕੀਤੀ ਗਈ ਕਾਰਵਾਈ ਵੀ ਪੱਤਰਕਾਰਾਂ ਵੱਲੋਂ ਕੀਤੀ ਗਈ ਖੋਜ ਦੀ ਮਿਹਰਬਾਨੀ ਨਾਲ ਹੀ ਹੋਈ ਸੀ (ਜਿਵੇਂ ਅਗਲੇ ਚੈਪਟਰ ਵਿੱਚ ਵਰਣਨ ਕੀਤਾ ਗਿਆ ਹੈ)। ਉਦੋਂ ਤਕ ਇੱਕ ਬਹੁਤਾ ਹੀ ਹਿਰਦਾ ਕੰਬਾਊ ਘਾਣ ਤ੍ਰਿਲੋਕਪੁਰੀ ਦੇ ਬਲਾਕ 32 ਵਿੱਚ ਵਾਪਰ ਚੁੱਕਿਆ ਹੋਇਆ ਸੀ।

ਇਸ ਤਰ੍ਹਾਂ ਦਾ ਹੈ ਪੁਲਿਸ ਸਟੇਸ਼ਨ ਦਾ ਰਿਕਾਰਡ ਜਿਹੜਾ ਹਰ ਪੱਖੋਂ 1984 ਦੇ ਖ਼ੂਨ-ਖ਼ਰਾਬੇ ਦੌਰਾਨ ਸਾਰੀ ਦਿੱਲੀ ’ਚੋਂ ਸਭ ਤੋਂ ਜ਼ਿਆਦਾ ਬੁਰੀ ਤਰ੍ਹਾਂ ਪ੍ਰਭਾਵਿਤ ਹੋਇਆ ਸੀ। ਦਿੱਲੀ ਵਿੱਚ ਸਰਕਾਰੀ ਤੌਰ ’ਤੇ 2733 ਕਤਲ ਮੰਨੇ ਜਾਂਦੇ ਹਨ, ਤਕਰੀਬਨ ਅੱਧੇ – 1,234 – ਪੂਰਬੀ ਦਿੱਲੀ ਵਿੱਚੋਂ ਸਨ। ਅਤੇ, ਪੂਰਬੀ ਦਿੱਲੀ ਵਿੱਚ ਮਾਰੇ ਗਏ 1,234 ਵਿੱਚੋਂ, ਤਕਰੀਬਨ ਅੱਧੇ – 610 – ਇਕੱਲੇ ਕਲਿਆਣਪੁਰੀ ਪੁਲਿਸ਼ ਸਟੇਸ਼ਨ ਦੇ ਖੇਤਰ ਅਧਿਕਾਰ ਵਿੱਚ ਸਨ।

ਤਕਰੀਬਨ ਦੋ ਦਹਾਕਿਆਂ ਦੇ ਵਕਫੇ ਨਾਲ ਸਰਕਾਰ ਵੱਲੋਂ ਨਿਯੁਕਤ ਕੀਤੀਆਂ ਦੋ ਨਿਆਇਕ ਜਾਂਚਾਂ ਦੌਰਾਨ, ਬਹੁਤ ਸਾਰੇ ਗਵਾਹਾਂ ਨੇ ਕਲਿਆਣਪੁਰੀ ਦੇ ਬਲਾਕ 11 ਵਿਚ ਵਾਪਰੀਆਂ ਘਟਨਾਵਾਂ ਦੀ ਅਨੋਖੀ ਤਰਤੀਬ ’ਤੇ ਚਾਨਣ ਪਾਇਆ। ਇਹਨਾਂ ਵਿਚ 1 ਨਵੰਬਰ ਨੂੰ ਗ੍ਰਿਫ਼ਤਾਰ ਕੀਤੇ ਪੱਚੀ ਸਿੱਖਾਂ ਵਿੱਚੋਂ ਕੁਝ ਨੇ ਜੋ ਦੱਸਿਆ, ਉਸਦਾ ਇੱਕ ਨਮੂਨਾ ਇਹ ਹੈ :

? ਰਾਮ ਸਿੰਘ ਨੇ ਗਵਾਹੀ ਦਿੱਤੀ ਕਿ ਪੁਲਿਸ ਨੇ ਇਹ ਕਹਿੰਦਿਆਂ ਉਸ ਦੀ ਗੰਨ ਖੋਹ ਲਈ ਕਿ ਜੇ ਸਿੱਖ ਆਪਣੇ ਹਥਿਆਰ ਸਾਡੇ ਹਵਾਲੇ ਨਹੀਂ ਕਰਦੇ, ਉਹ ਸਾਡੇ ਕੋਲੋਂ ਕਿਸੇ ਸਹਾਇਤਾ ਦੀ ਉਮੀਦ ਨਾ ਕਰਨ। ਪਰ ਫਿਰ, ਸਾਡੀਆਂ ਗੰਨਾਂ ਲੈਣ ਪਿੱਛੋਂ, ਇੰਸਪੈਕਟਰ ਤਿਆਗੀ ਨੇ, ਰਾਮ ਸਿੰਘ ਅਨੁਸਾਰ, ਧਾੜ ਨੂੰ ਬਲਾਕ 11 ਦੇ ਗੁਰਦਵਾਰੇ ’ਤੇ ਹਮਲਾ ਕਰਨ ਦਾ ਇਸ਼ਾਰਾ ਕਰ ਦਿੱਤਾ।

? ਲਛਮਣ ਸਿੰਘ ਨੇ ਗਵਾਹੀ ਦਿੱਤੀ ਕਿ ਤਿਆਗੀ ਨੇ ਕਿਹਾ ਕਿ ਪੁਲਿਸ ਉਪਰੋਂ ਆਏ ਹੁਕਮਾਂ ਦੀ ਤਾਮੀਲ ਕਰ ਰਹੀ ਹੈ ਜਦੋਂ ਉਹ ਉਸ ਦਾ ਲਾਇਸੰਸਡ ਹਥਿਆਰ, ਇੱਕ ਡਬਲ ਬੈਰਲ ਬਰੀਚ ਲੋਡਿੰਗ (ਡੀ. ਬੀ. ਬੀ. ਐੱਲ.) ਸੁੱਟਣ ਲਈ ਹੁਕਮ ਦੇ ਰਿਹਾ ਸੀ। ਲਛਮਣ ਸਿੰਘ ਵੱਲੋਂ ਆਪਣਾ ਹੱਥਿਆਰ ਸੁੱਟ ਦੇਣ ਪਿੱਛੋਂ, ਧਾੜ ਮੁੜ ਆ ਗਈ ਅਤੇ ਲੁੱਟਣਾ ਤੇ ਕਤਲ ਕਰਨਾ ਸ਼ੁਰੂ ਕਰ ਦਿੱਤਾ।

? ਜਦੋਂ ਤਿਆਗੀ ਨੇ ਕਿਹਾ ਕਿ ਉਸ ਕੋਲ ਸਾਰੇ ਹਥਿਆਰ ਫੜਨ ਦੇ ਉਪਰਲੇ ਅਧਿਕਾਰੀਆਂ ਦੇ ਹੁਕਮ ਹਨ, ਸੰਤਾ ਸਿੰਘ ਨੇ ਤਿਆਗੀ ਦਾ ਹੁਕਮ ਮੰਨਣੋ ਇਨਕਾਰ ਕਰ ਦਿੱਤਾ। ਇਸ ਦੇ ਪ੍ਰਤੀਕਰਮ ਵਿੱਚ ਤਿਆਗੀ ਨੇ ਆਪਣਾ ਰਿਵਾਲਵਰ ਕੱਢ ਲਿਆ ਅਤੇ ਸੰਤਾ ਸਿੰਘ ਵੱਲ ਸੇਧ ਦਿੱਤਾ। ਮਜ਼ਲੂਮ ਨੇ ਆਪਣੀ ਗੰਨ, ਕਿਰਪਾਨ ਅਤੇ ਗੰਡਾਸਾ ਸੁੱਟ ਦਿੱਤਾ। ਫਿਰ ਧਾੜ ਦੀ ਹਿੰਸਾ ਆਰੰਭ ਹੋ ਗਈ। ਭਾਵੇਂ ਉਹ ਉਹਨਾਂ ਰਸਮੀ ਤੌਰ 'ਤੇ ਗ੍ਰਿਫ਼ਤਾਰ ਕੀਤੇ ਗਏ ਪੱਚੀਆਂ ਵਿੱਚੋਂ ਨਹੀਂ ਸੀ, ਪਰ ਸੰਤਾ ਸਿੰਘ ਤੇ ਉਸ ਦੇ ਪੁੱਤਰ ਨੂੰ ਉਸੇ ਸ਼ਾਮ ਪੁਲਿਸ ਫੜ ਕੇ ਲੈ ਗਈ ਅਤੇ ਅਗਲੀ ਸਵੇਰ ਛੱਡ ਦਿੱਤਾ। ਉਦੋਂ ਤਕ ਉਨ੍ਹਾਂ ਦਾ ਘਰ ਸਾੜ ਦਿੱਤਾ ਗਿਆ ਸੀ।

? ਕਬੂਲ ਸਿੰਘ ਤੇ ਸ਼ੋਭਾ ਸਿੰਘ ਨੂੰ ਤਿਆਗੀ ਦੀ ਟੀਮ ਨੇ ਸਵੇਰੇ ਨਿਹੱਥੇ ਕਰ ਦਿੱਤਾ ਸੀ। ਪਿੱਛੋਂ, ਪੁਲਿਸ ਨੇ ਉਹਨਾਂ ਦੇ ਘਰਾਂ ਦੀ ਤਲਾਸ਼ੀ ਲਈ ਅਤੇ ਉਹਨਾਂ ਨੂੰ ਕਲਿਆਣਪੁਰੀ ਪੁਲਿਸ ਸਟੇਸ਼ਨ ਵਿੱਚ ਲੈ ਗਏ, ਇਹ ਕਹਿੰਦਿਆਂ ਕਿ ਬੰਦੂਕਾਂ ਵਾਲੇ ਦੂਸਰੇ ਲੋਕ ਵੀ ਉਥੇ ਹਨ। ਕਬੂਲ ਸਿੰਘ ਤੇ ਸ਼ੋਭਾ ਸਿੰਘ ਨੇ ਆਪਣੇ ਆਪ ਨੂੰ ਉਹਨਾਂ ਦੇ ਗਵਾਂਢ 'ਚੋਂ ਫੜੇ ਗਏ ਪੱਚੀਆਂ ਵਿੱਚ ਪੁਲਿਸ ਹਿਰਾਸਤ ਵਿੱਚ ਪਾਇਆ।

ਇਨ੍ਹਾਂ ਤੱਥਾਂ ਦਾ ਅਤੇ ਇਹੋ ਜਿਹੇ ਦੂਸਰੇ ਹਲਫ਼ਨਾਮਿਆਂ ਦਾ ਧਿਆਨ ਕਰਦਿਆਂ, ਸਾਬਕਾ ਸੁਪਰੀਮ ਕੋਰਟ ਜੱਜ, ਜੀ. ਟੀ. ਨਾਨਾਵਤੀ ਵੱਲੋਂ ਕੀਤੀ ਗਈ ਦੂਜੀ ਨਿਆਇਕ ਜਾਂਚ ਨੇ 2005 ਵਿੱਚ ਇੱਕ ਵਿਸ਼ੇਸ਼ ਨਿਰਣਾ ਦਿੱਤਾ ਕਿ ਤਿਆਗੀ ਅਤੇ ਉਸ ਦੇ ਆਦਮੀਆਂ ਨੇ 'ਨਾਜਾਇਜ਼ ਤੌਰ 'ਤੇ ਸਿੱਖਾਂ ਨੂੰ ਉਹਨਾਂ ਦੇ ਹਥਿਆਰਾਂ ਤੋਂ ਵਾਂਝੇ ਕੀਤਾ, ਜਿਹਨਾਂ ਨਾਲ ਉਹ ਹਿੰਸਕ ਹਮਲਿਆਂ ਤੋਂ ਆਪਣੀ ਰੱਖਿਆ ਕਰਨ ਦੀ ਕੋਸ਼ਿਸ਼ ਕਰ ਰਹੇ ਸਨ'। ਹਿੰਸਾ ਵਿੱਚ 'ਸਰਗਰਮ ਹਿੱਸਾ ਲੈਣ' ਲਈ ਡਾ. ਅਸ਼ੋਕ ਗੁਪਤਾ ਨੂੰ ਅਪਰਾਧੀ ਠਹਿਰਾਣ ਦੇ ਇਲਾਵਾ, ਕਮਿਸ਼ਨ ਨੇ ਉਨ੍ਹਾਂ ਭਾਂਡਾ ਭੰਨ ਦੇਣ ਵਾਲੇ ਹਾਲਾਤਾਂ ਨੂੰ ਦਰਜ ਕੀਤਾ ਜੋ ਸਾਫ਼ ਦੱਸਦੇ ਹਨ ਕਿ ਪੁਲਿਸ ਵੱਲੋਂ ਸਿੱਖਾਂ ਨੂੰ ਨਿਹੱਥੇ ਕਰਨ ਦੇ 'ਛੇਤੀ ਪਿੱਛੋਂ', ਧਾੜ ਨੇ ਉਹਨਾਂ 'ਤੇ ਹਮਲਾ ਕਰ ਦਿੱਤਾ।

ਪਰ ਨਾਨਾਵਤੀ ਕਮਿਸ਼ਨ ਦੀ ਉੱਚ ਪੱਧਰੀ ਘੋਖ ਨੇ, ਅਸਲੀਅਤ ਵਿੱਚ, 1990 ਦੇ ਸ਼ੁਰੂ ਦੇ ਦੋ ਕਮਿਸ਼ਨਾਂ ਦੇ ਨਿਰਣਿਆਂ ਦੀ ਪ੍ਰੋੜ੍ਹਤਾ ਕਰ ਦਿੱਤੀ, ਜਿਹਨਾਂ ਨੇ ਰੂਲ ਆਫ਼ ਲਾਅ ਦੇ ਵੱਖ ਵੱਖ ਪੱਖਾਂ ਦੀਆਂ ਜ਼ਿਆਦਾ ਮਾਹਰ ਜਾਂਚਾਂ ਕੀਤੀਆਂ ਸਨ।

ਪਹਿਲਾ, ਸਾਬਕਾ ਸਿਵਲ ਅਧਿਕਾਰੀ ਕੁਸਮ ਲਤਾ ਮਿੱਤਲ ਦੀ ਜਾਂਚ ਸੀ, ਜਿਸ ਨੇ

1984 ਵਿੱਚ ਸਮੂਹ ਹਿੰਸਾ ਦਾ ਸਾਹਮਣਾ ਕਰਦਿਆਂ ਪੁਲਿਸ ਵੱਲੋਂ ਕੀਤੀਆਂ ਕੋਤਾਹੀਆਂ ਦਾ ਅਧਿਐਨ ਕੀਤਾ। ਦੂਜਾ, ਹਾਈ ਕੋਰਟ ਜੱਜ ਜੇ. ਡੀ. ਜੈਨ ਅਤੇ ਸਾਬਕਾ ਪੁਲਿਸ ਮੁੱਖੀ ਡੀ. ਕੇ. ਅਗਰਵਾਲ ਦਾ ਸੀ, ਜਿਹਨਾਂ ਨੇ ਪੁਲਿਸ ਵੱਲੋਂ ਕੀਤੀਆਂ ਕੋਤਾਹੀਆਂ ਤੇ ਪਿੱਛੋਂ ਦੀ ਪੈਰਵੀ ਦੀ ਪੜਤਾਲ ਕੀਤੀ। ਉਨ੍ਹਾਂ ਨੇ ਕਤਲੇ-ਆਮ ਨਾਲ ਸਬੰਧਤ ਕੇਸਾਂ ਨੂੰ ਦਰਜ ਕਰਨ ਦੀ ਪੈਰਵੀ ਕੀਤੀ।

ਭਾਵੇਂ ਉਹਨਾਂ ਨੇ ਇਹਨਾਂ ਨੂੰ ਵੱਖ ਵੱਖ ਕੋਨਾਂ ਤੋਂ ਵੇਖਿਆ, ਪਰ ਸਰਕਾਰ ਵੱਲੋਂ ਨਿਯੁਕਤ ਦੋਵੇਂ ਜਾਂਚਾਂ ਸਿੱਖਾਂ ਨੂੰ ਨਿਹੱਥੇ ਕਰਨ ਦੇ ਮੁੱਦੇ 'ਤੇ ਇੱਕੋ ਜਿਹੇ ਹੀ ਨਤੀਜਿਆਂ 'ਤੇ ਪਹੁੰਚੀਆਂ। ਮਿੱਤਲ ਰਿਪੋਰਟ ਨੇ ਕਿਹਾ ਕਿ ਕਲਿਆਣਪੁਰੀ ਦੇ ਬਲਾਕ 11 ਵਿੱਚ ਸਿੱਖਾਂ ਦੇ ਹਥਿਆਰ 'ਨੇਮਬੰਧ ਤਰੀਕੇ ਨਾਲ ਤੇ ਜ਼ਬਰਦਸਤੀ ਲਏ ਗਏ, ਤਾਂਕਿ ਕਿਸੀ ਵੀ ਤਰ੍ਹਾਂ ਸਿੱਖ ਆਪਣੇ ਆਪ ਦੀ ਰੱਖਿਆ ਕਰਨ ਦੇ ਕਾਬਲ ਨਾ ਰਹਿ ਜਾਣ।'

ਜੈਨ-ਅਗਰਵਾਲ ਕਮੇਟੀ ਨੇ ਕਿਹਾ ਕਿ ਤਿਆਗੀ ਅਤੇ ਉਸ ਦੇ ਆਦਮੀਆਂ ਨੇ 'ਸਿੱਖਾਂ ਨੂੰ ਝੂਠਾ ਵਾਅਦਾ ਕਰਕੇ ਨਿਹੱਥੇ ਕਰਨ ਵਿੱਚ ਗ਼ਲਤ ਖੇਡ ਖੇਡੀ ਕਿ ਪੁਲਿਸ ਉਹਨਾਂ ਦੇ ਜਾਨ ਤੇ ਮਾਲ ਦੀ ਰੱਖਿਆ ਕਰੇਗੀ', 'ਬਜਾਏ ਇਸ ਦੇ ਕਿ ਉਹ ਆਪਣੇ ਵਾਅਦੇ ਪੂਰੇ ਕਰਦੇ,' ਪੁਲਿਸ ਨੇ 'ਅਸਲ ਵਿੱਚ ਧਾੜ ਦਾ ਸਾਥ ਦਿੱਤਾ ਅਤੇ ਖ਼ੁੱਦ ਵੀ ਸਿੱਖਾਂ 'ਤੇ ਹਮਲਿਆਂ ਵਿੱਚ ਸ਼ਾਮਲ ਹੋਏ।'

ਕਲਿਆਣਪੁਰੀ ਬਲਾਕ 11 ਦੀਆਂ ਘਟਨਾਵਾਂ ਦੇ ਸਾਰੇ ਨਿਰਣਿਆਂ ਦਾ ਬਿਨਾਂ ਕਿਸੇ ਸ਼ੱਕ ਦੇ ਨਿਚੋੜ ਇਹ ਹੈ ਕਿ ਘੱਟ ਗਿਣਤੀ ਕੌਮ ਦੇ ਮੈਂਬਰਾਂ ਨੂੰ ਤਬਾਹ ਕਰਨ ਲਈ ਪੁਲਿਸ ਲੋਕਲ ਰੂਲਿੰਗ ਪਾਰਟੀ ਲੀਡਰ ਦੀ ਅਗਵਾਈ ਵਾਲੀ ਧਾੜ ਨਾਲ ਮਿਲੀ ਹੋਈ ਸੀ। ਜੇ ਇਹ ਨਿਰਣੇ ਸਰਕਾਰ ਵੱਲੋਂ ਨਿਯੁਕਤ ਜਾਂਚਾਂ ਵੱਲੋ ਨਾ ਦਿੱਤੇ ਗਏ ਹੁੰਦੇ, ਇਹ ਸ਼ਾਇਦ ਵਿਸ਼ਵਾਸ਼ ਕਰਨਾ ਮੁਸ਼ਕਲ ਹੋ ਜਾਂਦਾ ਕਿ ਇਹੋ ਜਿਹੀ ਮਿਲੀਭੁਗਤ ਭਾਰਤ ਦੀ ਰਾਜਧਾਨੀ ਵਿੱਚ, ਇਸ ਦੀ ਸਵਤੰਤਰਤਾ ਪ੍ਰਾਪਤੀ ਅਤੇ ਲੋਕਰਾਜ ਦੇ ਬਹੁਤੇ ਹੀ ਸਲਾਹੇ ਪ੍ਰੋਗਰਾਮਾਂ ਦੇ ਸੈਂਤੀ ਸਾਲ ਪਿੱਛੋਂ ਵਾਪਰ ਸਕਦੀ ਸੀ।

ਇਹ ਵੀ ਵਿਸ਼ਵਾਸ ਕਰਨਾ ਮੁਸ਼ਕਲ ਹੁੰਦਾ ਕਿ ਕਤਲੇ-ਆਮ ਦੀ ਸਿਖ਼ਰ 'ਤੇ, ਅਰਥਾਤ, ਸਿੱਖਾਂ ਦੇ ਤਿੰਨ ਦਿਨ ਲੰਬੇ ਕਤਲਾਮ ਦੇ ਪਹਿਲੇ ਦੋ ਦਿਨ ਪੁਲਿਸ ਨੇ ਜਿੰਨੀਆਂ ਗ੍ਰਿਫ਼ਤਾਰੀਆਂ ਕੀਤੀਆਂ ਓਹਨਾਂ ਵਿਚੋਂ ਬਹੁਗਿਣਤੀ ਸਿੱਖਾਂ ਦੀ ਹੀ ਸੀ। ਸਭ ਤੋਂ ਜ਼ਿਆਦਾ ਬੁਰੀ ਤਰ੍ਹਾਂ ਪ੍ਰਭਾਵਿਤ ਪੂਰਬੀ ਤੇ ਪੱਛਮੀ ਦਿੱਲੀ ਦੇ ਪੁਲਿਸ ਜ਼ਿਲ੍ਹਿਆਂ ਦਾ ਰਿਕਾਰਡ ਲੈ ਲਵੋ ਜਿਹਨਾਂ ਨੇ ਕੁੱਲ ਮਿਲਾਕੇ ਛੱਬੀ ਸਿੱਖਾਂ ਨੂੰ ਗ੍ਰਿਫ਼ਤਾਰ ਕੀਤਾ। ਪੂਰਬੀ ਦਿੱਲੀ ਵਿੱਚ ਪੁਲਿਸ ਨੇ 1 ਤੇ 2 ਨਵੰਬਰ ਨੂੰ ਕੁੱਲ ਛੱਬੀ ਸਿੱਖ, ਅਤੇ ਭੀੜ ਦੇ ਚਾਰ ਮੈਂਬਰ ਗ੍ਰਿਫ਼ਤਾਰ ਕੀਤੇ। ਇਸ ਦੇ ਬਰਾਬਰ ਦੇ ਪੱਛਮੀ ਦਿੱਲੀ ਵਿਚ ਚਾਲੀ ਸਿੱਖ ਅਤੇ ਭੀੜ ਦੇ ਇਕੱਤੀ ਮੈਂਬਰ ਗ੍ਰਿਫ਼ਤਾਰ ਕੀਤੇ। ਗ੍ਰਿਫ਼ਤਾਰੀਆਂ ਦੇ ਨਮੂਨਿਆਂ ਤੇ ਸਰਕਾਰੀ ਨਿਰਣਿਆਂ ਦੇ ਅੰਕੜੇ ਰਾਜੀਵ ਗਾਂਧੀ ਦੇ ਕਥਨ ਨੂੰ ਨਕਾਰਦੇ ਹਨ ਕਿ ਕਤਲ ਬਿਲਕੁਲ ਹੀ ਆਪਮੁਹਾਰੇ ਸਨ।

# ਬਲਾਕ 32

2 ਨਵੰਬਰ 1984, 2 ਵਜੇ ਦਾ ਸਮਾਂ ਸੀ। ਇਕ ਸੂਹ ਦਾ ਪਿੱਛਾ ਕਰਦੇ, ਤਿੰਨ ਪੱਤਰਕਾਰ ਪੂਰਬੀ ਦਿੱਲੀ ਵਿੱਚ ਤ੍ਰਿਲੋਕਪੁਰੀ ਨਾਮ ਦੀ ਇੱਕ ਘਣੀ, ਘੱਟ-ਆਮਦਨ ਵਾਲਿਆਂ ਦੀ ਬਸਤੀ ਦੇ ਪ੍ਰਵੇਸ਼ ਦੁਆਰ 'ਤੇ ਪਹੁੰਚ ਗਏ। ਉਹਨਾਂ ਨੇ ਕੰਕਰੀਟ ਪਾਈਪਾਂ ਤੇ ਦਰੱਖ਼ਤਾਂ ਦੇ ਟਾਹਣਿਆਂ ਨਾਲ ਰੋਡ ਅੱਧ-ਪਚੱਧੀ ਰੋਕੀ ਵੇਖੀ। ਪ੍ਰਵੇਸ਼ 'ਤੇ ਡਾਂਗਾਂ ਨਾਲ ਲੈਸ ਆਦਮੀ ਰਾਖੀ 'ਤੇ ਖੜੇ ਸਨ।

*ਦੀ ਇੰਡੀਅਨ ਐਕਸਪ੍ਰੈੱਸ* ਦੇ ਰਾਹੁਲ ਬੇਦੀ ਤੇ ਜੋਸਫ਼ ਮਲਿਆਕਨ, *ਜਨਸਤਾ ਦੇ* ਅਲੋਕ ਤੋਮਰ ਨੂੰ ਲਿਜਾ ਰਹੀ ਕਾਰ ਜਿਵੇਂ ਹੀ ਤ੍ਰਿਲੋਕਪੁਰੀ ਦੇ ਬਲਾਕ 32 ਕੋਲ ਪਹੁੰਚੀ, ਉਹ ਇੱਕ ਹੋਰ ਵੱਡੇ ਬੈਰੀਅਰ ਸਾਹਮਣੇ ਆ ਰੁਕੀ। ਸੈਂਕੜੇ ਲੋਕਾਂ ਦੀ ਇੱਕ ਧਾੜ ਸਿੱਖ ਆਬਾਦੀ ਵਾਲੇ ਬਲਾਕ 32 ਨੂੰ ਘੇਰੀ ਬੈਠੀ ਸੀ।

ਇਸ ਤੋਂ ਪਹਿਲਾਂ ਕਿ ਪੱਤਰਕਾਰ ਧਾੜ ਕੋਲ ਪਹੁੰਚ ਸਕਦੇ, ਮੋਟਰਸਾਈਕਲ ਸਵਾਰ ਦੋ ਪੁਲਿਸਮੈਨ ਬਲਾਕ 32 ਪਾਸਿਓਂ ਹਜੂਮ ਵਿੱਚੋਂ ਲੰਘੇ। ਮੋਟਰਸਾਈਕਲ ਨੂੰ ਰੋਕਦਿਆਂ, ਰਾਹੁਲ ਬੇਦੀ ਨੇ ਪੁਲਿਸਮੈਨ ਨੂੰ ਪੁੱਛਿਆ ਕਿ ਕੀ ਬਲਾਕ 32 ਵਿੱਚ ਕੋਈ ਹੱਤਿਆ ਹੋਈ ਹੈ?

ਦੋਹਾਂ ਵਿੱਚੋਂ ਸੀਨੀਅਰ ਨੇ ਜਵਾਬ ਦਿੱਤਾ ਕਿ ਬਲਾਕ 32 ਵਿੱਚ 'ਸ਼ਾਂਤੀ' ਹੈ। ਹੋਰ ਪੜਚੋਲ ਕਰਨ 'ਤੇ, ਉਸ ਮੰਨਿਆ ਕਿ 'ਕੇਵਲ' ਦੋ ਬੰਦਿਆਂ ਦੀ ਹੱਤਿਆ ਹੋ ਚੁੱਕੀ ਹੈ, ਹੋਰ ਜ਼ਿਆਦਾ ਨਹੀਂ। ਇਹ ਕਹਿੰਦਿਆਂ ਪੁਲਿਸਮੈਨ ਤੇਜ਼ੀ ਨਾਲ ਅੱਗੇ ਚਲੇ ਗਏ।

ਪੁਲਿਸਮੈਨ ਦੇ ਜਾਣ ਪਿੱਛੋਂ ਛੇਤੀ ਹੀ, ਰਸਤਾ ਰੋਕੀ ਖੜੀ ਭੀੜ ਪੱਤਰਕਾਰਾਂ ਵੱਲ ਵਧੀ ਅਤੇ ਉਹਨਾਂ ਦੀ ਕਾਰ 'ਤੇ ਪੱਥਰ ਮਾਰਨੇ ਸ਼ੁਰੂ ਕਰ ਦਿੱਤੇ। ਸਫ਼ੈਦ ਕੁੜਤੇ ਪਜਾਮੇ ਵਾਲੇ ਧਾੜ ਦੇ ਲੀਡਰ ਨੇ ਪੱਤਰਕਾਰਾਂ ਨੂੰ ਧਮਕਾਇਆ ਕਿ ਜੇ ਉਹਨਾਂ ਨੇ ਗੱਲ ਨਾ ਸੁਣੀ ਅਤੇ ਛੇਤੀ ਉੱਥੋਂ ਨਹੀਂ ਗਏ ਤਾਂ ਓਨ੍ਹਾਂ ਨੂੰ ਗੰਭੀਰ ਨਤੀਜਿਆਂ ਦਾ ਸਾਹਮਣਾ ਕਰਨਾ ਪਵੇਗਾ।

ਇਸ ਇਸ਼ਾਰੇ ਨੇ ਪੱਤਰਕਾਰਾਂ ਦੇ ਸ਼ੱਕ ਨੂੰ ਪੱਕਾ ਕਰ ਦਿੱਤਾ ਕਿ ਜਦੋਂ ਸਾਰਾ ਸ਼ਹਿਰ ਸਮੂਹ ਹਿੰਸਾ ਦੀ ਪਕੜ ਵਿੱਚ ਹੈ, ਏਥੇ ਬਲਾਕ 32, ਤ੍ਰਿਲੋਕਪੁਰੀ ਦੀ ਹਾਲਤ ਵਿੱਚ ਕੁਝ ਵਿਸ਼ੇਸ਼ ਤੌਰ 'ਤੇ ਹੀ ਡਰਾਉਣਾ ਹੈ।

ਪੱਤਰਕਾਰ ਬਲਾਕ 32 ਦੇ ਵਾਸੀ ਮੋਹਨ ਸਿੰਘ ਵੱਲੋਂ ਦਿੱਤੀ ਸੂਹ ਦਾ ਪਿੱਛਾ ਕਰ ਰਹੇ ਸਨ, ਜਿਹੜਾ ਉਸ ਤੋਂ ਪਹਿਲੀ ਰਾਤ ਇੱਕ ਹੁੱਲੜਬਾਜ਼ ਧਾੜ ਤੋਂ ਬਚ ਕੇ ਨਿਕਲ ਗਿਆ ਸੀ, ਅਤੇ ਪੁਲਿਸ ਵੱਲੋਂ ਧਿਕਾਰੇ ਜਾਣ ਤੋਂ ਬਾਦ ਸਵੇਰੇ ਉਹਨਾਂ ਦੇ ਅਖ਼ਬਾਰ ਦੇ ਦਫ਼ਤਰ ਵਿੱਚ ਪਹੁੰਚ ਗਿਆ ਸੀ।

ਧਾੜ ਵੱਲੋਂ ਬਲਾਕ 32 ਵਿੱਚ ਪ੍ਰਵੇਸ਼ ਕਰਨ ਤੋਂ ਰੋਕੇ ਜਾਣ ਕਰਕੇ, ਪੱਤਰਕਾਰ

ਸਿੱਧੇ ਕਲਿਆਣਪੁਰੀ ਪੁਲਿਸ ਸਟੇਸ਼ਨ ਵਿੱਚ ਆ ਗਏ ਜਿਸ ਦਾ ਤ੍ਰਿਲੋਕਪੁਰੀ 'ਤੇ ਅਧਿਕਾਰ ਸੀ। ਪਰ, ਦੋ ਮੋਟਰਸਾਈਕਲ ਸਵਾਰ ਪੁਲਿਸਮੈਨਾਂ ਵਾਂਗ, ਕਲਿਆਣਪੁਰੀ ਪੁਲਿਸ ਸਟੇਸ਼ਨ ਦੇ ਡਿਊਟੀ ਅਫ਼ਸਰ ਨੇ ਬਲਾਕ 32 ਵਿਚਲੀ ਆਫ਼ਤ ਦੇ ਉਹਨਾਂ ਦੇ ਡਰਾਂ ਦਾ ਮਖ਼ੌਲ ਉਡਾਇਆ। ਕੋਈ ਮੌਤਾਂ ਸੂਚਿੱਤ ਨਹੀਂ ਹੋਈਆਂ, ਉਸ ਕਿਹਾ, ਕੇਵਲ ਤ੍ਰਿਲੋਕਪੁਰੀ ਵਿੱਚ ਹੀ ਨਹੀਂ ਬਲਕਿ ਇਸ ਪੁਲਿਸ ਸਟੇਸ਼ਨ ਅੰਦਰ ਆਉਂਦੇ ਪੂਰੇ ਖੇਤਰ ਵਿੱਚ ਵੀ ਕੋਈ ਹੱਤਿਆ ਨਹੀਂ ਹੋਈ।

ਸਰਕਾਰੀ ਅਧਿਕਾਰੀ ਕੁਸਮ ਲਤਾ ਮਿੱਤਲ ਜਾਂਚ ਰਿਪੋਰਟ ਅਨੁਸਾਰ, ਡਿਊਟੀ ਅਫ਼ਸਰ ਦਾ ਪੱਤਰਕਾਰਾਂ ਕੋਲ ਦਾਅਵਾ ਕਿ ਤ੍ਰਿਲੋਕਪੁਰੀ ਵਿੱਚ ਕੋਈ ਹੱਤਿਆਵਾਂ ਨਹੀਂ ਹੋਈਆਂ, ਅਸਲੀਅਤ ਵਿੱਚ ਉਸ ਦੇ ਉਪਰਲੇ ਅਫ਼ਸਰ, ਸਟੇਸ਼ਨ ਹਾਊਸ ਅਫ਼ਸਰ, ਸੂਰ ਵੀਰ ਸਿੰਘ ਤਿਆਗੀ, ਦੇ ਕਹੇ ਨਾਲ ਮੇਲ ਖਾਂਦਾ ਸੀ, ਜੋ ਉਸ ਨੇ ਪਹਿਲੇ ਦਿਨ ਇੱਕ ਆਰਮੀ ਅਫ਼ਸਰ ਨੂੰ ਕਹੇ ਸਨ, ਜਦੋਂ ਉਹ ਆਪਣੇ ਜਵਾਨਾਂ ਸਮੇਤ ਪੁਲਿਸ ਸਟੇਸ਼ਨ ਇਹ ਪੁੱਛਣ ਆਇਆ ਸੀ ਕਿ ਕੀ ਉਸ ਖੇਤਰ ਵਿੱਚ ਉਹਨਾਂ ਦੀ ਸਹਾਇਤਾ ਦੀ ਲੋੜ ਹੈ।

ਵਾਪਸ ਆਉਂਦਿਆਂ, ਪੱਤਰਕਾਰਾਂ ਨੇ ਵੇਖਿਆ ਕਿ ਇੱਕ ਨੇੜੇ ਹੀ ਖੜੇ ਟਰੱਕ ਵੱਲ ਮੱਖੀਆਂ ਉੱੜੀਆਂ ਜਾ ਰਹੀਆਂ ਹਨ। ਧਿਆਨ ਨਾਲ ਵੇਖਣ ਤੇ ਉਹਨਾਂ ਨੂੰ ਪਤਾ ਲੱਗਾ ਕਿ ਟਰੱਕ ਦੇ ਪਿੱਛੇ ਤਿੰਨ ਸੜੀਆਂ ਬੇਪਛਾਣ ਲਾਸ਼ਾਂ ਪਈਆਂ ਸਨ ਅਤੇ ਇੱਕ ਅੱਧ ਜਲੇ ਸਹਿਕਦੇ ਸਿੱਖ ਨੌਜਵਾਨ ਦੀ ਲਾਸ਼ ਉਹਨਾਂ ਦੇ ਉੱਪਰ ਪਈ ਸੀ।

ਕਰੋਪੀ ਦੇ ਸ਼ਿਕਾਰ ਉਸ ਅੱਧਮਰੇ ਸਿੱਖ ਨੇ ਅੱਧ-ਚੇਤਨ ਹਾਲਤ ਵਿੱਚ ਪੱਤਰਕਾਰਾਂ ਨੂੰ ਦੱਸਿਆ ਕਿ ਉਹ ਪੰਜਾਬ ਤੋਂ ਹੈ ਅਤੇ ਤ੍ਰਿਲੋਕਪੁਰੀ ਵਿੱਚ ਕਿਸੇ ਰਿਸ਼ਤੇਦਾਰ ਨੂੰ ਮਿਲਣ ਲਈ ਆਇਆ ਸੀ। ਉਸੇ ਹੀ ਸਵੇਰ ਦੇ ਪਹਿਲੇ ਪਹਿਰ, ਇੱਕ ਲੁਟੇਰੀ ਧਾੜ ਨੇ ਉਸ ਦੇ ਰਿਸ਼ਤੇਦਾਰਾਂ ਨੂੰ ਕਤਲ ਕਰ ਦਿੱਤਾ ਅਤੇ ਉਸ 'ਤੇ ਤੇਲ ਛਿੜਕ ਕੇ ਅੱਗ ਲਾ ਦਿੱਤੀ। ਪਿੱਛੋਂ ਉਸ ਨੂੰ ਲਾਸ਼ਾਂ ਨਾਲ ਟਰੱਕ ਵਿੱਚ ਸੁੱਟ ਦਿੱਤਾ, ਅਤੇ ਉਹ ਉੱਥੇ ਚਾਰ ਘੰਟਿਆਂ ਤੋਂ ਪਿਆ ਹੋਇਆ ਸੀ।

ਜਦੋਂ ਟਰੱਕ ਵਿੱਚ ਪਈਆਂ ਲਾਸ਼ਾਂ ਬਾਰੇ ਡਿਊਟੀ ਅਫ਼ਸਰ ਨੂੰ ਦੱਸਿਆ ਗਿਆ, ਉਸ ਨੇ ਉਹਨਾਂ ਬਾਰੇ ਕਿਸੇ ਜਾਣਕਾਰੀ ਤੋਂ ਇਨਕਾਰ ਕੀਤਾ, ਇਹ ਕਹਿੰਦਿਆਂ ਕਿ ਕੇਵਲ ਸਟੇਸ਼ਨ ਹਾਊਸ ਅਫ਼ਸਰ, ਸੂਰ ਵੀਰ ਸਿੰਘ ਤਿਆਗੀ ਹੀ ਉਹਨਾਂ ਬਾਰੇ ਗੱਲ ਕਰ ਸਕਦਾ ਹੈ, ਪਰ ਉਦੋਂ ਉੱਥੇ ਤਿਆਗੀ ਕਿਤੇ ਨਜ਼ਰ ਨਾ ਆਇਆ।

ਹਾਰ ਨਾ ਮੰਨਦਿਆਂ, ਪੱਤਰਕਾਰ ਅਗਲੇ ਪੁਲਿਸ ਸਟੇਸ਼ਨ ਵਿੱਚ ਪਹੁੰਚੇ ਜਿਹੜਾ ਸ਼ੁੱਕਰਪੁਰ ਵਿਖੇ ਸਥਿੱਤ ਸੀ। ਖੇਤਰ ਅਧਿਕਾਰ ਦੇ ਤਕਨੀਕੀ ਕਾਰਨ ਕਰਕੇ ਏਥੋਂ ਵੀ ਉਹਨਾਂ ਨੂੰ ਖ਼ਾਲੀ ਹੱਥ ਮੁੜਨਾ ਪਿਆ। ਤ੍ਰਿਲੋਕਪੁਰੀ ਕਲਿਆਣਪੁਰੀ ਪੁਲਿਸ ਸਟੇਸ਼ਨ ਦੇ ਅਧਿਕਾਰ ਵਿੱਚ ਆਉਂਦਾ ਹੈ; ਇਸ ਲਈ, ਜੋ ਕੁਝ ਵੀ ਬਲਾਕ 32 ਵਿੱਚ ਵਾਪਰ ਰਿਹਾ ਸੀ, ਉਸ ਬਾਰੇ ਸ਼ਕਰਪੁਰ ਪੁਲਿਸ ਸਟੇਸ਼ਨ ਕੁਝ ਨਾ ਕਰ ਸਕਿਆ।

ਪਰ ਸ਼ਕਰਪੁਰ ਪੁਲਿਸ ਸਟੇਸ਼ਨ ਦੀ ਫੇਰੀ ਇਹਨਾਂ ਪਤਰਕਾਰਾਂ ਵਾਸਤੇ ਬਿਲਕੁਲ ਹੀ ਵਿਅਰਥ ਨਾ ਗਈ। ਇਸ ਨੇ ਉਹਨਾਂ ਦਾ ਇੱਕ ਆਰਮੀ ਪੈਟਰੋਲ ਨਾਲ ਮੇਲ ਕਰਾ

ਦਿੱਤਾ ਜਿਹੜੀ ਉੱਥੋਂ ਦੀ ਲੰਘ ਰਹੀ ਸੀ। ਪੈਟਰੋਲ ਕਮਾਂਡਰ, ਕਰਨਲ ਪੀ. ਪੀ. ਐੱਸ. ਬੈਂਸ ਨੇ ਉਹਨਾਂ ਨੂੰ ਯਕੀਨ ਦਿਵਾਇਆ ਕਿ ਉਹ ਤ੍ਰਿਲੋਕਪੁਰੀ ਵਿੱਚ ਘਿਰੇ ਬਲਾਕ 32 ਲਈ ਮਦਦ ਭੇਜੇਗਾ।

4 ਵਜੇ ਸ਼ਾਮ ਦੇ ਕਰੀਬ, ਬੇਦੀ, ਮਲਿਆਕਨ ਤੇ ਤੋਮਰ ਨੇ ਤ੍ਰਿਲੋਕਪੁਰੀ ਵਿੱਚ ਆਪਣਾ ਦੂਜਾ ਦੌਰਾ ਕੀਤਾ, ਪਰ ਕੇਵਲ ਇਹ ਹੀ ਪਤਾ ਲੱਗਾ ਕਿ ਵਾਅਦੇ ਅਨੁਸਾਰ ਆਰਮੀ ਪੈਟਰੌਲ ਹਾਲੀ ਉਥੇ ਪਹੁੰਚੀ ਨਹੀਂ। ਜੋ ਕੁਝ ਵੀ ਸੀ, ਸਥਿੱਤੀ ਬਹੁਤ ਹੀ ਭੈੜੀ ਨਜ਼ਰ ਆ ਰਹੀ ਸੀ ਕਿਉਂਕਿ ਸ਼ਸਤਰਬੱਧ ਧਾੜ ਨੇ ਪੱਤਰਕਾਰਾਂ ਨੂੰ ਤ੍ਰਿਲੋਕਪੁਰੀ ਵਿੱਚ ਵੜਨ ਹੀ ਨਾ ਦਿੱਤਾ, ਕਲੋਨੀ ਦੇ ਅੰਦਰ ਬਲਾਕ 32 ਤਕ ਪਹੁੰਚਣ ਦੀ ਤਾਂ ਗੱਲ ਹੀ ਛੱਡ ਦਿਓ।

ਪੱਤਰਕਾਰ ਫਿਰ ਆਈ. ਟੀ. ਓ. ਪੁਲ ਵੱਲ ਚਲੇ ਗਏ, ਜਿਹੜਾ ਯਮਨਾ ਉੱਤੋਂ ਦੀ ਪੂਰਬੀ ਦਿੱਲੀ ਦਾ ਬਾਕੀ ਦੇ ਸ਼ਹਿਰ ਨਾਲ ਮੁੱਖ ਲਿੰਕ ਸੀ। ਉੱਥੇ ਉਹਨਾਂ ਦਾ ਸੰਪਰਕ ਸੁਕੈਡਰਨ ਲੀਡਰ ਦੀ ਅਗਵਾਈ ਵਾਲੀ ਇੱਕ ਏਅਰਫ਼ੋਰਸ ਟੁੱਕੜੀ ਨਾਲ ਹੋਇਆ। ਐਪਰ, ਅਫ਼ਸਰ ਨੇ ਇਹ ਕਹਿੰਦਿਆਂ ਸਹਾਇਤਾ ਕਰਨ ਤੋਂ ਇਨਕਾਰ ਕਰ ਦਿੱਤਾ, ਕਿ ਉਹ ਪ੍ਰਾਈਮ ਮਨਿਸਟਰ ਰਾਜੀਵ ਗਾਂਧੀ ਦੀ ਸ਼ਾਹਦਰੇ ਦੀ ਕਿਸੇ ਦੂਸਰੀ ਗੜ-ਬੜ ਪ੍ਰਭਾਵਿਤ ਬਸਤੀ ਵਿੱਚ ਫੇਰੀ (ਪਿੱਛੋਂ ਰੱਦ ਕਰ ਦਿੱਤੀ ਗਈ) ਪਾਉਣ ਦੀ ਤਿਆਰੀ ਵਿੱਚ ਪਹਿਲਾਂ ਹੀ ਬਹੁਤ ਰੁੱਝਿਆ ਹੋਇਆ ਹੈ।

ਏਅਰ ਫੋਰਸ ਅਫ਼ਸਰ ਨੇ ਪੱਤਰਕਾਰਾਂ ਦਾ ਆਰਮੀ ਦੇ ਸਿਪਾਹੀਆਂ ਨਾਲ ਭਰੇ ਇੱਕ ਟਰੱਕ ਵੱਲ ਧਿਆਨ ਦਿਵਾਇਆ। ਉਹਨਾਂ ਸਿਪਾਹੀਆਂ ਦੇ ਇਨਚਾਰਜ ਅਫ਼ਸਰ ਦੀ ਲਾਚਾਰੀ ਦੀ ਸਫ਼ਾਈ ਦੇਣ ਦੇ ਆਪਣੇ ਕਾਰਨ ਸਨ; ਉੱਤਰੀ ਦਿੱਲੀ ਵਿੱਚ ਕਿਤੇ ਉਸ ਦੀ ਪੈਟਰੌਲ ਹੀ ਗੁੰਮ ਹੋ ਚੁੱਕੀ ਹੋਈ ਸੀ। ਉਸ ਨੇ ਪੱਤਰਕਾਰਾਂ ਨੂੰ ਕਿਸੇ ਨੇੜੇ ਦੇ ਪੁਲਿਸ ਹੈੱਡਕੁਆਟਰ ਵਿੱਚ ਜਾਣ ਦੀ ਸਲਾਹ ਦਿੱਤੀ।

ਉਹ ਸ਼ਾਮ 5.00 ਵਜੇ ਦੇ ਕਰੀਬ ਪੁਲਿਸ ਹੈੱਡਕੁਆਟਰ ਵਿਖੇ ਪਹੁੰਚੇ। ਪੱਤਰਕਾਰਾਂ ਦੀ ਦ੍ਰਿੜ੍ਹ ਤ੍ਰਿੱਕੜੀ ਸਿੱਧੀ ਕਮਿਸ਼ਨਰ, ਸੁਭਾਸ਼ ਟੰਡਨ ਦੇ ਆਫ਼ਿਸ ਵਿੱਚ ਗਈ। ਉੱਥੇ ਉਹਨਾਂ ਨੂੰ ਇੱਕ ਹੋਰ ਸੀਨੀਅਰ ਅਫ਼ਸਰ, ਐਡੀਸ਼ਨਲ ਕਮਿਸ਼ਨਰ ਨਿਖਲ ਕੁਮਾਰ ਕੁਝ ਅਫ਼ਸਰਾਂ ਸਮੇਤ ਟੈਲੀਫ਼ੋਨ 'ਤੇ ਬੈਠਾ ਮਿਲ ਪਿਆ।

ਪਰ ਨਿਖਲ ਕੁਮਾਰ ਨੇ ਉਹਨਾਂ ਦੀਆਂ ਤ੍ਰਿਲੋਕਪੁਰੀ ਵਿਖੇ ਬਲਾਕ 32 ਵਿੱਚ ਅਸਫ਼ਲ ਕੋਸ਼ਿਸ਼ਾਂ ਦੇ ਬ੍ਰਿਤਾਂਤ ਨੂੰ ਨਾ ਮੰਨਣਯੋਗ ਗਰਦਾਨਿਆ। (ਨਿਖਲ ਕੁਮਾਰ ਕੁਝ ਸਾਲਾਂ ਪਿੱਛੋਂ ਇੱਕ ਕਾਂਗਰਸ ਐੱਮ. ਪੀ. ਬਣਿਆ ਸੀ) ਇਹ ਸ਼ੱਕ ਕਰਦਿਆਂ ਕਿ ਕਿਤੇ 'ਪ੍ਰੈੱਸ ਵਾਲੇ' ਸਥਿੱਤੀ ਨੂੰ ਵਧਾ-ਚੜ੍ਹਾ ਤਾਂ ਨਹੀਂ ਰਹੇ, ਉਸ ਕਿਹਾ ਕਿ ਉਹ ਤਾਂ ਏਥੇ ਇੱਕ 'ਗੈਸਟ ਕਲਾਕਾਰ' ਦੀ ਹੈਸੀਅਤ ਵਿੱਚ ਹੈ ਕਿਉਂਕਿ ਹਾਲ ਹੀ ਉਹ ਦਿੱਲੀ ਤੋਂ ਬਾਹਰ ਨਿਯੁੱਕਤ ਹੋ ਚੁੱਕਾ ਹੈ। ਵੱਧ ਤੋਂ ਵੱਧ ਉਹ ਪੁਲਿਸ ਕੰਟਰੋਲ ਰੂਮ ਨੂੰ ਸੂਚਿੱਤ ਕਰਨ ਲਈ ਤਿਆਰ ਹੋਇਆ।

ਪੱਤਰਕਾਰ ਵਾਪਸ ਤ੍ਰਿਲੋਕਪੁਰੀ ਵਿੱਚ ਸ਼ਾਮ 6.00 ਵਜੇ ਦੇ ਕਰੀਬ ਆ ਗਏ।

ਉਦੋਂ ਹਨੇਰਾ ਹੋ ਰਿਹਾ ਸੀ। ਉਹਨਾਂ ਦੀ ਤਕਦੀਰੀਂ, ਬਲਾਕ 32 ਵਿੱਚ ਪ੍ਰਵੇਸ਼ ਕਰਨ ਦੀ ਉਹਨਾਂ ਦੀ ਤੀਜੀ ਕੋਸ਼ਿਸ਼ ਦੌਰਾਨ ਸੂਰ ਵੀਰ ਸਿੰਘ ਤਿਆਗੀ ਦੀ ਆਮਦ ਨਾਲ ਮੇਲ ਖਾ ਗਈ ਜਿਹੜਾ ਕਲਿਆਣਪੁਰੀ ਪੁਲਿਸ ਸਟੇਸ਼ਨ ਦਾ ਹੱਥ ਨਾ ਆਣ ਵਾਲਾ ਐਸ. ਐਚ. ਓ. ਸੀ।

ਹੁਣ ਤਿਆਗੀ ਕੋਲ ਆਏ ਪੱਤਰਕਾਰਾਂ ਨੂੰ ਆਪਣੇ ਨਾਲ ਅੰਦਰ ਲਿਜਾਣ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ ਰਹਿ ਗਿਆ, ਉਸ ਏਰੀਏ ਵਿੱਚ ਜਿਹੜਾ ਕਈ ਘੰਟਿਆਂ ਤੋਂ ਹੁੱਲੜਬਾਜ਼ਾਂ ਤੇ ਪੁਲਿਸਮੈਨ ਤੋਂ ਬਿਨਾਂ ਹਰ ਇੱਕ ਲਈ ਵਰਜਿਤ ਬਣਾਇਆ ਗਿਆ ਹੋਇਆ ਸੀ। ਇਹ ਤਿੰਨ ਪੱਤਰਕਾਰਾਂ ਵੱਲੋਂ ਵਿਖਾਈ ਹਿੰਮਤ ਤੇ ਸਿਰੜ ਦੀ ਬਰਾਏ ਮਿਹਰਬਾਨੀ ਸੰਭਵ ਹੋਇਆ। ਭਾਰਤ ਦੀ ਅਜ਼ਾਦੀ ਪਿੱਛੋਂ ਕਿਸੇ ਸ਼ਹਿਰ ਦੇ ਇੱਕੋ ਬਲਾਕ ਵਿੱਚ ਕਦੀ ਏਡੀ ਵੱਡੀ ਪੱਧਰ 'ਤੇ ਹੋਈ ਕਤਲੇ-ਆਮ ਅੰਤ ਵਿੱਚ ਇਸ ਤਰ੍ਹਾਂ ਪ੍ਰਕਾਸ਼ ਵਿੱਚ ਆਈ।

ਇਹ ਇੱਕ ਐਸਾ ਕਤਲੇ-ਆਮ ਸੀ ਜਿਹੜਾ ਵਾਪਰਿਆ ਵੀ, ਅਤੇ ਦੋ ਦਿਨ ਤੋਂ ਵਧ ਸਮੇਂ ਲਈ ਛੁਪਿਆ ਵੀ ਰਿਹਾ, ਭਾਵੇਂ ਬਲਾਕ 32 ਤ੍ਰਿਲੋਕਪੁਰੀ ਭਾਰਤ ਦੀ ਰਾਜਧਾਨੀ ਦੇ ਪੁਲਿਸ ਹੈੱਡਕੁਆਟਰਜ਼ ਤੋਂ ਮਸੀਂ ਦਸ ਕਿਲੋਮੀਟਰ ਦੂਰ ਸੀ। ਕਤਲੇ-ਆਮ ਦੇ ਤਿੰਨ ਸਾਲ ਪਿੱਛੋਂ ਆਰ. ਕੇ. ਅਹੂਜਾ ਕਮੇਟੀ ਵੱਲੋਂ ਕੀਤੀ ਗਈ ਗਣਨਾ ਦੇ ਸਰਕਾਰੀ ਮੌਤ ਅੰਕੜਿਆਂ 'ਤੇ ਨਿਰਭਰ ਕਰਦਿਆਂ, ਇਕੱਲੇ ਬਲਾਕ 32 ਵਿੱਚ ਤਕਰੀਬਨ 400 ਸਿੱਖਾਂ ਦੀ ਹੱਤਿਆ ਕੀਤੀ ਗਈ ਸੀ। 2005 ਵਿੱਚ ਨਾਨਾਵਤੀ ਕਮਿਸ਼ਨ ਵੱਲੋਂ ਬਲਾਕ 32 ਬਾਰੇ ਦਿੱਤੇ ਨਿਰਣੇ ਅਨੁਸਾਰ 'ਤਕਰੀਬਨ ਸਾਰੇ ਹੀ ਸਿੱਖ ਮਰਦ ਮਾਰ ਦਿੱਤੇ ਗਏ ਸਨ।'

ਇਹਨਾਂ ਤਿੰਨ ਪੱਤਰਕਾਰਾਂ ਨੇ ਜਿਨ੍ਹਾਂ ਨੇ ਕਤਲੇ-ਆਮ ਦਾ ਪਤਾ ਲਗਾਇਆ ਸੀ, ਉਹੀ ਵੇਖਿਆ ਜਿਸਦਾ ਸ਼ੱਕ ਸੀ। ਜਿਵੇਂ ਰਾਹੁੱਲ ਬੇਦੀ ਨੇ ਦਰਸਾਇਆ, ਓਥੇ 'ਜਲੀਆਂ ਤੇ ਕੱਟੀਆਂ-ਵੱਢੀਆਂ ਲਾਸ਼ਾਂ ਦਾ ਇਕ ਸਮੁੰਦਰ ਸੀ।' ਜਦੋਂ ਉਸਨੇ ਨਾਨਾਵਤੀ ਕਮਿਸ਼ਨ ਸਾਹਮਣੇ 23 ਮਈ 2001 ਨੂੰ ਗਵਾਹੀ ਦਿੱਤੀ, ਬੇਦੀ ਨੇ ਕਿਹਾ ਕਿ ਬਲਾਕ 32 ਦੀ ਗਲੀ ਵਿੱਚ 'ਮਨੁੱਖੀ ਸਰੀਰਾਂ ਦੇ ਅੰਗ, ਵਾਲ ਤੇ ਸੜੀਆਂ ਲਾਸ਼ਾਂ ਖਿੱਲਰੀਆਂ ਪਈਆਂ ਸਨ। ਉਹਨਾਂ ਲਾਸ਼ਾਂ ਦੇ ਅੰਗਾਂ ਉੱਤੇ ਪੈਰ ਰੱਖੇ ਬਿਨਾਂ ਲੰਘਣਾ ਵੀ ਸੰਭਵ ਨਹੀਂ ਸੀ।' ਬਿਜਲੀ ਦੇ ਬੰਦ ਹੋ ਜਾਣ ਨੇ ਤੁਰਨਾ ਹੋਰ ਵੀ ਮੁਸ਼ਕਲ ਬਣਾ ਦਿੱਤਾ ਹੋਇਆ ਸੀ। ਬਲਾਕ 32 ਵਿੱਚ ਰੌਸ਼ਨੀ ਦਾ ਇੱਕੋ ਇੱਕ ਉਪਲਬਧ ਸਰੋਤ ਪੁਲਿਸ ਵਾਹਨ ਦੀ ਹੈਡ ਲਾਈਟ ਹੀ ਸੀ।

ਜਿਵੇਂ ਹੀ ਉਹ ਧੁਖਦੀਆਂ ਲਾਸ਼ਾਂ ਦੇ ਘਾਣ ਵਿੱਚ ਦੀ ਆਪਣਾ ਰਾਹ ਬਣਾਉਂਦੇ ਅਗੇ ਲੰਘੇ, ਤਿਆਗੀ ਨੇ ਪੱਤਰਕਾਰਾਂ ਨੂੰ ਦੱਸਿਆ ਕਿ ਉਹ ਆਪਣੇ ਉਪਰਲੇ ਅਫ਼ਸਰਾਂ ਨੂੰ ਬਲਾਕ 32 ਦੇ ਸੰਕਟ ਬਾਰੇ ਪਹਿਲਾਂ ਹੀ ਸੂਚਿੱਤ ਕਰ ਚੁੱਕਾ ਹੈ। ਪੱਤਰਕਾਰਾਂ ਨੂੰ ਵੇਖ ਕੇ, ਡਰੀਆਂ-ਸਹਿਮੀਆਂ ਔਰਤਾਂ ਤੇ ਬੱਚੇ ਆਪਣੀਆਂ ਲੁਕਣਗਾਹਾਂ 'ਚੋਂ ਬਾਹਰ ਨਿਕਲ ਆਏ ਅਤੇ ਆਪਣੀਆਂ ਦੁੱਖ ਭਰੀਆਂ ਕਹਾਣੀਆਂ ਸੁਣਾਉਣ ਲਗ ਪਏ। ਜਦੋਂ ਕੁਝ ਚਿਰ ਪਿੱਛੋਂ

ਪੱਤਰਕਾਰ ਜਾਣ ਲਈ ਤਿਆਰ ਹੋਏ ਤਾਂ ਓਹਨਾਂ ਹਿੰਸਾ ਦੇ ਸ਼ਿਕਾਰ ਹੋਏ ਲੋਕਾਂ ਨੇ ਉਹਨਾਂ ਨੂੰ ਰੋਕਣ ਲਈ ਤਰਲੇ ਕੀਤੇ ਤਾਂ ਕਿ ਧਾੜਾਂ ਨੂੰ ਅੱਗੋਂ ਹੋਰ ਹਿੰਸਾ ਕਰਨ ਤੋਂ ਰੋਕ ਸਕਣ ਵਿਚ ਉਨ੍ਹਾਂ ਦੀ ਮਦਦ ਕਰਨ। ਆਪਣੀ ਡਿਊਟੀ ਦੀ ਹੱਦ ਤੋਂ ਬਾਹਰ ਜਾਕੇ, ਉਹਨਾਂ 'ਚੋਂ ਇੱਕ ਪੱਤਰਕਾਰ, ਜੋਸਫ਼ ਮਾਲਿਆਕਨ ਉੱਥੇ ਪਿੱਛੇ ਰਹਿ ਪਿਆ, ਜਦੋਂ ਕਿ ਦੂਸਰੇ ਦੋ ਸਹਾਇਤਾ ਲਿਆਉਣ ਲਈ ਪੁਲਿਸ ਹੈੱਡਕੁਆਟਰਜ਼ ਵੱਲ ਦੌੜੇ।

ਕਮਿਸ਼ਨਰ ਦੇ ਦਫ਼ਤਰ ਵਿੱਚ ਨਿਖ਼ਲ ਕੁਮਾਰ ਹਾਲੀ ਵੀ ਫ਼ੋਨ 'ਤੇ ਸੀ। ਰਾਹੁਲ ਬੇਦੀ ਤੇ ਅਲੋਕ ਤੋਮਰ ਪਾਸੋਂ ਬਲਾਕ 32 ਦੇ ਅੱਖੀਂ ਵੇਖੇ ਹਾਲਾਤ ਦੀ ਰਿਪੋਰਟ ਪ੍ਰਾਪਤ ਕਰਨ 'ਤੇ, 'ਗੈਸਟ ਅਰਟਿਸਟ' ਨੇ ਫੇਰ ਦੁਹਰਾਇਆ ਕਿ ਉਹ ਕੰਟਰੋਲ ਰੂਮ ਨੂੰ ਚੌਕੱਸ ਕਰਕੇ ਆਪਣਾ ਕੰਮ ਕਰ ਚੁੱਕਿਆ ਹੈ।

ਇੱਕ ਹੋਰ ਸੀਨੀਅਰ ਪੁਲਿਸ ਅਫ਼ਸਰ, ਹੁਕਮ ਚੰਦ ਜਾਦਵ, ਉਸੇ ਮੌਕੇ ਕਮਰੇ ਵਿੱਚ ਦਾਖ਼ਲ ਹੋਇਆ, ਅਤੇ ਕਿਹਾ ਕਿ ਉਹ ਪੂਰਬੀ ਦਿੱਲੀ, ਜਿਹੜਾਂ ਉਸ ਦੇ ਖ਼ੇਤਰ ਅਧਿਕਾਰ ਦੇ ਤਿੰਨ ਜ਼ਿਲ੍ਹਿਆਂ ਵਿੱਚੋਂ ਸੀ, ਦਾ ਦੌਰਾ ਕਰਕੇ ਹੁਣੇ ਹੀ ਵਾਪਸ ਆਇਆ ਹੈ। ਸਾਰੀ ਪੂਰਬੀ ਦਿੱਲੀ ਵਿੱਚ 'ਸ਼ਾਂਤੀ' ਛਾਈ ਹੋਈ ਹੈ, ਜਾਦਵ ਨੇ ਦਾਅਵਾ ਕੀਤਾ, ਅਤੇ ਜ਼ੋਰ ਦੇਂਦਿਆਂ ਕਿਹਾ, 'ਵਿਸ਼ੇਸ਼ ਤੌਰ 'ਤੇ ਤ੍ਰਿਲੋਕਪੁਰੀ' ਵਿਚ।

ਪਰ ਜਾਦਵ ਆਪਣੇ ਦਾਅਵੇ 'ਤੇ ਕਾਇਮ ਨਾ ਰਹਿ ਸਕਿਆ ਜਦੋਂ ਬੇਦੀ ਤੇ ਤੋਮਰ ਨੇ ਤ੍ਰਿਲੋਕਪੁਰੀ ਦੇ ਬਲਾਕ 32 ਦੀ ਅੱਖੀਂ ਵੇਖੀ ਸਥਿੱਤੀ ਦਾ ਬ੍ਰਿਤਾਂਤ ਦਿੱਤਾ। ਨਿਖਲ ਕੁਮਾਰ ਵੱਲ ਮੁੜਦਿਆਂ, ਜਾਦਵ ਨੇ ਪੁੱਛਿਆ ਕਿ ਇਸ ਕਤਲੇ-ਆਮ ਬਾਰੇ ਮੈਨੂੰ ਪਹਿਲਾਂ ਕਿਉਂ ਨਹੀਂ ਚੌਕੱਸ ਕੀਤਾ ਗਿਆ ਜਦੋਂ ਕਿ ਮੈਂ ਇਸ ਤੋਂ ਉੱਪਰਲੀ ਮੰਜ਼ਿਲ 'ਤੇ ਆਪਣੇ ਦਫਤਰ ਵਿੱਚ ਹੀ ਸੀ, ਜਦੋਂ ਬੇਦੀ ਤੇ ਉਸ ਦੀ ਪਾਰਟੀ ਕੁਝ ਘੰਟੇ ਪਹਿਲਾਂ ਤ੍ਰਿਲੋਕਪੁਰੀ ਬਾਰੇ ਸੂਚਨਾ ਲੈਕੇ ਆਏ ਸਨ।

ਇਸ ਨੇ ਦੋਹਾਂ ਸੀਨੀਅਰ ਅਫ਼ਸਰਾਂ ਵਿੱਚ ਤਕਰਾਰ ਪੈਦਾ ਕਰ ਦਿੱਤਾ। ਠੀਕ ਬੇਦੀ ਤੇ ਤੋਮਰ ਅਤੇ ਦੂਸਰੇ ਪੱਤਰਕਾਰਾਂ ਦੇ ਸਾਹਮਣੇ ਹੀ, ਜਿਹੜੇ ਉੱਥੇ ਜਾਣਕਾਰੀ ਲੈਣ ਵਾਸਤੇ ਇਕੱਠੇ ਹੋਏ ਸਨ, ਨਿਖਲ ਕੁਮਾਰ ਨੇ ਦਾਅਵੇ ਨਾਲ ਕਿਹਾ ਕਿ ਜਾਦਵ ਨੂੰ ਚੌਕੱਸ ਕਰਨ ਦੀ ਉਸ ਦੀ ਡਿਊਟੀ ਨਹੀਂ ਸੀ। ਜਿੱਥੋਂ ਤਕ ਨਿਖਲ ਕੁਮਾਰ ਦਾ ਸਬੰਧ ਸੀ, ਉਹ ਕੰਟਰੋਲ ਰੂਮ ਨੂੰ ਸੂਚਿੱਤ ਕਰਕੇ ਆਪਣੀ ਡਿਊਟੀ ਕਰ ਚੁੱਕਿਆ ਸੀ ਅਤੇ ਉਸ ਸੂਚਨਾ 'ਤੇ ਅਮਲ ਕਰਨ ਦਾ ਫ਼ਰਜ਼ ਉੱਥੋਂ ਦੇ ਜੂਨੀਅਰ ਸਟਾਫ਼ ਦਾ ਬਣਦਾ ਸੀ।

ਸਾਲਾਂ ਪਿੱਛੋਂ, ਮਿੱਤਲ ਰਿਪੋਰਟ ਨੇ ਖੁਲਾਸਾ ਕੀਤਾ ਕਿ ਉਸ ਦੀ ਅਗਿਆਨਤਾ ਦੇ ਦਾਅਵੇ ਦੇ ਉਲਟ, ਦਰਅਸਲ ਜਾਦਵ ਨੂੰ ਕੰਟਰੋਲ ਰੂਮ ਤੋਂ ਨਿਖਲ ਕੁਮਾਰ ਦੀ ਸੂਚਨਾ ਦੇ ਅਧਾਰ ਤੇ ਇੱਕ ਵਾਇਰਲੈੱਸ ਮੈਸੇਜ ਮਿਲਿਆ ਸੀ।

ਇਸ ਕਰਕੇ, ਅਖੀਰ ਜਾਦਵ ਨੇ ਸ਼ਾਮ 7.00 ਵਜੇ ਦੇ ਕਰੀਬ ਬਲਾਕ 32 ਦਾ ਦੌਰਾ ਕੀਤਾ। ਪਰ ਉਸ ਤੋਂ ਕੁਝ ਮਿੰਟ ਪਹਿਲਾਂ ਉਸਦਾ ਜੂਨੀਅਰ ਅਫ਼ਸਰ, ਡਿੱਪਟੀ ਕਮਿਸ਼ਨਰ ਸੇਵਾ ਦਾਸ, ਜਿਹੜਾ ਸਿੱਧੇ ਤੌਰ 'ਤੇ ਪੂਰਬੀ ਦਿੱਲੀ ਦਾ ਇਨਚਾਰਜ ਸੀ, ਓਥੇ ਪਹੁੰਚ ਚੁੱਕਾ ਸੀ।

ਪੱਤਰਕਾਰ ਜੋਸਫ਼ ਮਲਿਆਕਨ, ਜਿਹੜਾ ਹਿੰਸਾ ਦੇ ਸ਼ਿਕਾਰ ਹੋਇਆਂ ਦੀ ਬੇਨਤੀ 'ਤੇ ਉੱਥੇ ਪਿੱਛੇ ਬਲਾਕ 32 ਵਿੱਚ ਰਿਹਾ ਸੀ, ਦੋਹਾਂ ਅਫ਼ਸਰਾਂ ਦੇ ਦੌਰੇ ਦਾ ਗਵਾਹ ਸੀ। ਅਸਲ ਵਿੱਚ, ਬਿਨਾਂ ਕਿਸੇ ਸਥਾਨਕ ਪੁਲਿਸਮੈਨ ਦੇ ਸਾਥ ਦੇ, ਸੇਵਾ ਦਾਸ ਅਤੇ ਜਾਦਵ ਨੇ ਜਦੋਂ ਤਬਾਹ ਹੋਏ ਬਲਾਕ ਦਾ ਚੱਕਰ ਲਗਾਇਆ ਤਾਂ ਕੇਵਲ ਮਲਿਆਕਨ ਹੀ ਉਹਨਾਂ ਦੇ ਨਾਲ ਸੀ।

ਜਾਦਵ ਦੇ ਇੱਕ ਸਵਾਲ ਦੇ ਜਵਾਬ ਵਿੱਚ, ਮਲਿਆਕਨ ਨੇ ਸੁਝਾਅ ਦਿੱਤਾ ਕਿ ਉਹ ਉਸ ਰਸਤੇ ਵੱਲ ਚਲਣ ਜਿਥੇ ਸੜਦੀਆਂ ਲਾਸ਼ਾਂ ਪਈਆਂ ਸਨ। ਕੁਝ ਇੱਕ ਕਦਮ ਪੁੱਟਣ ਪਿੱਛੋਂ, ਜਾਦਵ ਵਾਪਸ ਮੁੜ ਪਿਆ ਅਤੇ ਜ਼ਿੰਦਾ ਬਚੇ ਲੋਕਾਂ ਨੂੰ ਕੱਢਣ ਲਈ ਹੋਰ ਦਸਤਿਆਂ ਨੂੰ ਮੰਗਵਾਉਣ ਦਾ ਹੁਕਮ ਦੇ ਦਿੱਤਾ। ਇੱਕ ਸਪਸ਼ਟ ਦਿਖਾਵੇ ਵਜੋਂ, ਜਾਦਵ ਨੇ ਸੂਰ ਵੀਰ ਸਿੰਘ ਤਿਆਗੀ, ਕਲਿਆਣਪੁਰੀ ਪੁਲਿਸ ਸਟੇਸ਼ਨ ਦੇ ਮੁੱਖੀ ਨੂੰ ਡਿਊਟੀ ਤੋਂ ਕੋਤਾਹੀ ਅਤੇ ਸਥਿੱਤੀ ਦੀ ਗੰਭੀਰਤਾ ਬਾਰੇ ਆਪਣੇ ਸੀਨੀਅਰਜ਼ ਨੂੰ ਸੂਚਿੱਤ ਨਾ ਕਰਨ ਦੀ ਕਥਿੱਤ ਅਸਫਲਤਾ ਕਾਰਨ ਗ੍ਰਿਫ਼ਤਾਰ ਕੀਤੇ ਜਾਣ ਦਾ ਹੁਕਮ ਸੁਣਾ ਦਿੱਤਾ।

ਪਰ ਮੌਜੂਦਾ ਸਥਿੱਤੀ ਵਿਚ ਕੋਈ ਤਬਦੀਲੀ ਨਾ ਆਈ। ਕਲਿਆਣਪੁਰੀ ਪੁਲਿਸ ਸਟੇਸ਼ਨ ਦੇ ਚਾਲਕ ਬਦਲਣ ਪਿੱਛੋਂ ਵੀ ਹੱਤਿਆਵਾਂ ਹੁੰਦੀਆਂ ਰਹੀਆਂ। ਮਿੱਤਲ ਰਿਪੋਰਟ ਅਨੁਸਾਰ, 2 ਤੇ 3 ਨਵੰਬਰ ਦੀ ਵਿਚਲੀ ਰਾਤ ਨੂੰ ਤਕਰੀਬਨ ਤੀਹ ਹੋਰ ਸਿੱਖ ਉਸ ਦੇ ਇਲਾਕੇ ਚੋਂ ਮਾਰੇ ਗਏ। ਸਪਸ਼ਟ ਹੈ ਕਿ ਬਲਾਕ 32 ਕਤਲੇ-ਆਮ ਇੱਕ ਨਿਰੇ ਸਟੇਸ਼ਨ ਹਾਊਸ ਅਫ਼ਸਰ ਦੀ ਕਰਤੂਤ ਨਹੀਂ ਸੀ। ਬਾਅਦ ਵਿੱਚ ਹੋਈਆਂ ਸਰਕਾਰੀ ਜਾਂਚਾਂ ਨੇ ਸੀਨੀਅਰ ਅਫ਼ਸਰਾਂ ਵਿਰੁੱਧ ਵੀ ਸਬੂਤ ਦਿੱਤੇ।

ਮਿਸਾਲ ਦੇ ਤੌਰ 'ਤੇ, 17 ਸਾਲ ਪਿੱਛੋਂ ਨਾਨਾਵਤੀ ਕਮਿਸ਼ਨ ਅੱਗੇ ਵਾਇਰਲੈੱਸ ਸੁਨੇਹਿਆਂ ਦੀਆਂ ਲਾਗਬੁੱਕਸ ਪੇਸ਼ ਕੀਤੀਆਂ ਗਈਆਂ। ਲਾਗਬੁੱਕਸ ਨੇ ਜ਼ਾਹਰ ਕੀਤਾ ਕਿ ਉਸ ਦੀ ਅਗਿਆਨਤਾ ਦੇ ਦਾਅਵੇ ਦੇ ਉਲਟ, ਤਿੰਨ ਚੌਕਸ ਪੱਤਰਕਾਰਾਂ ਵੱਲੋਂ ਪੁਲਿਸ ਹੈੱਡਕੁਆਟਰਜ਼ ਦੇ ਨੋਟਿਸ ਵਿੱਚ ਲਿਆਉਣ ਤੋਂ ਪਹਿਲਾਂ ਸੇਵਾ ਦਾਸ ਨੂੰ ਪੂਰਾ ਇਕ ਦਿਨ ਪਹਿਲਾਂ ਬਲਾਕ 32 ਦੇ ਕਤਲੋਗਾਰਤ ਬਾਰੇ ਸਰਕਾਰੀ ਤੌਰ 'ਤੇ ਸੂਚਿੱਤ ਕਰ ਦਿੱਤਾ ਗਿਆ ਹੋਇਆ ਸੀ।

ਇਸ ਦਸਤਾਵੇਜ਼ੀ ਸਬੂਤ ਦੇ ਸਾਹਮਣੇ, ਸੇਵਾ ਦਾਸ ਨੇ 2002 ਵਿੱਚ ਨਾਨਾਵਤੀ ਕਮਿਸ਼ਨ ਸਾਹਮਣੇ ਲਿਖਤੀ ਰੂਪ ਵਿੱਚ ਮੰਨਿਆ, 'ਮੈਨੂੰ ਐੱਸ. ਐੱਚ. ਓ., ਪੁਲਿਸ ਸਟੇਸ਼ਨ ਕਲਿਆਣਪੁਰੀ ਤੋਂ 1.11.84 ਨੂੰ 15.10 ਵਜੇ ਮੈਸੇਜ ਮਿਲਿਆ ਸੀ ਕਿ ਤ੍ਰਿਲੋਕਪੁਰੀ ਦੇ ਬਲਾਕ 32 ਵਿੱਚ ਲੁੱਟ ਤੇ ਹੱਤਿਆਵਾਂ ਹੋ ਰਹੀਆਂ ਸਨ।' ਇਹ ਤੱਥ ਏਨਾ ਹੀ ਅਹਿਮ ਸੀ ਕਿ ਮੁੜ ਦਸਤਾਵੇਜ਼ੀ ਸਬੂਤ ਸਾਹਮਣੇ ਸੇਵਾ ਦਾਸ ਨੇ ਮੰਨਿਆ ਕਿ ਭਾਵੇਂ ਉਹ 1 ਨਵੰਬਰ 1984 ਦੀ ਸ਼ਾਮ ਨੂੰ ਕਲਿਆਣਪੁਰੀ ਪੁਲਿਸ ਸਟੇਸ਼ਨ ਗਿਆ ਸੀ। ਉਹ ਤ੍ਰਿਲੋਕਪੁਰੀ ਤੋਂ ਦੂਰ ਹੀ ਰਿਹਾ ਸੀ।

ਪੁਲਿਸ ਰਿਕਾਰਡ ਦੇ ਨਾਲ ਜੋੜ ਕੇ ਪੜ੍ਹੋ ਤਾਂ ਪੀੜਤਾਂ ਵੱਲੋਂ ਦਰਜ ਹਲਫ਼ਨਾਮੇ ਉਸ ਤਰੀਕੇ 'ਤੇ ਰੋਸ਼ਨੀ ਪਾਉਂਦੇ ਹਨ ਜਿਸ ਤਰੀਕੇ ਨਾਲ ਕਾਂਗਰਸ ਲੀਡਰਾਂ ਵੱਲੋਂ ਕਤਲੇ-

ਆਮਜਥੇਬੰਦ ਕੀਤੀ ਗਈ ਸੀ ਅਤੇ ਪੁਲਿਸ ਦੀ ਮਿਲੀ-ਭੁਗਤ ਗੱਠ-ਜੋੜ ਨਾਲ ਲਾਗੂ ਕੀਤੀ ਗਈ ਸੀ।

ਜਥੇਬੰਦਕ ਹਿੰਸਾ ਸਬੰਧੀ ਸਬੂਤ 31 ਅਕਤੂਬਰ ਦੀ ਰਾਤ ਨੂੰ ਅਤੇ 1 ਨਵੰਬਰ ਦੀ ਸਵੇਰ ਨੂੰ ਤ੍ਰਿਲੋਕਪੁਰੀ ਅਤੇ ਇਸ ਦੇ ਆਲੇ-ਦੁਆਲੇ ਵਿੱਚ ਕਾਂਗਰਸ ਵਰਕਰਾਂ ਵੱਲੋਂ ਕੀਤੀਆਂ ਗਈਆਂ ਲੜੀਵਾਰ ਮੀਟਿੰਗਾਂ ਦੇ ਮੌਕੇ ਦੇ ਗਵਾਹਾਂ ਦੇ ਵਰਣਨ ਦੱਸਦੇ ਹਨ।

ਐਚ. ਕੇ. ਐਲ. ਭਗਤ, ਜਿਹੜਾ ਪੂਰਬੀ ਦਿੱਲੀ ਦਾ ਉਦੋਂ ਐਮ. ਪੀ. ਅਤੇ ਦਿੱਲੀ ਵਿੱਚ ਕਾਂਗਰਸ ਦਾ ਬੇਤਾਜ ਬਾਦਸ਼ਾਹ ਸੀ, ਨੇ ਕੁਝ ਮੀਟਿੰਗਾਂ ਵਿੱਚ ਹਾਜ਼ਰੀ ਭਰੀ, ਸਮੇਤ ਉਸ ਮੀਟਿੰਗ ਦੇ ਜਿਹੜੀ ਰਾਮਪਾਲ ਸਰੋਜ, ਕਾਂਗਰਸ ਪਾਰਟੀ ਦੇ ਤ੍ਰਿਲੋਕਪੁਰੀ ਯੂਨਿਟ ਦੇ ਪ੍ਰਧਾਨ, ਦੇ ਘਰ ਕੀਤੀ ਗਈ ਸੀ।

ਇਹੋ ਜਿਹੀਆਂ ਮੀਟਿੰਗਾਂ ਦੇ ਪਿਛੋਕੜ ਵਿੱਚ, 400 ਆਦਮੀਆਂ ਦੀ ਧਾੜ, ਲੋਹੇ ਦੀਆਂ ਸਲਾਖ਼ਾਂ, ਲੱਕੜੀ ਦੀਆਂ ਸੋਟੀਆਂ ਅਤੇ ਕੈਰੋਸੀਨ ਟੀਨਾਂ ਨਾਲ ਲੈਸ, ਸਵੇਰੇ 10.00 ਵਜੇ ਤ੍ਰਿਲੋਕਪੁਰੀ ਦੇ ਬਲਾਕ 32 'ਤੇ ਆ ਉੱਤਰੀ ਸੀ। ਫਿਰ ਵੀ, ਸਿੱਖ ਵਾਸੀ ਸ਼ੁਰੂ ਵਿੱਚ ਆਪਣੀ ਰੱਖਿਆ ਤਕੜੀ ਕਰ ਸਕੇ। ਉਹ ਆਪਣੇ ਗੁਰਦਵਾਰੇ ਵਿੱਚ ਇਕੱਠੇ ਹੋ ਗਏ ਅਤੇ ਓਨ੍ਹਾਂ ਨੇ ਆਪਣੀ ਸਮੂਹਕ ਸ਼ਕਤੀ ਵਰਤਦਿਆਂ, ਧਾੜ ਦੇ ਘੇਰੇ ਨੂੰ ਦੂਰ ਰੱਖਣ ਲਈ ਕਿਰਪਾਨਾਂ ਤੇ ਛੋਟੇ ਹਥਿਆਰਾਂ ਦੀ ਵਾਹਵਾ ਵਰਤੋਂ ਕੀਤੀ।

ਸਥਿੱਤੀ ਤਾਂ ਓਦੋਂ ਉਲਟੀ ਜਦੋਂ ਪੁਲਿਸ ਆ ਪਹੁੰਚੀ। ਸ਼ਸਤਰਬੱਧ ਪੁਲਿਸ ਦੇ ਨਾਲ ਸੂਰ ਵੀਰ ਸਿੰਘ ਤਿਆਗੀ ਆਪ ਤੇਜ਼ੀ ਨਾਲ ਮੌਕੇ 'ਤੇ ਪਹੁੰਚਿਆ। ਪਰ, ਸ਼ਰਾਰਤੀਆਂ ਨੂੰ ਖਿੰਡਾਉਣ ਦੀ ਬਜਾਏ ਤਿਆਗੀ ਨੇ ਸਿੱਖਾਂ ਨੂੰ ਇਹ ਕਹਿੰਦਿਆਂ ਕਿ ਉਹਨਾਂ ਦੀ ਰੱਖਿਆ ਕਰਨਾ ਉਸ ਦੀ ਆਪਣੀ ਜ਼ਿੰਮੇਵਾਰੀ ਹੈ, ਆਪਣੇ ਘਰਾਂ ਨੂੰ ਵਾਪਸ ਜਾਣ ਦਾ ਹੁਕਮ ਚਾੜ੍ਹ ਦਿੱਤਾ।

ਘਰਾਂ ਵਿੱਚ ਆਸਾਨ ਨਿਸ਼ਾਨਾ ਬਣ ਜਾਣ ਦੇ ਡਰੋਂ ਸਿੱਖ ਗੁਰਦਵਾਰਾ ਛੱਡਣ ਲਈ ਤਿਆਰ ਨਹੀਂ ਸਨ। ਤਿਆਗੀ ਨੇ ਹਵਾ ਵਿੱਚ ਫਾਇਰ ਕੀਤਾ ਅਤੇ ਉਸ ਦਾ ਹੁਕਮ ਮੰਨਣ ਲਈ ਉਹਨਾਂ ਨੂੰ ਡਰਾਇਆ। ਸਿੱਖਾਂ ਦੇ ਖਿੰਡਦਿਆਂ ਹੀ, ਧਾੜ ਕਾਂਗਰਸ ਲੀਡਰਾਂ ਰਾਮਪਾਲ ਸਰੋਜ ਤੇ ਡਾ.ਅਸ਼ੋਕ ਗੁਪਤਾ ਦੀ ਅਗਵਾਈ ਵਿੱਚ ਛੋਟੇ ਗਰੁੱਪਾਂ ਵਿੱਚ ਖਿੱਲਰ ਗਈ ਅਤੇ ਉਹਨਾਂ ਦੇ ਘਰਾਂ 'ਤੇ ਝਪਟ ਪਈ। ਪੁਲਿਸ ਮੌਕੇ ਤੋਂ ਪਿਛਾਂਹ ਹਟ ਗਈ, ਅਤੇ ਦੰਗਈਆਂ ਨੂੰ ਸਿੱਖਾਂ ਦੀ ਹੱਤਿਆ ਜਾਂ ਬਲਾਤਕਾਰ ਕਰਨ ਦੀ ਖੁੱਲ੍ਹ ਦੇ ਦਿੱਤੀ।

ਸਾਰਾ ਦਿਨ ਕਤਲੇ-ਆਮ ਹੁੰਦਾ ਰਿਹਾ, ਅਤੇ ਰਾਤ ਨੂੰ ਵੀ ਇਸ ਵਿੱਚ ਕੋਈ ਢਿੱਲ ਨਾ ਆਈ। ਕੁਝ ਸਿੱਖ ਹਨੇਰੇ ਦਾ ਲਾਭ ਲੈਂਦੇ ਹੋਏ ਬਚ ਨਿਕਲੇ। 2 ਨਵੰਬਰ ਦਾ ਦਿਨ ਚੜ੍ਹਨ ਬਾਅਦ ਵੀ ਹਿੰਸਾ ਦੀ ਪ੍ਰਚੰਡਤਾ ਵਿੱਚ ਕੋਈ ਬਹੁਤਾ ਫ਼ਰਕ ਨਾ ਪਿਆ। ਏਥੋਂ ਤੱਕ ਕਿ ਜਦੋਂ ਤਿੰਨ ਪੱਤਰਕਾਰ ਸ਼ਾਮ 6.00 ਵਜੇ ਦੇ ਕਰੀਬ ਬਲਾਕ 32 ਵਿੱਚ ਦਾਖ਼ਲ ਹੋਏ, ਉਹਨਾਂ ਨੂੰ ਇੱਕ ਵੀ ਜਿਊਂਦਾ ਜਾਂ ਠੀਕ ਹਾਲਤ ਵਿੱਚ ਸਿੱਖ ਆਦਮੀ ਨਾ ਮਿਲਿਆ।

ਇਹ ਬੜੀ ਵੱਡੀ ਗਲ ਹੈ ਕਿ ਸਮੂਹ ਹਿੰਸਾ ਦੇ ਆਦੀ ਦੇਸ਼ ਭਾਰਤ ਵਿੱਚ ਸਭ ਤੋਂ ਭੈੜਾ ਕਤਲੇ-ਆਮ, ਉਹ ਵੀ ਇੱਕ ਹੀ ਬਲਾਕ ਜਾਂ ਕਲੋਨੀ ਵਿੱਚ, ਠੀਕ ਇਸ ਦੀ

ਰਾਜਧਾਨੀ ਵਿੱਚ ਹੀ ਵਾਪਰਿਆ। ਫੇਰ ਵੀ, ਇਸ ਪੱਧਰ ਦੇ ਘੋਰ ਅਪਰਾਧ ਵਾਸਤੇ ਰੂਲ ਆਫ਼ ਲਾਅ ਲਾਗੂ ਕਰਨ ਖ਼ਾਤਰ ਭਾਰਤੀ ਸਟੇਟ ਕੋਲ ਵਿਖਾਉਣ ਲਈ ਹਾਲੀ ਵੀ ਕੁਝ ਨਹੀ ਹੈਂ। ਤ੍ਰਿਲੋਕਪੁਰੀ ਦੇ 3 ਨਵੰਬਰ ਦੇ ਸਾਰੇ ਕਤਲੇ-ਆਮ ਦਾ ਸਿਰਫ਼ ਇੱਕ ਹੀ ਕੇਸ ਰਜਿਸਟਰ ਹੋਇਆ, ਜਿਹੜਾ ਤਿੰਨਾਂ ਦਿਨਾਂ ਵਿੱਚ ਹੋਏ ਸਾਰੇ ਕਤਲਾਂ ਬਾਰੇ ਸੀ। ਇਸ ਸਰਬੰਗੀ ਕੇਸ ਨੇ ਇੱਕ ਦਹਾਕੇ ਤਕ ਕੋਈ ਉੱਨਤੀ ਨਾ ਕੀਤੀ ਜਿੰਨਾ ਚਿਰ ਇੱਕ ਜ਼ਮੀਰ ਵਾਲੇ ਟਰਾਇਲ ਜੱਜ, ਐੱਸ. ਐੱਨ. ਢੀਂਗਰਾ ਨੇ 1995 ਵਿੱਚ ਇਸ ਨੂੰ ਸੱਤਰ ਕੇਸਾਂ ਵਿੱਚ ਅੱਡ ਅੱਡ ਨਹੀਂ ਕੀਤਾ ਭਾਵੇਂ ਓਹ ਕੋਸ਼ਿਸ਼ ਵੀ ਕਾਨੂੰਨ ਦੀ ਸ਼ਾਨ ਨੂੰ ਬਹਾਲ ਰੱਖਣ ਵਿਚ ਕਾਮਯਾਬ ਸਿੱਧ ਨਾ ਹੋਈ।

ਬਲਾਕ 32 ਦੀ ਕਤਲੋਗਾਰਤ ਦੇ ਜਵਾਬਦੇਹ ਪੁਲਿਸ ਅਫ਼ਸਰਾਂ—ਤਿਆਗੀ, ਸੇਵਾ ਦਾਸ ਤੇ ਜਾਦਵ ਵਿੱਚੋਂ ਕਿਸੇ ਨੂੰ ਵੀ ਸਜ਼ਾ ਨਾ ਹੋਈ, ਨਾ ਹੀ ਫ਼ੌਜਦਾਰੀ ਕੇਸਾਂ 'ਚੋਂ ਤੇ ਨਾ ਹੀ ਵਿਭਾਗੀ ਕਾਰਵਾਈਆਂ ਦੁਆਰਾ। ਆਪਣੇ ਕੈਰੀਅਰ ਵਿੱਚ ਸਾਰੇ ਹੀ ਆਪਣੀਆਂ ਵਿਭਾਗੀ ਪਦ ਉਨਤੀਆਂ, ਕਈ ਵਾਰੀ ਲੈਂਦੇ ਗਏ। ਉਹਨਾਂ ਦੀ ਸਭ ਤੋਂ ਵੱਡੀ ਕਾਮਯਾਬੀ ਤਾਂ ਇਹ ਹੋਈ ਕਿ ਨਾਨਾਵਤੀ ਕਮਿਸ਼ਨ ਨੇ ਵੀ ਪੂਰਬੀ ਦਿੱਲੀ ਨਾਲ ਸਬੰਧਤ ਕਿਸੇ ਪੁਲਿਸ ਕਰਮਚਾਰੀ ਨੂੰ ਦੋਸ਼ੀ ਨਾ ਠਹਿਰਾਇਆ, ਬਾਵਜੂਦ ਇਸ ਦੇ ਕਿ ਇਸ ਕਤਲਾਮ ਵਿੱਚ ਇਹ ਇੱਕ ਸਭ ਤੋਂ ਬੁਰੀ ਤਰ੍ਹਾਂ ਪ੍ਰਭਾਵਿਤ ਜ਼ਿਲ੍ਹਾ ਸੀ। ਇਸ ਦੇ ਸਿੱਟੇ ਵੱਜੋਂ, ਨਾਨਾਵਤੀ ਰਿਪੋਰਟ ਦੇ ਪ੍ਰਕਾਸ਼ਿਤ ਹੋਣ ਦੇ ਤਿੰਨ ਮਹੀਨਿਆਂ ਦੇ ਅੰਦਰ ਸੇਵਾ ਦਾਸ ਬਤੌਰ ਦਿੱਲੀ ਪੁਲਿਸ ਦਾ ਸਪੈਸ਼ਲ ਕਮਿਸ਼ਨਰ, ਤਕਰੀਬਨ ਦਰਜਾਬੰਦੀ ਦੀ ਸਿਖ਼ਰ ਤੋਂ, 'ਸਤਿਕਾਰ ਸਹਿਤ' ਸੇਵਾ-ਮੁਕਤ ਹੋਇਆ।

ਜਿੱਥੋਂ ਤਕ ਬਲਾਕ 32 ਦੀ ਕਤਲੇ-ਆਮ ਨਾਲ ਜੁੜੇ ਹੋਏ ਸਿਆਸਤਦਾਨਾਂ ਦਾ ਸਬੰਧ ਹੈ, ਨਾਨਾਵਤੀ ਕਮਿਸ਼ਨ ਨੇ ਉਹਨਾਂ ਨੂੰ 2005 ਵਿੱਚ ਦੋਸ਼ੀ ਠਹਿਰਾਇਆ : 'ਇਹ ਜਾਪਦਾ ਹੈ ਕਿ ਲੋਕਲ ਕਾਂਗਰਸ (ਆਈ) ਲੀਡਰ ਸ਼੍ਰੀ ਭਗਤ, ਰਾਮਪਾਲ ਸਰੋਜ ਤੇ ਡਾ. ਅਸ਼ੋਕ ਨੇ ਇਸ ਏਰੀਏ ਦੇ ਐਂਟੀ-ਸਿੱਖ ਦੰਗਿਆਂ ਵਿੱਚ ਸਰਗਰਮ ਹਿੱਸਾ ਲਿਆ ਸੀ।' ਪਰ ਕਿਉਂਕਿ ਉਹ ਸਾਰੇ ਹੀ 'ਉਹਨਾਂ ਖ਼ਿਲਾਫ਼ ਦਾਇਰ ਹੋਏ ਫ਼ੌਜਦਾਰੀ ਕੇਸਾਂ 'ਚੋਂ ਬਰੀ ਹੋ ਗਏ ਹੋਏ ਹਨ, ਕਮਿਸ਼ਨ ਨੇ ਉਹਨਾਂ ਖ਼ਿਲਾਫ਼ ਅੱਗੋਂ ਹੋਰ ਕੋਈ ਕਾਰਵਾਈ ਕਰਨ ਦੀ ਸਿਫ਼ਾਰਸ਼ ਨਾ ਕੀਤੀ। 'ਸ੍ਰੀਮਾਨ ਭਗਤ ਦੀ ਸਰੀਰਕ ਤੇ ਮਾਨਸਿਕ ਹਾਲਤ ਨੂੰ ਮੱਦੇ ਨਜ਼ਰ ਰਖਦੇ ਹੋਏ' ਉਸ ਤੇ ਵੀ ਕੋਈ ਕਾਰਵਾਈ ਕਰਨ ਦੀ ਸਿਫ਼ਾਰਸ਼ ਨਾ ਕੀਤੀ। ਇਸ ਤਰ੍ਹਾਂ ਕਾਗਜ਼ੀ ਕਾਰਵਾਈ ਮੁਕੰਮਲ ਹੋ ਗਈ ਭਾਵੇਂ ਸਾਰੇ ਹੀ ਵੱਡੇ ਦੋਸ਼ੀ ਬਚ ਗਏ।

# ਇੱਕ ਜੰਗੀ ਹੀਰੋ ਦੀ ਦੁਰਦਸ਼ਾ

ਇੱਕ ਸਿਆਸੀ ਨੇਤਾ ਸੀ ਤੇ ਦੂਸਰਾ ਲੜਾਕੂ ਪਾਇਲਟ। ਇੰਦਰਾ ਗਾਂਧੀ ਤੇ ਮਨਮੋਹਨ ਬੀਰ ਸਿੰਘ ਤਲਵਾੜ ਦਾ ਆਪਸ ਵਿੱਚ ਸ਼ਾਇਦ ਹੀ ਕੁਝ ਸਾਂਝਾ ਹੋਵੇ। ਪਰ, ਜਿਵੇਂ ਕਿਸਮਤ ਨੂੰ ਮਨਜ਼ੂਰ ਸੀ, ਉਹਨਾਂ ਦੀਆਂ ਜ਼ਿੰਦਗੀਆਂ ਇੱਕ ਦੂਜੇ ਨਾਲ ਇੱਕ ਅਲੋਕਾਰੀ ਤਰੀਕੇ ਨਾਲ ਜੁੜੀਆਂ ਸਨ।

ਪਾਕਿਸਤਾਨ ਨਾਲ 1971 ਦੀ ਜੰਗ, ਬੰਗਲਾਦੇਸ਼ ਲਈ ਮੁਕਤੀ ਲੈ ਕੇ ਆਈ ਸੀ ਜੋ ਹਰ ਪੱਖੋਂ ਇੰਦਰਾ ਗਾਂਧੀ ਦੀ ਬਤੌਰ ਪ੍ਰਧਾਨ ਮੰਤਰੀ ਇੱਕ ਸਭ ਤੋਂ ਉੱਤਮ ਘੜੀ ਸੀ। ਇਹ ਉਸ ਲਈ ਭਾਰਤ ਰਤਨ, ਦੇਸ਼ ਦਾ ਸਭ ਤੋਂ ਉੱਚਾ ਸਿਵਲੀਅਨ ਅਵਾਰਡ ਲੈਕੇ ਆਈ। ਉਹੀ ਜੰਗ ਤਲਵਾੜ ਦੇ ਕੈਰੀਅਰ ਦਾ ਵੀ ਸਭ ਤੋਂ ਉੱਚਾ ਬਿੰਦੂ ਬਣਿਆ, ਕਿਉਂਕਿ ਇਹ ਉਸ ਲਈ ਦੂਜਾ ਸਭ ਤੋਂ ਉੱਚਾ ਬਹਾਦਰੀ ਦਾ ਅਵਾਰਡ - ਮਹਾਵੀਰ ਚੱਕਰ ਲੈ ਕੇ ਆਈ।

ਤਲਵਾੜ ਨੂੰ ਵਿਸ਼ੇਸ ਤੌਰ ਤੇ ਉਸ ਤਰੀਕੇ ਲਈ ਸਨਮਾਨਤ ਕੀਤਾ ਗਿਆ, ਜਿਸ ਤਰੀਕੇ ਨਾਲ ਉਸ ਨੇ 3 ਦਸੰਬਰ 1971 ਨੂੰ ਦੇਰ ਰਾਤ ਨੂੰ ਪਾਕਿਸਤਾਨੀ ਹਵਾਈ ਹਮਲੇ 'ਤੇ ਪ੍ਰਤੀਕਿਰਿਆ ਵਿਖਾਈ ਸੀ। ਪੁਰਾਣਕ ਤਾਜ ਮਹਿਲ ਦੇ ਸ਼ਹਿਰ, ਆਗਰਾ ਵਿਖੇ ਤਾਇਨਾਤ ਬੰਬਰ ਸੁਕੈਡਰਨ ਦਾ ਉਹ ਕਮਾਂਡਰ ਸੀ। ਰੰਨਵੇਅ ਦੇ ਘੱਟ ਤੋਂ ਘੱਟ ਨੁਕਸਾਨ ਨਾਲ ਉਹ ਅਚਾਨਕ ਹੋਏ ਹਮਲੇ ਨੂੰ ਪਿਛਾੜਨ ਵਿੱਚ ਕਾਮਯਾਬ ਹੋ ਗਿਆ ਸੀ।

ਜ਼ਿਆਦਾ ਮਹੱਤਵ ਵਾਲੀ ਗੱਲ ਇਹ ਸੀ ਕਿ ਤਲਵਾੜ ਤੇ ਉਸ ਦੇ ਆਦਮੀਆਂ ਨੇ ਆਗਰੇ 'ਤੇ ਹੋਏ ਹਮਲੇ ਦੇ ਇੱਕ ਘੰਟੇ ਦੇ ਅੰਦਰ ਅੰਦਰ ਪਾਕਿਸਤਾਨ ਵਿਰੁੱਧ ਜਵਾਬੀ ਕਾਰਵਾਈ ਸ਼ੁਰੂ ਕਰ ਦਿੱਤੀ ਸੀ। ਉਸ ਦੇ ਅਵਾਰਡ ਦੇ ਪ੍ਰਮਾਨ ਅਨੁਸਾਰ, ਤਲਵਾੜ ਨੇ ਪਾਕਿਸਤਾਨ ਦੇ ਦੂਰ ਅੰਦਰ ਤਕ ਪੰਜ ਹਮਲਿਆਂ ਦੀ ਅਗਵਾਈ ਕੀਤੀ ਅਤੇ ਸਰਗੋਧਾ ਏਅਰ ਫ਼ੋਰਸ ਬੇਸ ਦੀਆਂ ਸਥਾਪਨਾਵਾਂ ਦਾ ਵਿਆਪਕ ਨੁਕਸਾਨ ਕੀਤਾ। ਅਗਲੇ ਦਿਨ, ਉਸ ਨੇ ਚਾਰ ਗੰਨ-ਪੁਜ਼ੀਸ਼ਨਾਂ 'ਤੇ ਹਮਲੇ ਦੀ ਅਗਵਾਈ ਕੀਤੀ ਅਤੇ ਉਹਨਾਂ 'ਚੋਂ ਤਿੰਨ ਨੂੰ ਚੁੱਪ ਕਰਾਉਣ ਵਿੱਚ ਕਾਮਯਾਬ ਹੋ ਗਿਆ। ਇਸ ਤਰ੍ਹਾਂ ਖ਼ੁਸ਼ਕ ਛੰਭ ਖੇਤਰ ਵਿੱਚ ਭਾਰਤੀ ਫ਼ੌਜਾਂ ਦੇ ਅਡਵਾਂਸ ਨੂੰ ਸੁਖਾਲਾ ਬਣਾ ਦਿੱਤਾ। ਉਸ ਨੂੰ ਮਹਾਂਵੀਰ ਚੱਕਰ ਭੇਂਟ ਕਰਦੇ ਸਮੇਂ, ਇੰਦਰਾ ਗਾਂਧੀ ਸਰਕਾਰ ਨੇ ਸਵੀਕਾਰ ਕੀਤਾ ਕਿ ਤਲਵਾੜ ਦੀ 'ਦਲੇਰ ਅਗਵਾਈ, ਉਦੇਸ਼ ਦੀ ਦ੍ਰਿੜ੍ਹਤਾ ਤੇ ਉਡਾਣ ਹੁਨਰ' ਇਸ ਸੁਕੈਡਰਨ ਦੀਆਂ ਪ੍ਰਾਪਤੀਆਂ ਦੇ ਮੁੱਖ ਤੌਰ 'ਤੇ ਜ਼ਿੰਮੇਵਾਰ ਸਨ।

ਤਕਰੀਬਨ ਇੱਕ ਦਹਾਕਾ ਪਿੱਛੋਂ, 31 ਅਕਤੂਬਰ 1984 ਨੂੰ ਇੰਦਰਾ ਗਾਂਧੀ ਦੀ ਹੱਤਿਆ ਨੇ ਤਲਵਾੜ ਦੇ ਜੀਵਨ 'ਤੇ ਵੀ ਭਾਰੀ ਮੁਸੀਬਤ ਢਾਹੀ। ਹੱਤਿਆ ਪਿੱਛੋਂ ਦੀਆਂ ਕਤਲੇ-ਆਮ ਘਟਨਾਵਾਂ ਦੇ ਉਲਟ ਚੱਕਰ ਵਿੱਚ ਸਿੱਖ ਤਲਵਾੜ ਨੂੰ ਗ੍ਰਿਫ਼ਤਾਰ ਕੀਤਾ

ਗਿਆ ਅਤੇ ਇੱਕ ਆਮ ਮੁਜਰਮ ਵਾਂਗ ਪੰਦਰ੍ਹਾਂ ਦਿਨ ਜੇਲ੍ਹ ਵਿੱਚ ਸੁੱਟ ਦਿੱਤਾ ਗਿਆ, ਅਤੇ ਕਸੂਰ ਸੀ ਕਿ ਉਸ ਨੇ ਆਪਣੇ ਘਰ 'ਚੋਂ ਸਵੈ-ਰੱਖਿਆ ਵਿੱਚ ਫਾਇਰਿੰਗ ਕੀਤੀ ਸੀ।

ਉਦੋਂ ਤਕ ਉਹ ਇੱਕ ਗਰੁੱਪ ਕੈਪਟਨ ਦੇ ਤੌਰ 'ਤੇ ਸੇਵਾ-ਮੁਕਤ ਹੋ ਚੁੱਕਾ ਸੀ ਅਤੇ ਚੁਰੰਜਾ ਸਾਲ ਦੀ ਉਮਰ ਵਿੱਚ, ਇੱਕ ਬਿਜ਼ਨੈਸਮੈਨ ਵੱਜੋਂ ਆਪਣੇ ਨਵੇਂ ਕੈਰੀਅਰ ਵਿੱਚ ਸਥਾਪਤ ਹੋ ਚੁੱਕਾ ਸੀ। ਤਲਵਾੜ ਆਪਣੇ ਘਰ ਦੇ ਅਗਲੇ ਹਿੱਸੇ ਵਿੱਚ ਇੱਕ ਗਾਰਮੈਂਟ ਸ਼ੋਅਰੂਮ ਚਲਾ ਰਿਹਾ ਸੀ, ਜਿਹੜਾ ਕੇਂਦਰੀ ਦਿੱਲੀ ਵਿਖੇ ਪੱਛਮੀ ਪਟੇਲ ਨਗਰ ਦੀ ਇੱਕ ਮੇਨ ਰੋਡ ਤੇ ਸਥਿੱਤ ਸੀ। ਉਸ ਘਟਨਾ ਦਾ ਹਿਰਦਾ ਕੰਬਾਊ ਵਰਨਣ, ਇੱਕ ਹਲਫ਼ਨਾਮੇ ਦੇ ਰੂਪ ਵਿੱਚ ਸਾਹਮਣੇ ਆਇਆ, ਜਿਹੜਾ ਉਸ ਨੇ ਮਿਸ਼ਰਾ ਕਮਿਸ਼ਨ ਵਾਲੀ ਪਹਿਲੀ ਨਿਆਇਕ ਜਾਂਚ ਅੱਗੇ ਪੇਸ਼ ਕੀਤਾ। ਦਿੱਲੀ ਭਰ ਵਿੱਚ 1 ਨਵੰਬਰ ਦੀ ਸਵੇਰ ਨੂੰ ਸ਼ੁਰੂ ਹੋਕੇ ਤਿੰਨ ਦਿਨ ਚੱਲੇ ਇਸ ਕਤਲੇ-ਆਮ ਦੇ ਛੇ ਮਹੀਨੇ ਪਿੱਛੋਂ ਇਹ ਕਮਿਸ਼ਨ ਨਿਯੁਕਤ ਕੀਤਾ ਗਿਆ ਸੀ। ਤਲਵਾੜ ਦੀ ਰਿਹਾਇਸ਼ 'ਤੇ ਹਿੰਸਾ ਦੀ ਪਹਿਲੀ ਨਿਸ਼ਾਨੀ ਸਵੇਰੇ 9.30 ਵਜੇ ਵਾਪਰੀ। ਇੱਕ ਧਾੜ ਨੇ ਉਸ ਦੇ ਸ਼ੋਅਰੂਮ 'ਤੇ ਪਥਰਾਓ ਸ਼ੁਰੂ ਕਰ ਦਿੱਤਾ, ਜਦੋਂ ਕਿ ਇਹ ਇਸ ਏਰੀਏ ਦੀਆਂ ਦੂਸਰੀ ਦੁਕਾਨਾਂ ਵਾਂਗ ਬੰਦ ਸੀ, ਮ੍ਰਿਤਕ ਪ੍ਰਾਈਮ ਮਨਿਸਟਰ ਦੇ ਸਤਿਕਾਰ ਵੱਜੋਂ।

ਧਾੜ ਨੇ ਖਿੜਕੀਆਂ ਦੇ ਸ਼ੀਸ਼ੇ, ਸ਼ੋਅਰੂਮ ਦੀਆਂ ਖਿੜਕੀਆਂ ਅਤੇ ਨਿਊਨ ਗਲੋਅ ਤਖ਼ਤੀਆਂ ਤੋੜ ਦਿੱਤੀਆਂ। ਸ਼ਰਾਰਤੀਆਂ 'ਚੋਂ ਕੁਝ ਮੂਹਰਲੇ ਯਾਰਡ ਵਿੱਚ ਦਾਖ਼ਲ ਹੋ ਗਏ ਅਤੇ ਘਰ ਤੇ ਦੁਕਾਨ ਨੂੰ ਅੱਗ ਲਾਉਣ ਦੀ ਕੋਸ਼ਿਸ਼ ਕੀਤੀ। ਤਲਵਾੜ ਨੇ ਆਪਣੀ ਪਤਨੀ ਤੇ ਦੋ ਪੁੱਤਰਾਂ ਦੀ ਸਹਾਇਤਾਂ ਨਾਲ ਅੱਗ ਬੁਝਾ ਦਿੱਤੀ। ਇਸ ਤਰ੍ਹਾਂ ਉਹ ਆਪਣੇ ਹੀ ਸਾਧਨਾਂ ਦੇ ਆਸਰੇ ਜੋਗੇ ਰਹਿ ਗਏ ਸਨ ਜਦੋਂ ਕਿ ਪਟੇਲ ਨਗਰ ਪੁਲਿਸ ਸਟੇਸ਼ਨ ਉਸੇ ਰੋਡ 'ਤੇ ਤਲਵਾੜ ਦੇ ਘਰ ਤੋਂ ਅੱਧਾ ਕਿਲੋਮੀਟਰ ਤੋਂ ਘੱਟ ਫ਼ਾਸਲੇ 'ਤੇ ਸਥਿੱਤ ਸੀ। ਕਿਉਂਕਿ ਪੁਲਿਸ ਨੇ ਮੁੜ ਮੁੜ ਕੀਤੇ ਫ਼ੋਨਾਂ ਦਾ ਕੋਈ ਜਵਾਬ ਨਾ ਦਿੱਤਾ, ਜੰਗੀ ਹੀਰੋ ਆਪਣੇ ਪਰਿਵਾਰ ਸਮੇਤ ਧਾੜ ਦਾ ਮਿੰਨਤ-ਤਰਲਾ ਕਰਨ ਲਈ ਤਕਰੀਬਨ 10.00 ਵਜੇ ਬਾਹਰ ਆ ਗਿਆ।

'ਮੇਰੇ ਕੋਲ ਮੇਰੇ ਹੱਥ ਵਿੱਚ ਮੇਰੀ 12-ਬੋਰ ਦੀ ਲਾਇਸੰਸਡ ਗੰਨ ਅਤੇ ਮੇਰੇ ਪੁੱਤਰਾਂ ਕੋਲ ਹਾਕੀਆਂ ਸਨ। ਅਸੀਂ ਭੀੜ ਨਾਲ ਲੜੇ ਨਹੀਂ, ਪਰ ਹੱਥ ਜੋੜ ਕੇ ਸਾਡੇ ਘਰ ਨੂੰ ਛੱਡ ਜਾਣ ਦੀ ਬੇਨਤੀ ਕੀਤੀ। ਮੈਂ ਉਹਨਾਂ ਨੂੰ ਸਮਝਾਇਆ ਕਿ ਮੈਂ ਇੱਕ ਸੇਵਾ-ਮੁਕਤ ਡੀਫ਼ੈਂਸ ਅਫ਼ਸਰ ਹਾਂ। ਮੈਂ ਪਾਕਿਸਤਾਨ ਵਿਰੁੱਧ 1971 ਦੀ ਜੰਗ ਲੜੀ ਸੀ ਅਤੇ ਮੈਨੂੰ ਮਹਾਂਵੀਰ ਚੱਕਰ ਨਾਲ ਸਨਮਾਨਿਤ ਕੀਤਾ ਗਿਆ ਹੋਇਆ ਹੈ', ਤਲਵਾੜ ਨੇ ਮਿਸ਼ਰਾ ਕਮਿਸ਼ਨ ਸਾਹਮਣੇ ਆਪਣੇ ਹਲਫ਼ਨਾਮੇ ਵਿੱਚ ਇਹ ਜ਼ਾਹਰ ਕੀਤਾ।

ਪਰ, 1971 ਦੀ ਉਸ ਅਭਾਗੀ ਰਾਤ ਦੇ ਉਲਟ, ਤਲਵਾੜ 1984 ਵਿੱਚ ਆਪਣੇ ਦੇਸ਼ ਦੇ ਹੁੱਲੜਾਂ ਦੇ ਹਮਲੇ ਨੂੰ ਪਿਛਾੜਨ ਵਿੱਚ ਅਸਫਲ ਰਿਹਾ। ਕੇਵਲ ਉਸ ਦੇ ਹਿੰਦੂ ਗੁਆਂਢੀਆਂ ਦੇ ਦਖ਼ਲ ਦੇਣ 'ਤੇ ਹੀ ਧਾੜ ਉਸ ਦੇ ਘਰੋਂ ਨਿਕਲੀ ਪਰ ਰਾਹਤ ਥੋੜ-ਵਕਤੀ ਹੀ ਸਾਬਤ ਹੋਈ। ਕਿਉਂਕਿ ਧਾੜ 11.30 ਵਜੇ ਮੁੜ ਵਾਪਸ ਆ ਗਈ। ਸੜਕ ਦੇ

ਦੂਜੇ ਪਾਸੇ ਇੱਕ ਫ਼ਰਨੀਚਰ ਸ਼ਾਪ ਨੂੰ ਅੱਗ ਲਾਉਣ ਪਿੱਛੋਂ, ਭੀੜ ਨੇ ਆਪਣਾ ਧਿਆਨ ਤਲਵਾੜ ਦੀ ਦੁਕਾਨ ਵੱਲ ਮੋੜ ਦਿੱਤਾ। ਦੰਗਈਆਂ ਨੇ ਉਸ ਦੇ ਸ਼ੱਟਰ ਤੋੜ ਦਿੱਤੇ ਅਤੇ ਦੂਜੀ ਵਾਰ ਤਲਵਾੜ ਦੀ ਦੁਕਾਨ ਨੂੰ ਅੱਗ ਲਾ ਦਿੱਤੀ। ਅੱਗ ਫਿਰ ਉਹਨੇ ਆਪਣੇ ਪਰਿਵਾਰ ਦੀ ਸਹਾਇਤਾ ਨਾਲ ਬੁਝਾ ਦਿੱਤੀ।

ਮਾਲਕ ਦੇ ਹੱਥ ਵਿਚ ਗੰਨ ਦੇ ਡਰ ਨੇ ਸ਼ਰਾਰਤੀਆਂ ਨੂੰ ਉਹਨਾਂ ਦੇ ਸ਼ੋਅਰੂਮਾਂ ਨੂੰ ਲੁੱਟਣ ਤੋਂ ਰੋਕੀ ਰੱਖਿਆ। ਤਲਵਾੜ ਨੇ ਗੰਨ ਦੀ ਵਰਤੋਂ ਕਰਨ ਤੋਂ ਗੁਰੇਜ਼ ਕੀਤਾ, ਉਦੋਂ ਤਕ ਜਦੋਂ ਦੰਗਈਆਂ ਨੇ ਉਸ ਨੂੰ ਇਸ ਦੀ ਵਰਤੋਂ ਕਰਨ ਦੀ ਹਿੰਮਤ ਨੂੰ ਵੰਗਾਰਿਆ। 'ਮੈਂ ਉਹਨਾਂ ਨੂੰ ਸਮਝਾਇਆ ਕਿ ਮੇਰੀ ਉਹਨਾਂ ਨਾਲ ਕੋਈ ਦੁਸ਼ਮਣੀ ਨਹੀਂ ਅਤੇ ਮੈਂ ਉਹਨਾਂ 'ਤੇ ਸਿਰਫ਼ ਉਦੋਂ ਗੋਲੀ ਚਲਾਵਾਂਗਾ ਜਦੋਂ ਮੇਰੀ ਜਾਂ ਮੇਰੇ ਕਿਸੇ ਪਰਿਵਾਰ ਦੇ ਮੈਂਬਰ ਦੀ ਜ਼ਿੰਦਗੀ ਖ਼ਤਰੇ ਵਿੱਚ ਹੋਈ।' ਉਸ ਦੀ ਖ਼ੁਸ਼ਕਿਸਮਤੀ, ਗੁਆਂਢੀਆਂ ਨੇ ਮੁੜ ਧਾੜ ਨੂੰ ਮਨਾ ਲਿਆ ਅਤੇ ਉਹਨਾਂ ਨੂੰ ਉੱਥੋਂ ਚਲੇ ਜਾਣ ਲਈ ਮਜਬੂਰ ਕਰ ਦਿੱਤਾ। ਕਿਉਂਕਿ ਪੁਲਿਸ ਹਾਲੀ ਵੀ ਮੌਕੇ 'ਤੇ ਨਹੀਂ ਸੀ ਆਈ, ਤਲਵਾੜ ਦੇ ਗੇਟ ਦੀ ਰਾਖੀ ਲਈ ਗੁਆਂਢੀਆਂ ਨੇ ਵਾਰੀਆਂ ਬੰਨ੍ਹ ਲਈਆਂ। ਤਲਵਾੜ ਦੇ ਘਰ ਉੱਤੇ ਤੀਜਾ ਤੇ ਆਖ਼ਰੀ ਹਮਲਾ ਸ਼ਾਮ 2.30 ਵਜੇ ਸ਼ੁਰੂ ਹੋਇਆ, ਜਦੋਂ ਦੋ ਸਰਕਾਰੀ ਬੱਸਾਂ ਅਚਾਨਕ ਗੇਟ ਸਾਹਮਣੇ ਆ ਰੁਕੀਆਂ। ਉਹਨਾਂ ਬੱਸਾਂ ਵਿੱਚੋਂ ਉੱਤਰੇ ਸਾਰੇ ਲੋਕ ਲੋਹੇ ਦੀਆਂ ਸਲਾਖ਼ਾਂ ਤੇ ਅੱਗ-ਲਾਊ ਸਮੱਗਰੀ ਨਾਲ ਲੈਸ ਸਨ, ਅਤੇ ਹੋਰ ਵੀ ਜ਼ਿਆਦਾ ਭੜਕਾਊ ਨਾਹਰੇ ਲਾ ਰਹੇ ਸਨ। ਥੋੜੇ ਚਿਰ ਵਿੱਚ ਹੀ, ਉਹਨਾਂ ਨੇ ਇੱਕ ਵੱਡੀ ਤੇ ਪਹਿਲੀਆਂ ਨਾਲੋਂ ਹੋਰ ਜ਼ਿਆਦਾ ਜਨੂੰਨੀ ਧਾੜ ਤਿਆਰ ਕਰ ਲਈ। ਦ੍ਰਿੜ੍ਹ ਸੰਕਲਪੀ ਗੁਆਂਢੀਆਂ ਨੇ ਭੀੜ ਨੂੰ ਦੂਰ ਰੱਖਣ ਦਾ ਫਿਰ ਵੀ ਪ੍ਰਬੰਧ ਕਰ ਲਿਆ।

ਸ਼ਾਮ 4.00 ਵਜੇ ਤਕ ਭੀੜ ਬਹੁਤ ਵੱਧ ਗਈ, ਅੰਦਾਜ਼ਨ 2000 (ਸਥਾਨਕ ਸਟੇਸ਼ਨ ਹਾਊਸ ਅਫ਼ਸਰ ਦੇ ਅੰਦਾਜ਼ੇ ਅਨੁਸਾਰ) ਤੋਂ 5000 ਤਕ (ਤਲਵਾੜ ਦੇ ਅਨੁਮਾਨ ਅਨੁਸਾਰ)। ਜਿਵੇਂ ਹੀ ਨਾਹਰੇ ਜ਼ਿਆਦਾ ਵੈਰ-ਪੂਰਨ ਹੋ ਰਹੇ ਸਨ, ਸਥਿੱਤੀ ਕੰਟਰੋਲ ਤੋਂ ਬਾਹਰ ਜਾ ਰਹੀ ਸੀ, ਅਤੇ ਹਜੂਮ ਹੋਰ ਜ਼ਿਆਦਾ ਬੇਚੈਨ ਹੋਈ ਜਾ ਰਿਹਾ ਸੀ। ਸ਼ੁਰੂ ਹੋਏ ਪੱਥਰਾਓ ਨਾਲ ਭੀੜ ਨੇ ਇੱਕ ਗੁਆਂਢੀ ਨੂੰ ਜ਼ਖ਼ਮੀ ਕਰ ਦਿੱਤਾ।

ਕੋਈ ਹੈਰਾਨੀ ਨਹੀਂ, ਬੇਹੱਥਿਆਰੇ ਗੁਆਂਢੀਆਂ ਵੱਲੋਂ ਉਪਲਬਧ ਕੀਤੀ ਗਈ ਰੱਖਿਆ ਦੀ ਹਲਕੀ ਜਿਹੀ ਦੀਵਾਰ ਭੀੜ ਦੇ ਹਮਲੇ ਨਾਲ ਢਹਿ ਢੇਰੀ ਹੋ ਗਈ। ਜਦੋਂ ਧਾੜ ਨੇ ਬਾਹਰਲੇ ਗੇਟ ਦੇ ਤਾਲੇ ਤੋੜ ਲਏ, ਉਸ ਭੀੜ ਦੇ ਇੱਕ ਹਿੱਸੇ ਨੇ ਦੁਕਾਨ ਲੁੱਟਣੀ ਸ਼ੁਰੂ ਕਰ ਦਿੱਤੀ ਜਦੋਂ ਕਿ ਬਾਕੀ ਲੋਕ ਘਰ ਵਾਲਿਆਂ ਨੂੰ ਲੱਭਣ ਲਈ ਘਰ ਵਿੱਚ ਖਿੱਲਰ ਗਏ। ਤਲਵਾੜ ਤੇ ਉਸ ਦਾ ਪਰਿਵਾਰ, ਘਰ ਦੇ ਪਿਛਲੇ ਹਿੱਸੇ ਵਿੱਚ ਲੁੱਕਿਆ ਹੋਇਆ ਸੀ। ਇਸ ਨਿਰਾਸ਼ਤਾ ਭਰੀ ਆਸ ਨਾਲ ਕਿ ਭੀੜ ਦੁਕਾਨ ਲੁੱਟੇਗੀ ਅਤੇ ਚਲੀ ਜਾਵੇਗੀ।

ਹਮਲਾਵਰ ਲੁੱਟਣ ਨਾਲ ਵੀ ਸੰਤੁਸ਼ਟ ਨਾ ਹੋਏ। ਉਹਨਾਂ ਨੇ ਦੁਕਾਨ ਨੂੰ ਅੱਗ ਲਾ ਦਿੱਤੀ, ਅਤੇ ਗਾੜ੍ਹੇ ਧੂੰਏਂ ਦੇ ਵਰੋਲੇ ਘਰ ਦੇ ਅੰਦਰ ਦਾਖ਼ਲ ਹੋ ਗਏ। ਧਾੜ ਨੇ ਪਿਛਲੇ ਦਰਵਾਜ਼ੇ ਨੂੰ ਤੋੜ ਕੇ, ਮਾਲਕਾਂ ਨੂੰ ਉਹਨਾਂ ਦੀ ਲੁਕਣ ਥਾਂ ਤੋਂ ਲੱਭ ਲਿਆ। ਇੱਕ

ਹਮਲਾਵਰ ਨੇ ਲੋਹੇ ਦੀ ਰਾਡ ਨਾਲ ਤਲਵਾੜ ਦੇ ਚਿਹਰੇ 'ਤੇ ਸੱਟ ਮਾਰੀ ਤੇ ਉਸ ਦੇ ਬੁੱਲ੍ਹ ਨੂੰ ਕੱਟਦਿਆਂ ਦੰਦ ਤੋੜ ਦਿੱਤੇ। ਇਨ੍ਹਾਂ ਹਾਲਾਤ ਵਿੱਚ, ਆਪਣੇ ਆਪ ਨੂੰ ਅਤੇ ਆਪਣੇ ਪਰਿਵਾਰ ਨੂੰ ਕਾਤਲਾਨਾ ਧਾੜ ਤੋਂ ਬਚਾਉਣ ਦੇ ਆਖ਼ਰੀ ਚਾਰੇ ਵੱਜੋਂ, ਤਲਵਾੜ ਨੇ ਗੋਲੀ ਚਲਾ ਦਿੱਤੀ।

ਗੋਲੀ ਦੀ ਅਵਾਜ਼ ਦਾ ਤੁਰੰਤ ਅਸਰ ਹੋਇਆ ਨਜ਼ਰ ਆਇਆ। ਘਬਰਾਹਟ ਵਿੱਚ ਸ਼ਰਾਰਤੀ ਤਲਵਾੜ ਦੇ ਘਰ 'ਚੋਂ ਭੱਜ ਨਿਕਲੇ। ਪਰ ਉਹ ਫਿਰ ਸੜਕ 'ਤੇ ਇਕੱਠੇ ਹੋ ਗਏ। ਅਤੇ ਇਹ ਉਸ ਦੀ ਜਾਇਦਾਦ ਤੇ ਧਾੜ ਦੇ ਹਮਲਿਆਂ ਦੇ ਸ਼ੁਰੂ ਹੋਣ ਦੇ ਅੱਠ ਘੰਟਿਆਂ ਪਿੱਛੋਂ ਵਾਪਰਿਆ। ਤਲਵਾੜ ਨੂੰ ਪਹਿਲੀ ਵਾਰ ਇਸ ਮੌਕੇ 'ਤੇ ਪੁਲਿਸ ਨਜ਼ਰ ਆਈ। ਪਰ ਉਹਨਾਂ ਦੇ ਪਹੁੰਚਣ ਨਾਲ, ਭਾਵੇਂ ਦੇਰੀ ਨਾਲ ਹੀ, ਧਾੜ 'ਤੇ ਕੋਈ ਅਸਰ ਨਹੀਂ ਸੀ ਹੋ ਰਿਹਾ ਜਾਪਦਾ।

ਖਾਕੀ ਵਰਦੀਆਂ ਵਾਲੇ ਥੋੜੇ ਜਿਹੇ ਬੰਦਿਆਂ, ਅਵੱਸ਼ ਹੀ ਪੁਲਿਸ ਕਰਮਚਾਰੀ ਸਨ, ਨੇ ਹਜੂਮ ਨੂੰ ਖਿੰਡਾਉਣ ਦੀ ਕੋਈ ਕੋਸ਼ਿਸ਼ ਨਾ ਕੀਤੀ। ਇਸ ਦੀ ਬਜਾਏ, ਉਹ ਆਪ ਉਸ ਵਿੱਚ ਰਲ ਗਏ। ਉਹਨਾਂ ਵਰਦੀਧਾਰੀ ਆਦਮੀਆਂ ਨੇ ਤਲਵਾੜ ਦੀ ਗੋਲਾਬਾਰੀ ਦਾ ਮੋੜਵਾਂ ਜਵਾਬ ਦੇਣ ਲਈ ਭੀੜ ਨੂੰ ਬੰਦੂਕਾਂ ਫੜਾ ਦਿੱਤੀਆਂ। ਉਹਨਾਂ ਨੇ ਤਲਵਾੜ ਦੇ ਘਰ 'ਤੇ ਮੁੜ ਮੁੜ ਕੇ ਗੋਲੀ ਚਲਾਈ। ਉਹਨਾਂ ਦੀ ਸਹਾਇਤਾ ਨੇ ਧਾੜ ਨੂੰ ਉਥੇ ਠਹਿਰੇ ਰਹਿਣ ਲਈ ਦਲੇਰ ਕਰ ਦਿੱਤਾ ਜਦੋਂ ਅਪਣੇ ਘਰ ਦੀ ਪਹਿਲੀ ਮੰਜ਼ਲ ਤੋਂ ਤਲਵਾੜ ਮੋੜਵਾਂ ਫ਼ਾਇਰ ਕਰ ਰਿਹਾ ਸੀ।

ਇਸ ਪਿੱਛੋਂ ਭੀੜ ਦਾ ਇੱਕ ਹਿੱਸਾ ਗੁਆਂਢੀ ਇਮਾਰਤਾਂ ਦੀ ਛੱਤ 'ਤੇ ਚੜ੍ਹ ਗਿਆ ਅਤੇ ਓਨ੍ਹਾਂ ਨੇ ਤਲਵਾੜ ਦੇ ਘਰ 'ਤੇ ਅੱਗ-ਗੋਲੇ ਸੁੱਟੇ। ਇਸ ਮੌਕੇ 'ਤੇ ਉਸ ਦੀ ਬਰਸਾਤੀ (ਚਬੂਤਰੇ 'ਤੇ ਇਕੱਲ੍ਹਾ ਕਮਰਾ) ਨੂੰ ਅੱਗ ਲੱਗ ਗਈ। ਇਸ ਵਿਘਨ ਦਾ ਲਾਭ ਲੈਂਦਿਆਂ, ਧਾੜ ਨੇ ਇੱਕ ਵਾਰੀ ਮੁੜ ਤਲਵਾੜ ਦੇ ਘਰ ਵਿੱਚ ਦਾਖ਼ਲ ਹੋਣ ਦੀ ਕੋਸ਼ਿਸ਼ ਕੀਤੀ। ਇਸ ਪਿਛੋਂ ਦੀ ਗੋਲਾ ਬਾਰੀ ਵਿੱਚ, ਧਾੜ ਦੇ ਤਿੰਨ ਮੈਂਬਰ ਮੌਕੇ 'ਤੇ ਹੀ ਮਰ ਗਏ, ਅਤੇ ਸੱਤ ਜ਼ਖ਼ਮੀਆਂ 'ਚੋਂ ਦੋ ਹਸਪਤਾਲ ਵਿੱਚ ਦੰਮ ਤੋੜ ਗਏ।

ਤਲਵਾੜ ਦੀ ਰਿਹਾਇਸ਼ ਅੱਗੇ ਭੀੜ ਦੇ ਮਿਰਤਕਾਂ ਤੇ ਜ਼ਖ਼ਮੀਆਂ ਦੀ ਗਿਣਤੀ ਨੇ ਪੁਲਿਸ ਫ਼ੋਰਸ ਨੂੰ ਡਰਾ ਦਿੱਤਾ, ਜਿਸ ਕਰਕੇ ਦੋ ਬਹੁਤ ਸੀਨੀਅਰ ਅਫ਼ਸਰ ਛੇਤੀ ਛੇਤੀ ਇੱਕ ਦੂਜੇ ਦੇ ਅੱਗੇ ਪਿੱਛੇ ਮੌਕੇ 'ਤੇ ਆ ਗਏ। ਪਹਿਲਾਂ, ਦਿੱਲੀ ਦੇ ਕੇਂਦਰੀ ਜ਼ਿਲ੍ਹੇ ਦਾ ਇਨਚਾਰਜ ਪੁਲਿਸ ਅਫ਼ਸਰ ਅਮੋਦ ਕਾਂਤ ਆਇਆ। ਅਤੇ ਫਿਰ, ਪੁਲਿਸ ਕਮਿਸ਼ਨਰ ਸੁਭਾਸ਼ ਟੰਡਨ ਆਪ ਭੱਜਦਾ ਆਇਆ।

ਦੋ ਨਿਆਂਇਕ ਜਾਂਚਾਂ ਅੱਗੇ ਆਪਣੀ ਲਿਖਤੀ ਗਵਾਹੀ ਵਿੱਚ, ਟੰਡਨ ਨੇ ਖੁਲਾਸਾ ਕੀਤਾ ਕਿ ਉਸ ਨੂੰ ਪੱਛਮੀ ਪਟੇਲ ਨਗਰ ਦੀ ਗੜ-ਬੜ ਦੀ ਰਿਪੋਰਟ ਉਦੋਂ ਮਿਲੀ ਸੀ ਜਦੋਂ ਉਹ ਕੈਬਨਿਟ ਸੈਕਰੀਟੇਰਿਅਟ ਵਿਖੇ ਸ਼ਾਮ 5.30 ਵਜੇ ਗ੍ਰਹਿ ਮੰਤਰੀ ਪੀ. ਵੀ. ਨਰਸਿਮ੍ਹਾ ਰਾਓ ਵੱਲੋਂ ਬੁਲਾਈ ਮੀਟਿੰਗ ਲਈ ਜਾਣ ਹੀ ਵਾਲਾ ਸੀ। ਆਪਣੇ ਵੱਲੋਂ ਮੀਟਿੰਗ ਵਿੱਚ ਪਹੁੰਚਣ ਲਈ ਆਪਣੇ ਇੱਕ ਉੱਪ ਸਹਾਇਕ ਅਫ਼ਸਰ ਦੀ ਡਿਊਟੀ ਲਗਾ ਕੇ, ਟੰਡਨ ਆਪ ਕਾਹਲੀ ਨਾਲ ਤਲਵਾੜ ਦੀ ਰਿਹਾਇਸ਼ ਵੱਲ ਭੱਜ ਆਇਆ, ਜਿਵੇਂ ਰਿਪੋਰਟ

ਕਹਿੰਦੀ ਹੈ ਕਿ 'ਇੱਕ ਸਿੱਖ ਨੇ ਆਪਣੇ ਘਰ ਦੀ ਪਹਿਲੀ ਮੰਜ਼ਲ ਤੋਂ ਇੱਕ ਹਜੂਮ 'ਤੇ ਗੋਲ ਚਲਾਈ ਸੀ, ਜਿਸ ਨੇ ਹੇਠਲੀ ਮੰਜ਼ਿਲ ਨੂੰ ਅੱਗ ਲੱਗਾਈ ਸੀ।'

ਸਭ ਤੋਂ ਉੱਚੇ ਅਹੁਦੇ ਵਾਲੇ ਪੁਲਿਸ ਅਫ਼ਸਰ ਦਾ ਮੌਕੇ 'ਤੇ ਪਹੁੰਚਣ ਦਾ ਤਲਵਾੜ ਦੇ ਖ਼ੂਨ ਦੀ ਪਿਆਸੀ ਧਾੜ ਉੱਪਰ ਕੋਈ ਅਸਰ ਨਾ ਪਿਆ। ਪੁਲਿਸ ਨੇ ਹਾਲੀ ਵੀ ਕਿਸੇ ਸ਼ਰਾਰਤੀ ਨੂੰ ਫੜਨ ਜਾਂ ਗ਼ੈਰਕਾਨੂੰਨੀ ਇਕੱਠ ਨੂੰ ਖਿੰਡਾਉਣ ਦੀ ਕੋਈ ਕੋਸ਼ਿਸ਼ ਨਾ ਕੀਤੀ। ਕਾਨੂੰਨ ਨੂੰ ਲਾਗੂ ਕਰਨ ਦੀ ਬਜਾਏ ਉਹਨਾਂ ਦਾ ਸਾਰਾ ਧਿਆਨ ਤਲਵਾੜ ਨੂੰ ਨਿਹੱਥੇ ਕਰਨ 'ਤੇ ਕੇਂਦ੍ਰਿਤ ਸੀ।

ਇੱਕ ਮੇਜਰ ਦੀ ਅਗਵਾਈ ਵਾਲੇ ਇੱਕ ਆਰਮੀ ਯੂਨਿਟ ਨੂੰ ਕਾਰਵਾਈ ਲਈ ਲਾ ਦੇਣ ਪਿੱਛੋਂ ਵੀ ਪੁਲਿਸ ਨੇ ਧਾੜ ਵੱਲ ਕੋਈ ਧਿਆਨ ਨਾ ਦਿੱਤਾ। ਫ਼ੌਜ ਦੀ ਪਹੁੰਚ, ਜਿਹੜੀ ਪਬਲਿਕ ਅਮਨ ਚੈਨ ਦੀ ਅੰਤਿਮ ਬਚਾਓ ਦੇ ਪ੍ਰਬੰਧ ਵਾਸਤੇ ਭੈਅ ਪੈਦਾ ਕਰਨ ਲਈ ਪ੍ਰਸਿੱਧ ਹੈ, ਨੇ ਇੱਕ ਜੰਗੀ ਹੀਰੋ ਤੇ ਹਮਲਾਵਰ ਭੀੜ 'ਤੇ ਕੋਈ ਵੀ ਫ਼ਰਕ ਨਾ ਪਾਇਆ। ਇਹ ਵਿਅੰਗ ਕਿਸੀ ਨੂੰ ਵੀ ਨਜ਼ਰ ਨਹੀਂ ਆ ਰਿਹਾ ਸੀ।

ਗੋਲਾਬਾਰੀ ਤਦ ਖ਼ਤਮ ਹੋਈ ਜਦ ਪੁਲਿਸ ਦੇ ਡਿਪਟੀ ਕਮਿਸ਼ਨਰ ਅਮੋਦ ਕਾਂਤ ਨੇ ਗੁਆਂਢੀ ਇਮਾਰਤ ਦੇ ਚਬੂਤਰੇ 'ਤੇ ਖੜੇ ਹੋਕੇ ਲਾਊਡ ਸਪੀਕਰ ਨਾਲ ਤਲਵਾੜ ਨਾਲ ਗੱਲਬਾਤ ਕੀਤੀ ਅਤੇ ਉਸ ਨੂੰ ਹੱਥਿਆਰ ਸੁੱਟ ਦੇਣ ਲਈ ਮਨਾ ਲਿਆਂ। ਤਲਵਾੜ ਨੇ ਆਪਣੀ ਗੰਨ ਤੇ ਐਮੂਨੀਸ਼ਨ ਦੇ ਸੱਠ ਕਾਰਤੂਸਾਂ ਸਮੇਤ ਆਪਣੇ ਆਪ ਨੂੰ ਪੁਲਿਸ ਦੇ ਹਵਾਲੇ ਕਰ ਦਿੱਤਾ। ਤਲਵਾੜ ਨੇ ਇਹ ਕਾਂਤ ਦੇ ਵਾਅਦੇ ਤੇ ਨਿਰਭਰ ਕਰਦਿਆਂ ਕੀਤਾ ਕਿ ਪੁਲਿਸ ਉਸ ਦੀ ਅਤੇ ਉਸ ਦੇ ਪਰਿਵਾਰ ਦੀ ਰੱਖਿਆ ਕਰੇਗੀ ।

ਪਰ ਕਾਂਤ ਆਪਣੇ ਵਾਅਦੇ ਤੋਂ ਮੁੱਕਰ ਗਿਆ। ਤਲਵਾੜ ਨੂੰ ਹਮਲੇ ਦਾ ਸ਼ਿਕਾਰ (ਜੋ ਉਹ ਸੀ) ਸਮਝਣ ਦੀ ਥਾਂ ਕਾਂਤ ਨੇ ਉਸ ਨੂੰ ਸਾਰੇ ਹੀ ਘਟਨਾਕ੍ਰਮ ਦਾ ਹਮਲਾਵਰ ਬਣਾ ਦਿੱਤਾ ਕਿਉਂਕਿ ਘੇਰੇ ਵਿੱਚ ਆਏ ਨੇ ਆਪਣੇ ਹੀ ਘਰ 'ਚੋਂ ਉਸ ਨੇ ਸਵੈ-ਰੱਖਿਆ ਲਈ ਗੋਲੀ ਚਲਾਈ ਸੀ। ਪੁਲਿਸ ਨੇ ਉਸ 'ਤੇ ਹੀ ਕਤਲ ਦਾ ਕੇਸ ਪਾ ਦਿੱਤਾ।

ਇਹ ਸੀ, ਅਸਲੀਅਤ ਵਿੱਚ, 1 ਨਵੰਬਰ ਨੂੰ ਪਟੇਲ ਨਗਰ ਪੁਲਿਸ ਸਟੇਸ਼ਨ ਵਿੱਚ ਰਜਿਸਟਰ ਹੋਣ ਵਾਲਾ ਪਹਿਲਾ ਕੇਸ, ਇੱਕ ਸਿੱਖ ਦੇ ਖ਼ਿਲਾਫ਼ ਇੱਕ ਕਤਲ ਦਾ ਕੇਸ, ਉਸੇ ਹੀ ਦਿਨ ਜਦੋਂ ਪੂਰੀ ਰਾਜਧਾਨੀ ਵਿੱਚ ਉਹ ਤੇ ਉਸ ਦੀ ਕੌਮ ਦੇ ਹਜ਼ਾਰਾਂ ਦੂਜੇ ਲੋਕਾਂ ਉੱਤੇ ਹਮਲੇ ਹੋ ਰਹੇ ਸਨ। ਕਿਉਂਕਿ ਉਹਨਾਂ ਵੱਲੋਂ ਦਰਜ ਕੀਤੀ ਪਹਿਲੀ ਸੂਚਨਾ ਰਿਪੋਰਟ ਨੇ ਸਾਰਾ ਦੋਸ਼ ਪੂਰੀ ਤਰ੍ਹਾਂ ਤਲਵਾੜ 'ਤੇ ਹੀ ਮੜਿਆ ਸੀ, ਪੁਲਿਸ ਨੇ ਧਾੜ ਦੇ ਕਿਸੇ ਵੀ ਮੈਂਬਰ ਖ਼ਿਲਾਫ਼ ਕੋਈ ਕਾਰਵਾਈ ਨਾ ਕੀਤੀ। ਸੀਨੀਅਰ ਪੁਲਿਸ ਅਫ਼ਸਰਾਂ ਦੇ ਉੱਥੇ ਹਾਜ਼ਰ ਹੁੰਦਿਆਂ ਹੋਇਆਂ ਵੀ ਕਰਫ਼ਿਊ ਲਗਾਣ ਦੀ ਕਿਸੇ ਨੇ ਕੋਈ ਕੋਸ਼ਿਸ਼ ਨਾ ਕੀਤੀ।

ਤਲਵਾੜ ਦੇ ਮਿਲਟਰੀ ਪ੍ਰਮਾਣ ਪੱਤਰ ਵੀ ਉਸ ਨੂੰ ਉਹ ਸਤਿਕਾਰ ਦਿਵਾਉਣ ਵਿੱਚ ਕੋਈ ਸਹਾਇਤਾ ਨਾ ਕਰ ਸਕੇ ਜਿਸ ਦਾ ਉਹ ਕਤਲ-ਦੋਸ਼ੀ ਦੇ ਤੌਰ 'ਤੇ ਹੱਕਦਾਰ ਸੀ। ਪੁਲਿਸ ਨੇ ਉਸ ਦਾ ਏਅਰਫ਼ੋਰਸ ਦਾ ਪਛਾਣ ਕਾਰਡ ਵੀ ਜ਼ਬਤ ਕਰ ਲਿਆ ਅਤੇ ਉਸ ਨੂੰ ਪੁਲਿਸ ਹਵਾਲਾਤ ਵਿੱਚ ਸੁੱਟ ਦਿੱਤਾ। ਉਸਨੂੰ 3 ਨਵੰਬਰ ਨੂੰ ਬਾਕਾਇਦਾ

ਗ੍ਰਿਫ਼ਤਾਰ ਕੀਤਾ ਗਿਆ ਅਤੇ ਪੰਦਰ੍ਹਾਂ ਦਿਨਾਂ ਲਈ ਤਿਹਾੜ ਜੇਲ੍ਹ ਵਿੱਚ ਬੰਦੀ ਰੱਖਿਆ ਗਿਆ।

ਉਸ ਵੱਲੋਂ ਸਬੰਧਤ ਅਧਿਕਾਰੀਆਂ ਨੂੰ ਦੱਸਣ ਦੇ ਬਾਵਜੂਦ ਵੀ ਕਿ ਉਸ ਪਾਸ ਮਾਸਟਰ ਆਫ਼ ਆਰਟਸ ਦੀ ਡਿਗਰੀ ਹੈ, ਅਤੇ ਉਹ ਸਨਮਾਨਤ ਏਅਰ ਫ਼ੋਰਸ ਦੀ ਇੱਕ ਉੱਚੀ ਪਦਵੀ ਤੋਂ ਸੇਵਾ-ਮੁਕਤ ਅਫ਼ਸਰ ਹੈ ਤਲਵਾੜ ਨੂੰ 'ਸੀ ਕਲਾਸ' ਕੈਦੀਆਂ ਨਾਲ ਰੱਖਿਆ ਗਿਆ ਜਿਹੜੇ ਆਮ ਤੌਰ 'ਤੇ ਗ਼ਰੀਬ ਤੇ ਅਨਪੜ੍ਹ ਹੁੰਦੇ ਹਨ। ਇੱਕ ਹੋਰ ਦੰਗੇ ਦਾ ਸ਼ਿਕਾਰ ਨਰਿੰਦਰ ਸਿੰਘ ਵੀ ਤਕਰੀਬਨ ਉਸੇ ਸਮੇਂ ਤਿਹਾੜ ਜੇਲ੍ਹ ਵਿੱਚ ਸੀ। ਉਸ ਨੇ 2001 ਵਿੱਚ ਦੂਜੀ ਨਿਆਇਕ ਜਾਂਚ ਸਾਹਮਣੇ ਗੁਆਹੀ ਦੇਂਦਿਆਂ ਖੁਲਾਸਾ ਕੀਤਾ ਕਿ ਉੱਥੇ ਦੇ ਅਧਿਕਾਰੀਆਂ ਨੇ ਤਲਵਾੜ ਨੂੰ 'ਕੈਦੀਆਂ ਦੇ ਸ਼ੌਚਾਲੇ ਸਾਫ਼ ਕਰਨ ਲਈ ਮਜਬੂਰ ਕੀਤਾ।'

ਭਾਵੇਂ ਤਲਵਾੜ ਦਾ ਕੇਸ 1984 ਕਤਲਾਮ ਦੀਆਂ ਦੋਹਾਂ ਨਿਆਂਇਕ ਜਾਂਚਾਂ ਵਿੱਚ ਪੇਸ਼ ਹੋਇਆ, ਪਰ ਪੁਲਿਸ ਕਦੀ ਵੀ ਇਸ ਤੋਂ ਬਰੀ ਨਾ ਹੋਈ ਕਿ ਉਸ ਨੇ ਉਸ ਨੂੰ ਕਿਉਂ ਬਲੀ ਦਾ ਬੱਕਰਾ ਬਣਾਇਆ, ਅਤੇ ਉਹਨਾਂ ਨੇ ਮੌਕੇ 'ਤੇ ਹਾਜ਼ਰ ਕਿਸੇ ਸ਼ਰਾਰਤੀ ਵਿਰੁੱਧ ਕੋਈ ਕਾਰਵਾਈ ਕਿਉਂ ਨਾ ਕੀਤੀ।

ਕਮਿਸ਼ਨਰ ਟੰਡਨ ਨੇ ਜ਼ਿੰਮੇਵਾਰੀ ਆਪਣੇ ਡਿਪਟੀ ਅਮੋਦ ਕਾਂਤ ਵੱਲ ਸਰਕਾ ਦਿੱਤੀ। 2004 ਵਿੱਚ ਦੂਜੀ ਨਿਆਇਕ ਜਾਂਚ ਅੱਗੇ ਆਪਣੇ ਲਿਖਤੀ ਬਿਆਨ ਵਿੱਚ, ਟੰਡਨ ਨੇ ਦਾਅਵਾ ਕੀਤਾ ਕਿ ਉਸ ਨੇ ਕਾਂਤ ਨੂੰ ਗਰੁੱਪ ਕੈਪਟਨ ਤਲਵਾੜ ਨੂੰ ਸੁਰੱਖਿਆ ਦੇਣ ਲਈ ਹਦਾਇਤ ਦਿੱਤੀ ਸੀ, 'ਕਿਉਂਕਿ ਉਹ ਸਪੱਸ਼ਟ ਤੌਰ 'ਤੇ ਨਿੱਜੀ ਬਚਾਓ ਦੇ ਹੱਕ ਦੀ ਵਰਤੋਂ ਕਰ ਰਿਹਾ ਸੀ।' ਜਿਹੜਾ ਐਕਸ਼ਨ ਉਹਨਾਂ ਨੇ ਤਲਵਾੜ ਦੇ ਖ਼ਿਲਾਫ਼ ਲਿਆ ਸੀ ਮੁੱਖ ਤੌਰ 'ਤੇ ਉਸੇ ਹੀ ਨਮੂਨੇ ਨਾਲ ਮੇਲ ਖਾਂਦਾ ਸੀ ਜੋ ਹਰ ਪੱਧਰ ਤੇ ਪੁਲਿਸ ਕਰਮਚਾਰੀ ਪੂਰੀ ਦਿੱਲੀ ਵਿੱਚ 1 ਨਵੰਬਰ 1984 ਨੂੰ ਲੈ ਰਹੇ ਸਨ, ਭਾਵ, ਸਿੱਖਾਂ ਨੂੰ ਨਿਹੱਥੇ ਕਰਨਾ। ਧਾੜਾਂ ਨਾਲ ਸਾਜ਼ਸ਼ ਰਚਦਿਆਂ, ਜੋ ਵੀ ਸਿੱਖਾਂ ਕੋਲ ਮੁਕਾਬਲਾ ਕਰਨ ਦੀ ਕੋਈ ਥੋੜੀ ਬਹੁਤੀ ਹਿੰਮਤ ਸੀ, ਪੁਲਿਸ ਨੇ ਉਸ ਨੂੰ ਦਬਾਉਣ ਵਿੱਚ ਕੋਈ ਕਸਰ ਨਾ ਛੱਡੀ।

31 ਅਕਤੂਬਰ ਦੀ ਸ਼ਾਮ ਤੋਂ ਹੀ ਜਿਹੜੇ ਹਮਲੇ ਰਾਸ਼ਟਰਪਤੀ ਜ਼ੈਲ ਸਿੰਘ ਤੋਂ ਸ਼ੁਰੂ ਹੋਏ ਸਨ ਜਦੋਂ ਉਹ ਹਸਪਤਾਲ ਜਾ ਰਹੇ ਸਨ ਜਿੱਥੇ ਪ੍ਰਾਈਮ ਮਨਿਸਟਰ ਦੀ ਮ੍ਰਿਤਕ ਦੇਹ ਰੱਖੀ ਹੋਈ ਸੀ, ਪੁਲਿਸ ਆਮ ਤੌਰ 'ਤੇ ਸਿੱਖਾਂ 'ਤੇ ਹਮਲਿਆਂ ਦੌਰਾਨ ਸਿਰਫ਼ ਇਕ ਅਕਰਮਕ ਦਰਸ਼ਕ ਰਹੀ।

ਅਗਲੀ ਸਵੇਰ ਜਦੋਂ ਉਹਨਾਂ ਹਮਲਿਆਂ ਨੇ ਹੱਤਿਆਵਾਂ ਦਾ ਰੂਪ ਅਖ਼ਤਿਆਰ ਕਰ ਲਿਆ, ਤਾਂ ਪੁਲਿਸ ਨੇ ਆਖ਼ਿਰ ਦਖ਼ਲ ਦਿੱਤਾ—ਪਰ ਇਹ ਦਖ਼ਲ ਸਮੂਹ ਜੁਰਮਾਂ ਨੂੰ ਕੇਵਲ ਸ਼ਹਿ ਦੇਣਾ ਹੀ ਸੀ, ਜਿਵੇਂ ਤਲਵਾੜ ਦੇ ਕੇਸ ਜਾਂ ਕਲਿਆਣਪੁਰੀ ਅਤੇ ਤ੍ਰਿਲੋਕਪੁਰੀ ਵਿਚ ਸਾਫ਼ ਜ਼ਾਹਰ ਹੈ।

# ਕਿੱਸਾ ਦੋ ਗੁਰਦਵਾਰਿਆਂ ਦਾ

ਦਿੱਲੀ ਵਿੱਚ ਉਹ ਸਿੱਖਾਂ ਲਈ ਦੋ ਸਭ ਤੋਂ ਜ਼ਿਆਦਾ ਇਤਿਹਾਸਿਕ ਤੀਰਥ ਅਸਥਾਨਾਂ ਵਿੱਚੋਂ ਹਨ। ਦੋਵੇਂ ਹੀ ਸਿੱਖਾਂ ਦੇ ਦਸਾਂ ਗੁਰੂਆਂ ਵਿੱਚੋਂ ਨੌਵੇਂ ਗੁਰੂ, ਗੁਰੂ ਤੇਗ਼ ਬਹਾਦੁਰ ਜੀ ਦੀ ਸ਼ਹੀਦੀ ਨਾਲ ਸਬੰਧਤ ਹਨ।

ਸੀਸ ਗੰਜ ਗੁਰਦੁਵਾਰਾ ਮੁਗ਼ਲ ਸਲਤਨਤ ਦੀ ਗੱਦੀ ਲਾਲ ਕਿਲ੍ਹੇ ਦੇ ਬਹੁਤ ਹੀ ਨੇੜੇ ਸਥਿੱਤ ਹੈ। ਇਹ ਉਸ ਥਾਂ ਦੀ ਨਿਸ਼ਾਨਦੇਹੀ ਕਰਦਾ ਹੈ ਜਿਥੇ ਕੋਈ ਤਿੰਨ ਸਦੀਆਂ ਪਹਿਲਾਂ, ਸ਼ਹਿਨਸ਼ਾਹ ਔਰੰਗਜ਼ੇਬ ਦੇ ਹੁਕਮਾਂ ਨਾਲ ਗੁਰੂ ਤੇਗ਼ ਬਹਾਦੁਰ ਜੀ ਨੂੰ ਸ਼ਹੀਦ ਕੀਤਾ ਗਿਆ ਸੀ। ਰਕਾਬ ਗੰਜ ਗੁਰਦਵਾਰਾ ਪਾਰਲੀਮੈਂਟ ਹਾਊਸ ਦੇ ਠੀਕ ਨਾਲ ਹੀ ਸਥਿੱਤ ਹੈ। ਇਹ ਉਸ ਥਾਂ ਦੀ ਯਾਦ ਦਿਵਾਉਂਦਾ ਹੈ ਜਿੱਥੇ ਉਹਨਾਂ ਦੇ ਸ਼ਰਧਾਲੂ ਸੇਵਕਾਂ ਨੇ ਗੁਰੂ ਦੀ ਮਿਰਤਕ ਦੇਹ ਦਾ ਗੁਪਤ ਤੌਰ 'ਤੇ ਸਸਕਾਰ ਕੀਤਾ ਸੀ।

ਭਾਵੇਂ ਸਾਰੀ ਦੁਨੀਆਂ ਵਿੱਚ ਧਾਰਮਿਕ ਹਸਤੀਆਂ 'ਤੇ ਹੋਏ ਅਤਿਆਚਾਰਾਂ ਦਾ ਇਤਿਹਾਸ ਗਵਾਹ ਹੈ, ਪਰ ਗੁਰੂ ਤੇਗ਼ ਬਹਾਦੁਰ ਜੀ ਦੀ ਸ਼ਹੀਦੀ ਦਾ ਸ਼ਾਇਦ ਕੋਈ ਸਮਾਨਾਂਤਰ ਨਹੀਂ ਹੈ। ਕਿਉਂਕਿ ਉਹ ਇੱਕ ਇਹੋ ਜਿਹੇ ਧਾਰਮਿਕ ਆਗੂ ਸਨ, ਜਿਨ੍ਹਾਂ ਨੇ ਆਪਣੀ ਜ਼ਿੰਦਗੀ ਦੀ ਬਲੀ ਦੇ ਦਿੱਤੀ, ਆਪਣੇ ਧਰਮ ਦੀ ਵਕਾਲਤ ਕਰਦਿਆਂ ਨਹੀਂ ਸਗੋਂ ਦੂਜਿਆਂ ਨੂੰ ਆਪਣੇ ਧਰਮ 'ਤੇ ਚੱਲਣ ਦੀ ਆਜ਼ਾਦੀ ਦਾ ਹੱਕ ਦਿਵਾਉਣ ਵਾਸਤੇ।

ਆਪਣੀ ਸਾਰੀ ਪਰਜਾ ਨੂੰ ਇਸਲਾਮ ਵਿੱਚ ਤਬਦੀਲ ਕਰਨ ਦੀ ਔਰੰਗਜ਼ੇਬ ਵੱਲੋਂ ਚਲਾਈ ਮੁਹਿੰਮ ਦੀਆਂ ਕਾਰਵਾਈਆਂ ਦੀ ਇੱਕ ਲੜੀ ਦਾ ਤੇਗ਼ ਬਹਾਦੁਰ ਜੀ ਦੀ ਬਲੀ ਅੰਤ ਸੀ। ਪ੍ਰਭਾਵਤ ਵਰਗਾਂ ਵਿੱਚੋਂ ਇੱਕ ਵਰਗ ਕਸ਼ਮੀਰੀ ਪੰਡਤਾਂ ਦਾ ਸੀ, ਜਿਹੜੇ ਇੱਕ ਅਵੱਲੀ ਸਥਿੱਤੀ ਵਿੱਚ ਫੱਸ ਗਏ ਸਨ। ਭਾਵੇਂ ਉਹ ਬ੍ਰਹਿਮਣ ਸਨ ਅਤੇ ਇਸ ਲਈ ਜ਼ਾਤ ਦਰਜਾਬੰਦੀ ਵਿੱਚ ਸਭ ਤੋਂ ਉਪਰਲੀ ਸੱਤਾ ਨਾਲ ਸਬੰਧਤ ਸਨ, ਪਰ ਕਸ਼ਮੀਰ ਵਿਚ ਉਹ ਘਟ ਗਿਣਤੀ ਵਿਚ ਸਨ ਜਿਥੇ ਮੁਸਲਮਾਨਾਂ ਦੀ ਸੰਖਿਆ ਬਹੁਤ ਜਿਆਦਾ ਸੀ। ਕਸ਼ਮੀਰ ਦੀ ਵਾਦੀ ਵਿੱਚ ਰਹਿ ਰਹੇ ਹਿੰਦੂ ਕੇਵਲ ਕਸ਼ਮੀਰੀ ਪੰਡਤ ਹੀ ਸਨ।

ਤਲਵਾਰ ਦੀ ਨੋਕ 'ਤੇ ਧਰਮ-ਤਬਦੀਲੀ ਤੋਂ ਬਚਣ ਦੀ ਕੋਸ਼ਿਸ਼ ਵਿੱਚ, ਕਸ਼ਮੀਰੀ ਪੰਡਤਾਂ ਦਾ ਇੱਕ ਜੱਥਾ ਏਡੀ ਦੂਰੋਂ ਚੱਲ ਕੇ ਪੰਜਾਬ ਵਿੱਚ ਆਨੰਦਪੁਰ ਸਾਹਿਬ ਪਹੁੰਚਿਆ ਅਤੇ ਗੁਰੂ ਤੇਗ਼ ਬਹਾਦੁਰ ਜੀ ਨੂੰ ਬੇਨਤੀ ਕੀਤੀ ਕਿ ਉਹਨਾਂ ਦੀ ਸਹਾਇਤਾ ਕਰਨ। ਉਹਨਾਂ ਦੀ ਦਸ਼ਾ ਤੋਂ ਪਸੀਜ ਕੇ, ਸ਼ਹਿਨਸ਼ਾਹ ਦਾ ਗ਼ੁੱਸਾ ਸਹੇੜਨ ਦੇ ਖ਼ਤਰੇ ਦੇ ਬਾਵਜੂਦ, ਗੁਰੂ ਜੀ ਨੇ ਦਖ਼ਲ ਦੇਣਾ ਪ੍ਰਵਾਨ ਕਰ ਲਿਆ।

ਉਨ੍ਹਾਂ ਦੀ ਸਲਾਹ 'ਤੇ, ਪੰਡਤ ਸ਼ਹਿਨਸ਼ਾਹ ਨੂੰ ਮਿਲੇ ਅਤੇ ਉਸ ਨੂੰ ਕਿਹਾ ਕਿ ਉਹ ਸਾਰੇ ਇਸਲਾਮ ਕਬੂਲ ਕਰਨ ਲਈ ਤਿਆਰ ਹਨ ਜੇ ਉਹ ਗੁਰੂ ਨੂੰ ਵੀ ਮੁਸਲਮਾਨ ਬਣਾ ਲਵੇ। ਇਸ ਚੁਣੌਤੀ ਨੂੰ ਪ੍ਰਵਾਨ ਕਰਦਿਆਂ, ਔਰੰਗਜ਼ੇਬ ਨੇ ਦਿੱਲੀ ਦੇ ਲਾਲ ਕਿਲ੍ਹੇ ਵਿਖੇ ਗੁਰੂ ਤੇਗ਼ ਬਹਾਦੁਰ ਜੀ ਨੂੰ ਸੱਦ ਲਿਆ।

ਜਦੋਂ ਦੋਵੇਂ ਆਮੋ-ਸਾਹਮਣੇ ਹੋਏ, ਗੁਰੂ ਜੀ ਨੇ ਕਿਹਾ ਕਿ ਭਾਵੇਂ ਮੈਂ ਨਾ ਤਾਂ ਹਿੰਦੂ ਮੱਤ ਵਿੱਚ ਵਿਸ਼ਵਾਸ਼ ਰੱਖਦਾ ਹਾਂ ਤੇ ਨਾ ਹੀ ਬ੍ਰਹਿਮਣਾਂ ਦੀ ਉੱਚਤਾ ਮੰਨਦਾ ਹੈ, ਪਰ ਮੈਂ ਹਿੰਦੂਆਂ ਨੂੰ ਆਪਣੇ ਧਰਮ 'ਤੇ ਚੱਲਣ ਦੇ ਹੱਕ ਦਾ ਸਮਰਥਣ ਕਰਾਂਗਾ। ਜਵਾਬ ਵਿੱਚ, ਔਰੰਗਜ਼ੇਬ ਨੇ ਦੋ ਗੱਲਾਂ ਵਿਚੋਂ ਇਕ ਨੂੰ ਚੁਣਨ ਲਈ ਕਿਹਾਂ - ਜਾਂ ਤਾਂ ਇਸਲਾਮ ਕਬੂਲ ਕਰੋ ਜਾਂ ਗੁਰੂ ਹੋਣ ਦੇ ਆਪਣੇ ਦਾਅਵੇ ਨੂੰ ਸਾਬਤ ਕਰਨ ਲਈ ਕੋਈ ਕ੍ਰਿਸ਼ਮਾ ਵਿਖਾਉ। ਜਦੋਂ ਗੁਰੂ ਤੇਗ਼ ਬਹਾਦੁਰ ਜੀ ਨੇ ਦੋਹਾਂ ਵਿੱਚੋਂ ਕੋਈ ਵੀ ਮੰਨਣ ਤੋਂ ਇਨਕਾਰ ਕਰ ਦਿੱਤਾ, ਤਾਂ ਸ਼ਹਿਨਸ਼ਾਹ ਨੇ ਹੁਕਮ-ਅਦੂਲੀ ਦੇ ਜੁਰਮ ਵਿਚ ਉਨ੍ਹਾਂ ਨੂੰ ਫਾਂਸੀ ਦੀ ਸਜ਼ਾ ਸੁਣਾ ਦਿੱਤੀ।

ਇਸ ਤਰ੍ਹਾਂ 11 ਨਵੰਬਰ 1675 ਨੂੰ, ਔਰੰਗਜ਼ੇਬ ਅੱਗੇ ਨਾ ਝੁੱਕਣ ਵਾਲੇ ਤੇਗ਼ ਬਹਾਦੁਰ ਜੀ ਦਾ ਸੀਸ ਕੱਟ ਕੇ ਜਨਤਾ ਦੇ ਸਾਹਮਣੇ ਸ਼ਹੀਦ ਕਰ ਦਿੱਤਾ ਗਿਆ। ਪਿੱਛੋਂ ਉਸੇ ਥਾਂ ਤੇ ਉਨ੍ਹਾਂ ਦੇ ਪੈਰੋਕਾਰਾਂ ਨੇ ਸੀਸ ਗੰਜ ਗੁਰਦਵਾਰਾ ਬਣਾ ਦਿੱਤਾ। ਇਸ ਬਲੀਦਾਨ ਸਥਾਨ ਲਈ ਜਿਹੜਾ ਉਹਨਾਂ ਨਾਮ ਚੁਣਿਆ, ਉਹ ਗੁਰੂ ਜੀ ਦੇ ਸੀਸ ਦਾ ਹਵਾਲਾ ਦੇਂਦਾ ਹੈ।

ਸ਼ਹੀਦੀ ਪਿੱਛੋਂ ਉਸ ਤੂਫ਼ਾਨੀ ਰਾਤ ਨੂੰ, ਉਨ੍ਹਾਂ ਦੇ ਸ਼ਰਧਾਲੂਆਂ ਵਿੱਚੋਂ ਇੱਕ, ਲੱਖੀ ਬਨਜਾਰਾ ਗੁਰੂ ਦੀ ਬਿਨਾਂ ਸੀਸ ਦੇਹ ਨੂੰ ਫੁਰਤੀ ਨਾਲ ਆਪਣੇ ਗੱਡੇ ਵਿੱਚ ਖਿਸਕਾ ਕੇ ਦਿੱਲੀ ਦੇ ਰਾਏਸੀਨਾ ਵਿਖੇ ਆਪਣੇ ਘਰ ਲੈ ਆਇਆ। ਕਿਉਂਕਿ ਗੁੰਮ ਦੇਹ ਦੀ ਭਾਲ ਵਿੱਚ ਸਿਪਾਹੀ ਹਰ ਥਾਂ ਭੱਜੇ ਫਿਰ ਰਹੇ ਸਨ। ਬਨਜਾਰੇ ਨੇ ਸਾਰੇ ਘਰ ਨੂੰ ਅੱਗ ਲਾਕੇ ਕਾਹਲੀ ਵਿੱਚ ਉਹਨਾਂ ਦੀ ਦੇਹ ਦਾ ਸਸਕਾਰ ਕਰ ਦਿੱਤਾ। ਇਹ ਹੈ ਇਕ ਕਿੱਸਾ ਜਿਵੇਂ ਰਕਾਬ ਗੰਜ ਗੁਰਦੁਵਾਰਾ ਬਣਿਆ ਜਿੱਥੇ ਬਨਜਾਰਾ ਨੇ ਗੁਰੂ ਦੀ ਦੇਹ ਦਾ ਸਸਕਾਰ ਕੀਤਾ ਸੀ।

ਇਹ ਤੱਥ ਕਿ ਗੁਰੂ ਤੇਗ਼ ਬਹਾਦੁਰ ਜੀ ਨੇ ਆਪਣੀ ਜ਼ਿੰਦਗੀ ਹਿੰਦੂਆਂ ਖ਼ਾਤਰ ਕੁਰਬਾਨ ਕੀਤੀ ਸੀ, ਸਪੱਸ਼ਟ ਤੌਰ 'ਤੇ ਬਹੁਤੇ ਹਿੰਦੂ ਧਾੜਾਂ ਨੂੰ ਭੁੱਲ ਚੁੱਕਿਆ ਹੋਇਆ ਸੀ, ਜਿਹਨਾਂ ਨੇ ਇੰਦਰਾ ਗਾਂਧੀ ਦੀ ਹੱਤਿਆ ਦੇ ਇੱਕ ਦਿਨ ਪਿੱਛੋਂ ਸੀਸ ਗੰਜ ਗੁਰਦਵਾਰੇ 'ਤੇ ਹਮਲਾ ਕਰਨ ਦੀ ਕੋਸ਼ਿਸ਼ ਕੀਤੀ ਸੀ।

ਫਿਰ ਵੀ, ਇੱਕ ਈਸਾਈ (ਕ੍ਰਿਸਚਨ) ਪੁਲਿਸ ਅਫ਼ਸਰ ਦੀ ਦਖ਼ਲਅੰਦਾਜ਼ੀ ਦੀ ਮਿਹਰਬਾਨੀ ਦਾ ਸਦਕਾ, ਸੀਸ ਗੰਜ ਗੁਰਦਵਾਰਾ, ਜਿਹੜਾ ਪੁਰਾਣੇ ਸ਼ਹਿਰ ਵਿੱਚ ਸਥਿੱਤ ਹੋਣ ਕਰਕੇ ਜ਼ਿਆਦਾ ਕਮਜ਼ੋਰ ਸਥਿਤੀ ਵਿਚ ਸੀ, ਬਿਨਾਂ ਨੁਕਸਾਨ ਹੋਏ ਬਚ ਗਿਆ, ਜਦੋਂ ਕਿ ਰਕਾਬ ਗੰਜ ਗੁਰਦਵਾਰਾ, ਬਾਵਜੂਦ ਇਸ ਦੇ ਕਿ ਇਹ ਪਾਰਲੀਮੈਂਟ ਹਾਊਸ ਤੋਂ ਇੱਕ ਗਲੀ ਦੇ ਦੂਜੇ ਪਾਸੇ ਸੀ, ਲੰਮੇ ਘਿਰਾਓ ਵਿੱਚ ਰਿਹਾ ਅਤੇ ਜਿਸ ਵਿੱਚ ਇਸ ਦੇ ਬਾਹਰੀ ਹਿੱਸੇ ਦਾ ਨੁਕਸਾਨ ਕੀਤਾ ਗਿਆ, ਅਤੇ ਦੋ ਸਿੱਖਾਂ ਨੂੰ ਜੀਊਂਦਾ ਭੁੰਨ ਦਿੱਤਾ ਗਿਆ। ਰਕਾਬ ਗੰਜ ਗੁਰਦਵਾਰੇ 'ਤੇ ਹਮਲਾ ਇਸ ਗੱਲ ਕਰਕੇ ਵੀ ਮਾਅਰਕੇ ਵਾਲਾ ਸੀ ਕਿ ਸ਼ਾਇਦ ਇਹ ਪਹਿਲਾ, ਅਤੇ ਹੁਣ ਤਕ, ਭਾਰਤ ਵਿੱਚ ਸਮੂਹ ਹਿੰਸਾ ਦੇ ਇਤਿਹਾਸ ਵਿੱਚ ਇੱਕੋ ਇਕ ਮਿਸਾਲ ਹੈ, ਜਿੱਥੇ ਇੱਕ ਸਿਆਸੀ ਲੀਡਰ ਦਾ ਮੌਕੇ 'ਤੇ ਹਾਜ਼ਰ ਹੋਣਾ ਮੰਨਿਆ ਗਿਆ ਸੀ ਅਤੇ ਇਹੋ ਜਿਹੀ ਘਟਨਾ ਭਾਰਤੀ ਪਾਰਲੀਮੈਂਟ ਦੇ ਬਿਲਕੁਲ ਹੀ ਗੁਆਂਢ ਵਿੱਚ ਵਾਪਰੀ।

ਇਹ ਲੀਡਰ ਕਮਲ ਨਾਥ ਸੀ, ਜਿਹੜਾ 1984 ਦੇ ਕਤਲੇ-ਆਮ ਸਮੇਂ ਮੱਧ ਪ੍ਰਦੇਸ਼

ਦਾ ਇੱਕ ਉੱਭਰ ਰਿਹਾ ਕਾਂਗਰਸ ਐੱਮ. ਪੀ. ਸੀ ਅਤੇ ਹੁਣ ਮਨਮੋਹਨ ਸਿੰਘ ਸਰਕਾਰ ਵਿੱਚ ਉਹ ਇੱਕ ਅਹਿਮ ਕੈਬਨਿਟ ਮਨਿਸਟਰ ਵਾਲਾ ਆਰਥਿਕ ਪਦ ਸੰਭਾਲੀ ਬੈਠਾ ਹੈ। ਉਸ ਘੇਰੇ ਵਿੱਚ ਜਿਹੜਾ ਪੰਜ ਘੰਟਿਆਂ ਤੋਂ ਜ਼ਿਆਦਾ ਚਿਰ ਚੱਲਦਾ ਰਿਹਾ, ਕਿਹਾ ਜਾਂਦਾ ਹੈ ਕਿ ਕਮਲ ਨਾਥ ਉਥੇ ਦੋ ਘੰਟਿਆਂ ਤੋਂ ਜ਼ਿਆਦਾ ਸਮਾਂ ਰਿਹਾ।

ਰਕਾਬ ਗੰਜ ਗੁਰਦਵਾਰੇ ਦੀ ਫ਼ਾਇਦੇਮੰਦ ਸਥਾਨਕ ਸਥਿੱਤੀ ਦਾ ਸਦਕਾ, ਹਿੰਸਾ ਦੇ ਮੌਕੇ 'ਤੇ ਕਮਲ ਨਾਥ ਦੀ ਹਾਜ਼ਰੀ ਦੀ ਪੁਸ਼ਟੀ ਪੁਲਿਸ ਦੇ ਦੋ ਬਹੁਤ ਸੀਨੀਅਰ ਪੁਲਿਸ ਅਫ਼ਸਰਾਂ, ਕਮਿਸ਼ਨਰ ਸੁਭਾਸ਼ ਟੰਡਨ ਅਤੇ ਐਡੀਸ਼ਨਲ ਕਮਿਸ਼ਨਰ ਗੌਤਮ ਕੌਲ ਅਤੇ ਇੱਕ ਸਵਤੰਤਰ ਸਰੋਤ, '*ਦੀ ਇੰਡੀਅਨ ਐਕਸਪਰੈੱਸ*' ਦੇ ਰਿਪੋਰਟਰ, ਸੰਜੇ ਸੂਰੀ, ਵੱਲੋਂ ਵੀ ਕੀਤੀ ਗਈ ਸੀ।

ਇਸ ਤੋਂ ਜ਼ਿਆਦਾ ਤਾਂ ਹੋਰ ਕਿਸੇ ਵੀ ਦਿੱਲੀ ਦੇ ਕਾਂਗਰਸ ਐੱਮ. ਪੀ. ਬਾਰੇ ਨਹੀਂ ਕਿਹਾ ਜਾ ਸਕਦਾ, ਭਾਵੇਂ ਐੱਚ. ਕੇ. ਐੱਲ. ਭਗਤ, ਜਗਦੀਸ਼ ਟਾਈਟਲਰ, ਸੱਜਣ ਕੁਮਾਰ ਜਾਂ ਧਰਮ ਦਾਸ ਸ਼ਾਸਤਰੀ, ਕਿਉਂਕਿ ਉਹਨਾਂ ਦੀ ਮਿਲੀ-ਭੁਗਤ ਦਾ ਦੋਸ਼ ਪੂਰੀ ਤਰ੍ਹਾਂ ਸ਼ਿਕਾਰ ਹੋਇਆਂ ਦੀਆਂ ਗਵਾਹੀਆਂ 'ਤੇ ਅਧਾਰਤ ਸੀ। ਜੇ ਦਿੱਲੀ ਦੇ ਇਹਨਾਂ ਚਾਰ ਐੱਮ ਪੀਜ਼ ਵਿਰੁੱਧ ਕੋਈ ਸਵਤੰਤਰ ਸਬੂਤ ਸੀ, ਤਾਂ ਇਹ ਕੇਵਲ ਉਹਨਾਂ ਵਿੱਚੋਂ ਦੋ, ਟਾਈਟਲਰ ਤੇ ਸ਼ਾਸਤਰੀ, ਦਾ ਪੁਲਿਸ ਦੇ ਸੀਨੀਅਰ ਪੁਲਿਸ ਅਫ਼ਸਰਾਂ ਦੀ ਹਾਜ਼ਰੀ ਵਿੱਚ ਆ ਧਮਕਣਾ ਅਤੇ ਉਹਨਾਂ ਨੂੰ ਗ੍ਰਿਫ਼ਤਾਰ ਕੀਤੇ ਗਏ ਕਾਂਗਰਸ ਪਾਰਟੀ ਵਰਕਰਾਂ ਨੂੰ ਛੁਡਾਉਣ ਲਈ ਧਮਕਾਉਂਦਿਆਂ ਪੱਤਰਕਾਰਾਂ ਨੇ ਆਪ ਵੇਖਿਆ ਸੀ।

1 ਨਵੰਬਰ 1984 ਦੀ ਸਵੇਰ ਨੂੰ ਸਥਿੱਤੀ ਵਿਸਫੋਟਕ ਸੀ ਜਿੰਨਾ ਚਿਰ ਮੈਕਸਵੈਲ ਪਾਰੇਰਾ, ਉੱਤਰੀ ਦਿੱਲੀ ਜ਼ਿਲ੍ਹੇ ਦਾ ਦੂਜੇ ਨੰਬਰ ਦਾ ਪੁਲਿਸ ਅਫ਼ਸਰ, ਸੀਸ ਗੰਜ ਗੁਰਦਵਾਰਾ ਵਿਖੇ ਨਹੀਂ ਪਹੁੰਚਿਆ।

ਉਸ ਨੇ ਵੇਖਿਆ ਕਿ ਤਕਰੀਬਨ 200 ਸਿੱਖ ਸੜਕ 'ਤੇ ਉੱਤਰ ਆਏ ਹੋਏ ਸਨ, ਅਤੇ ਨੰਗੀਆਂ ਕਿਰਪਾਨਾਂ ਤੇ ਬਰਛੇ ਵਿਖਾਉਂਦਿਆਂ, ਪ੍ਰਸਿੱਧ ਚਾਂਦਨੀ ਚੌਂਕ ਮਾਰਕਿਟ ਵਿੱਚ 'ਇੱਕ ਜੰਗੀ ਨਾਚ' ਕਰ ਰਹੇ ਸਨ। ਇਸਦਾ ਸਪਸ਼ਟ ਕਾਰਨ ਸੀ ਦੋਹਾਂ ਪਾਸਿਆਂ ਵੱਲੋਂ ਭੜਕਾਊ ਨਾਹਰੇ ਮਾਰਦੀਆਂ ਗੁਰਦੁਵਾਰੇ ਦੇ ਨੇੜੇ ਆ ਰਹੀਆਂ ਭੀੜਾਂ।

ਦਿੱਲੀ ਦੇ ਦੂਸਰਿਆਂ ਹਿੱਸਿਆਂ ਦੇ ਉਸ ਦੇ ਬਰਾਬਰ ਦੇ ਸਾਥੀਆਂ ਦੇ ਉਲਟ, ਪਾਰੇਰਾ ਨੇ ਸਿੱਖਾਂ ਨੂੰ ਨਿਹੱਥੇ ਨਾ ਕੀਤਾ ਅਤੇ ਉਹਨਾਂ ਨੂੰ ਭੀੜ ਦੇ ਰਹਿਮ 'ਤੇ ਨਹੀਂ ਰਹਿਣ ਦਿੱਤਾ। ਇਸ ਦੀ ਬਜਾਏ, ਉਸ ਨੇ ਉਹਨਾਂ ਨੂੰ ਸੁਰੱਖਿਆ ਉਪਲਬਧ ਕਰਨ ਦਾ ਵਾਅਦਾ ਕਰਦਿਆਂ ਗੁਰਦੁਵਾਰੇ ਅੰਦਰ ਜਾਣ ਲਈ ਸਹਿਮਤ ਕਰ ਲਿਆ। ਉਹ ਆਪਣੇ ਵਾਅਦੇ 'ਤੇ ਕਾਇਮ ਰਿਹਾ ਅਤੇ ਉਸ ਪਾਸ ਥੋੜ੍ਹੀ ਸ਼ਕਤੀ ਹੋਣ ਦੇ ਬਾਵਜੂਦ ਧਾੜਾਂ ਨਾਲ ਸਖ਼ਤੀ ਨਾਲ ਪੇਸ਼ ਆਇਆ।

ਯਕੀਨਨ ਹੀ, ਇਹ ਸਭ ਕਰਨ ਲਈ ਬਹੁਤ ਸਾਰੇ ਹੌਂਸਲੇ ਤੇ ਸਿਆਣਪ ਦੀ ਲੋੜ ਸੀ। ਇੱਕ ਵਾਰੀ ਜਦੋਂ ਉਸ ਨੇ ਸਿੱਖਾਂ ਨੂੰ ਗੁਰਦੁਵਾਰੇ ਦੇ ਅੰਦਰ ਭੇਜ ਦਿੱਤਾ, ਦੋਹਾਂ ਦਿਸ਼ਾਵਾਂ ਤੋਂ ਧਾੜਾਂ ਹੋਰ ਜੋਸ਼ ਨਾਲ ਪੱਥਰ ਮਾਰਨ ਲਈ ਜ਼ਿਆਦਾ ਦਲੇਰ ਹੋ ਗਈਆਂ। ਪਾਰੇਰਾ ਤੇ ਉਸ ਦੇ ਆਦਮੀਆਂ ਨੇ ਬਦਲੇ ਵਿੱਚ ਆਪਣੇ ਰਿਵਾਲਵਰਾਂ ਨਾਲ ਫ਼ਾਇਰ ਕਰ ਦੇਣ ਦੀ ਧਮਕੀ ਦਿੱਤੀ। ਦਲੇਰੀ ਨਾਲ ਅਮਨ ਕਾਇਮ ਰੱਖਦਿਆਂ, ਉਸ ਨੇ ਹਜੂਮ ਨੂੰ

ਗੁਰਦਵਾਰੇ ਤੋਂ ਇੱਕ ਸੁਰੱਖਿਅਤ ਫ਼ਾਸਲੇ 'ਤੇ ਰੱਖਣ ਦਾ ਪ੍ਰਬੰਧ ਕਰ ਲਿਆ, ਜਿੰਨੀ ਦੇਰ ਅੱਥਰੂ ਗੈਸ ਐਮੂਨੀਸ਼ਨ ਨਾਲ ਇੱਕ ਹੋਰ ਛੋਟੀ ਜਿਹੀ ਮਦਦ ਨਹੀਂ ਪਹੁੰਚ ਗਈ। ਅੱਥਰੂ ਗੈਸ ਫ਼ਾਇਰਿੰਗ ਨੇ ਚਾਂਦਨੀ ਚੌਕ ਸੜਕ ਦੇ ਗੁਰਦਵਾਰੇ ਤੋਂ ਧਾੜਾਂ ਨੂੰ ਦੋਹਾਂ ਦਿਸ਼ਾਵਾਂ ਵਿੱਚ ਦੂਰ ਭਜਾ ਦਿੱਤਾ। ਜਿਸ ਟੀਮ ਨੇ ਹਜੂਮ ਨੂੰ ਠੀਕ ਟਾਊਨ ਹਾਲ ਤਕ ਭਜਾ ਦਿੱਤਾ, ਉਸ ਨੇ ਪਾਰੇਰਾ ਨੂੰ ਵਾਇਰਲੈੱਸ ਰਾਹੀਂ ਸੂਚਿੱਤ ਕੀਤਾ ਕਿ ਕੁਝ ਗੁੰਡੇ ਜਿਨ੍ਹਾਂ ਨੂੰ ਸੀਸ ਗੰਜ 'ਤੇ ਹਮਲਾ ਕਰਨ ਤੋਂ ਰੋਕਿਆ ਗਿਆ ਸੀ, ਹੁਣ ਸਿੱਖ ਮਾਲਕਾਂ ਦੀਆਂ ਦੁਕਾਨਾਂ 'ਤੇ ਟੁੱਟ ਪਏ ਹਨ ਅਤੇ ਭੀੜ ਲੁੱਟ ਤੇ ਅੱਗਜ਼ਨੀ ਕਰ ਰਹੀ ਹੈ।

ਭੜਕਾਹਟ ਸਥਾਨ ਤੇ ਤੇਜ਼ੀ ਨਾਲ ਪਹੁੰਚ ਕੇ, ਪਾਰੇਰਾ ਨੇ ਵੇਖਿਆ ਕਿ ਇੱਕ ਸਿੱਖ ਮਾਲਕ ਦੀ ਦੁਕਾਨ, ਅੰਮ੍ਰਿਤ ਵਾਚ ਕੰਪਨੀ ਨੂੰ ਪਹਿਲਾਂ ਹੀ ਅੱਗ ਲਗਾਈ ਜਾ ਚੁੱਕੀ ਸੀ। ਉਸ ਨੇ ਹਜੂਮ ਨੂੰ ਖਿੰਡ ਜਾਣ ਲਈ ਚਿਤਾਵਨੀ ਦਿੱਤੀ। ਇਸ ਦਾ ਕੋਈ ਅਸਰ ਨਾ ਹੋਇਆ। ਉਦੋਂ ਪਾਰੇਰਾ ਨੇ ਅਮਨ ਚੈਨ ਸਥਾਪਤ ਕਰਨ ਲਈ ਅਗਲਾ ਤਰਕਸ਼ੀਲ ਕਦਮ ਚੁੱਕਿਆ। ਉਹ ਕੁਝ ਇਸ ਤਰ੍ਹਾਂ ਜਿਹੜਾ ਦਿੱਲੀ ਵਿੱਚ 1 ਨਵੰਬਰ ਨੂੰ ਕਿਤੇ ਹੋਰ ਕਿਸੇ ਅਫ਼ਸਰ ਨੇ ਨਹੀਂ ਚੁੱਕਿਆ ਸੀ ਜੋ ਕਤਲੇ-ਆਮ ਦਾ ਪਹਿਲਾ ਅਤੇ ਸਭ ਤੋਂ ਭੈੜਾ ਦਿਨ ਸੀ।

ਪਾਰੇਰਾ ਨੇ ਗੋਲੀ ਚਲਾਉਣ ਦਾ ਹੁਕਮ ਦੇ ਦਿੱਤਾ। ਉਸ ਨੇ ਆਪਣੇ ਆਦਮੀਆਂ ਕੋਲੋਂ ਸ਼ਰਾਰਤੀਆਂ, ਜਿਹੜੇ ਸਿੱਖ ਮਾਲਕ ਦੇ ਇੱਕ ਸੂਅ-ਸ਼ਾਪ ਲੁੱਟ ਰਹੇ ਸਨ, 'ਤੇ ਗੋਲੀ ਚਲਵਾਈ। ਕੋਤਵਾਲੀ ਪੁਲਿਸ ਸਟੇਸ਼ਨ ਦੇ ਸਿਪਾਹੀ ਸ਼ਿਵ ਪਰਾਸਨ ਨੇ ਉਸ ਦੇ ਹੁਕਮ 'ਤੇ ਗੋਲੀ ਚਲਾਉਣੀ ਸ਼ੁਰੂ ਕਰ ਦਿੱਤੀ। ਸ਼ਿਵ ਪਰਾਸਨ ਨੇ ਤਿੰਨ ਗੋਲੀਆਂ ਚਲਾਈਆਂ, ਤੇ ਦੰਗਈਆਂ ਦੀਆਂ ਅੱਖਾਂ ਸਾਹਮਣੇ ਇੱਕ ਆਦਮੀ ਗੋਲੀ ਲੱਗਣ ਨਾਲ ਮਰ ਗਿਆ। ਅਮਨ ਕਾਨੂੰਨ ਦਾ ਰਾਜ ਬਹਾਲ ਕਰਦਿਆਂ, ਪਾਰੇਰਾ ਨੇ ਉਦੋਂ ਤੇ ਉੱਥੇ ਹੀ ਉੱਚੀ ਆਵਾਜ਼ ਵਿੱਚ ਉਸ ਸਿਪਾਹੀ ਲਈ 200 ਰੁਪਏ ਦਾ ਇਨਾਮ ਐਲਾਨ ਕਰ ਦਿੱਤਾ, ਤਾਂ ਜੋ ਇਸ ਨੂੰ ਸਾਰੇ ਸੁਣ ਲੈਣ। ਫ਼ਾਇਰਿੰਗ ਤੇ ਇਨਾਮ ਦਾ ਓਹੀ ਅਸਰ ਹੋਇਆ ਜਿਸਦੀ ਉਮੀਦ ਸੀ। ਸੀਸ ਗੰਜ ਗੁਰਦਵਾਰੇ ਨੂੰ ਬਚਾ ਲਿਆ ਗਿਆ ਕਿਉਂਕਿ ਹਜੂਮ ਉੱਥੋਂ ਖਿਸਕ ਗਿਆ।

ਇੱਕ ਸੇਵਾ ਮੁਕਤ ਅਫ਼ਸਰ, ਕੁਸਮ ਲਤਾ ਮਿੱਤਲ ਦੁਆਰਾ ਕਰਾਈ ਗਈ ਪ੍ਰਸ਼ਾਸਕੀ ਜਾਂਚ ਨੇ ਸਹੀ ਸਿੱਟਾ ਕੱਢਿਆ : 'ਸ਼੍ਰੀ ਪਾਰੇਰਾ ਦੇ ਦ੍ਰਿੜ ਤੇ ਪੱਕੇ ਸਟੈਂਡ ਦਾ ਇੱਕ ਦੱਮ ਅਸਰ ਹੋਇਆ ਤੇ ਭੀੜ ਖਿੰਡ ਗਈ। ਇਸ ਲਈ, ਦੰਗੇ ਦੇ ਸਾਰੇ ਅਰਸੇ ਦੌਰਾਨ ਕੋਈ ਗੰਭੀਰ ਘਟਨਾ (ਇਸ ਏਰੀਏ ਵਿੱਚ) ਨਹੀਂ ਹੋਈ ਸੀ।' ਇਹ ਘਟਨਾ ਕਿਸੇ ਸ਼ੱਕ ਬਿਨਾਂ ਸਾਬਤ ਕਰਦੀ ਹੈ ਕਿ 'ਜਿੱਥੇ ਕਿਸੇ ਪੁਲਿਸ ਅਫ਼ਸਰ ਨੇ ਦੰਗਿਆਂ ਨੂੰ ਰੋਕਣ ਲਈ ਤਾਕਤ ਤੇ ਨਿਸ਼ਚਾ ਦਿਖਾਇਆ, ਉਹ ਥੋੜੀ ਫ਼ੋਰਸ ਨਾਲ ਵੀ ਸਹੀ ਤੌਰ 'ਤੇ ਪ੍ਰਭਾਵਿਤ ਹੋ ਸਕਿਆ ਸੀ।'

ਬਦਕਿਸਮਤੀ ਨਾਲ, ਇਸ ਤਰ੍ਹਾਂ ਦੇ ਖ਼ਤਰੇ ਸਾਹਮਣੇ ਰਕਾਬ ਗੰਜ ਗੁਰਦਵਾਰੇ, ਦਿੱਲੀ ਵਿੱਚ ਸਿੱਖਾਂ ਦਾ ਦੂਜਾ ਮਹਾਨ ਪਵਿੱਤਰ ਅਸਥਾਨ, ਵਾਸਤੇ ਤਕਰੀਬਨ ਉਸੇ ਸਮੇਂ ਇਹੋ ਜਿਹਾ ਕੋਈ 'ਦ੍ਰਿੜ੍ਹ ਤੇ ਪੱਕਾ' ਕਦਮ ਨਾ ਚੁੱਕਿਆ ਗਿਆ। ਪੁਲਿਸ ਕਮਿਸ਼ਨਰ ਸੁਭਾਸ਼ ਟੰਡਨ ਅਤੇ ਐਡੀਸ਼ਨਲ ਕਮਿਸ਼ਨਰ ਗੌਤਮ ਕੌਲ ਵਰਗੇ ਉੱਚੇ ਅਹੁਦੇ ਦੇ

ਅਫ਼ਸਰਾਂ ਨੇ ਵੀ ਅਮਨ ਤੇ ਕਾਨੂੰਨ ਦੇ ਭੰਗ ਹੋਣ ਨੂੰ ਰੋਕਣ ਵਾਸਤੇ ਪਾਰੇਰਾ ਵਰਗਾ ਕੋਈ ਵੀ ਨਿਸ਼ਚਾ ਨਾ ਦਿਖਾਇਆ। ਉਹਨਾਂ ਨੇ ਭੀੜ ਨੂੰ ਡੰਡਾ ਵੀ ਨਹੀਂ ਮਾਰਿਆ, ਅੱਥਰੂ ਗੈਸ ਜਾਂ ਫ਼ਾਇਰਿੰਗ ਦੀ ਵਰਤੋਂ ਕਰਨ ਦੀ ਤਾਂ ਗੱਲ ਹੀ ਰਹਿਣ ਦਿਓ।

ਸ਼ਰਾਰਤੀਆਂ ਖ਼ਿਲਾਫ਼ ਕੋਈ ਕਾਰਵਾਈ ਕਰਨ ਤੋਂ ਪੁਲਿਸ ਦੀ ਸਪੱਸ਼ਟ ਹਿੱਚਕਚਾਹਟ ਕਾਰਨ, ਦਲੇਰ ਹੋਈ ਧਾੜ ਨੇ ਰਕਾਬ ਗੰਜ ਗੁਰਦਵਾਰੇ ਦਾ ਘੱਟ ਤੋਂ ਘੱਟ ਪੰਜ ਘੰਟੇ ਘੇਰਾ ਪਾਈ ਰੱਖਿਆ ਅਤੇ ਵੱਖ-ਵੱਖ ਕਿਸਮ ਦੀ ਹਿੰਸਾ ਵੀ ਕੀਤੀ। ਧਾੜ ਨੇ ਗੁਰਦਵਾਰਾ ਦੇ ਅੰਦਰ ਸਿੱਖਾਂ 'ਤੇ ਪੱਥਰਾਓ ਕੀਤਾ, ਪੈਟਰੌਲ ਨਾਲ ਭਿੱਜੇ ਬਲਦੇ ਫਟੇ ਪੁਰਾਣੇ ਕਪੜੇ ਸੁੱਟੇ। ਹਾਤੇ ਦੀ ਕੰਧ ਉੱਤੋਂ ਦੀ ਟੱਪ ਕੇ, ਧਾੜ ਨੇ ਗੁਰਦਵਾਰੇ ਵਿੱਚ ਵੜਨ ਦੀ ਮੁੜ-ਮੁੜ ਉਲੰਘਣਾ ਕੀਤੀ। ਇੱਕ ਮੌਕੇ 'ਤੇ, ਗੁੰਡਿਆਂ ਨੇ ਗੁਰਦਵਾਰੇ ਦਾ ਮੁੱਖ ਦੁਆਰ ਤੋੜਨ ਦੀ ਕੋਸ਼ਿਸ਼ ਕੀਤੀ ਅਤੇ ਜਦੋਂ ਉਹ ਤੋੜਿਆ ਨਾ ਜਾ ਸਕਿਆ, ਤਾਂ ਉਹਨਾਂ ਨੇ ਦਰਵਾਜ਼ੇ ਨੂੰ ਅੱਗ ਲਗਾ ਦਿੱਤੀ। ਇੱਕ ਹੋਰ ਮੌਕੇ 'ਤੇ, ਧਾੜ ਨੇ ਇਮਾਰਤ ਭਵਨ ਵਿੱਚ ਸੇਵਾਦਾਰਾਂ ਦੇ ਘਰਾਂ 'ਤੇ ਹਮਲਾ ਕਰ ਦਿੱਤਾ ਅਤੇ ਉਹਨਾਂ ਨੂੰ ਅੱਗ ਲਾ ਦਿੱਤੀ। ਇਸ ਮੌਕੇ 'ਤੇ ਸਾਰੇ ਜੁਰਮਾਂ ਤੋਂ ਜੋ ਸਭ ਤੋਂ ਭੈੜਾ ਸੀ, ਧਾੜ ਨੇ ਦੋ ਸਿੱਖਾਂ ਦੀ ਹੱਤਿਆ ਕਰ ਦਿੱਤੀ।

ਗੁਰਦਵਾਰੇ ਦੇ ਗੇਟ ਦੇ ਸਾਹਮਣੇ ਦੋ ਸਿੱਖਾਂ ਦੇ ਜ਼ਿੰਦਾ ਜਲਾਏ ਜਾਣ ਦੇ ਹਾਲਾਤ ਨੂੰ ਰਿਕਾਰਡ ਕਰਨ ਵਾਸਤੇ ਨਾਨਾਵਤੀ ਕਮਿਸ਼ਨ ਨੇ ਮੁਖਤਿਆਰ ਸਿੰਘ, ਗੁਰਦਵਾਰਾ ਰਕਾਬ ਗੰਜ ਦੇ ਵਾਸੀ, ਦੇ ਹਲਫ਼ਨਾਮੇ 'ਤੇ ਨਿਰਭਰ ਕੀਤਾ। ਇਹ ਤਕਰੀਬਨ ਦੁਪਹਿਰ ਵੇਲੇ ਵਾਪਰਿਆ, ਜਦੋਂ ਧਾੜ ਨੇ ਗੁਰਦਵਾਰਾ ਭਵਨ ਵਿੱਚ ਆਪਣਾ ਪਹਿਲਾ ਧਾਵਾ ਕੀਤਾ। ਕਿਰਪਾਨਾਂ ਨਾਲ ਲੈਸ, ਗਰੰਥੀਆਂ ਤੇ ਸਟਾਫ਼ ਮੈਂਬਰਾਂ ਨੇ ਸਖ਼ਤ ਮੁਕਾਬਲਾ ਕੀਤਾ ਅਤੇ ਧਾੜ ਨੂੰ ਬਾਹਰ ਵੱਲ ਖਦੇੜ ਦਿੱਤਾ। ਟਕਰਾਓ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਵਿੱਚ, ਹੱਥ ਜੋੜ ਕੇ ਇੱਕ ਬਜ਼ੁਰਗ ਸਿੱਖ ਧਾੜ ਦੇ ਨਜ਼ਦੀਕ ਚਲਾ ਗਿਆ ਅਤੇ ਸ਼ਰਾਰਤੀਆਂ ਨੂੰ ਉੱਥੋਂ ਚਲੇ ਜਾਣ ਲਈ ਮਿੰਨਤ ਕੀਤੀ, ਪਰ ਧਾੜ ਉਸ 'ਤੇ ਟੁੱਟ ਪਈ ਤੇ ਉਸ ਨੂੰ ਘੜੀਸ ਕੇ ਗੇਟ ਤੋਂ ਬਾਹਰ ਲੈ ਗਈ। ਪਹਿਲਾਂ ਤੋਂ ਉੱਥੇ ਖੜ੍ਹੀ ਪੁਲਿਸ ਦੀਆਂ ਮਿਹਰਬਾਨ ਨਜ਼ਰਾਂ ਹੇਠ, ਉਸ ਬਜ਼ੁਰਗ ਸਿੱਖ ਨੂੰ ਧਾੜ ਵੱਲੋਂ ਕੁੱਟਿਆ-ਮਾਰਿਆ ਗਿਆ। ਉਸ ਨੂੰ ਮਾਰ ਮਾਰ ਕੇ ਬੇਹੋਸ਼ ਕਰਨ ਪਿੱਛੋਂ, ਰਕਾਬ ਗੰਜ ਵਾਲੀ ਧਾੜ ਨੇ, ਦਿੱਲੀ ਦੀਆਂ ਹੋਰ ਥਾਵਾਂ ਦੇ ਆਪਣੇ ਸਾਥੀਆਂ ਵਾਂਗ, ਉਸ ਤੇ ਕੋਈ ਅੱਗ ਭੜਕਾਊ ਪਦਾਰਥ ਛਿੜਕਿਆ ਤੇ ਅੱਗ ਲਾ ਦਿੱਤੀ। ਆਪਣੇ ਪਿਤਾ ਦੇ ਇਸ ਤਰ੍ਹਾਂ, ਸੜਦੇ ਦਾ ਦ੍ਰਿਸ਼ ਬਰਦਾਸ਼ਤ ਨਾ ਕਰਦਿਆਂ, ਉਸ ਨੂੰ ਬਚਾਉਣ ਦੀ ਇੱਕ ਨਿਰਾਸ਼ ਕੋਸ਼ਿਸ਼ ਵਿੱਚ, ਬਜ਼ੁਰਗ ਦਾ ਪੁੱਤਰ ਗੁਰਦਵਾਰੇ 'ਚੋਂ ਬਾਹਰ ਨੂੰ ਭੱਜ ਉੱਠਿਆ। ਧਾੜ ਨੇ ਪੁੱਤਰ ਨੂੰ ਫੜ ਲਿਆ ਅਤੇ ਉਸ ਨਾਲ ਵੀ ਉਹੀ ਸਲੂਕ ਕੀਤਾ। ਬਾਅਦ ਵਿੱਚ, ਮੁਖਤਿਆਰ ਸਿੰਘ, ਜਿਸ ਨੇ ਨਾਨਾਵਤੀ ਕਮਿਸ਼ਨ ਸਾਹਮਣੇ ਇੱਕ ਹਲਫ਼ਨਾਮਾ ਦਰਜ ਕਰਾਇਆ ਸੀ, ਨੇ ਕਿਹਾ ਕਿ ਹੋਰ ਸਿੱਖ ਉਹਨਾਂ ਦੋਹਾਂ ਦੀਆਂ ਅੱਧ-ਜਲੀਆਂ ਲਾਸ਼ਾਂ ਗੁਰਦੁਵਾਰੇ ਅੰਦਰ ਲੈ ਆਉਣ ਵਿੱਚ ਸਫਲ ਹੋ ਗਏ। ਇਹ ਪਤਾ ਲੱਗਣ 'ਤੇ ਕਿ ਉਹ ਦੋਵੇਂ ਹਾਲੀ ਵੀ ਜੀਊਂਦੇ ਹਨ, ਮੁਖ਼ਤਿਆਰ ਸਿੰਘ ਤੇ ਉਸ ਦੇ ਸਾਥੀਆਂ ਨੇ ਉਹਨਾਂ ਨੂੰ ਛੇਤੀ ਹਸਪਤਾਲ ਲਿਜਾਣ ਲਈ ਪੁਲਿਸ ਦੀ ਮਿੰਨਤ ਕੀਤੀ। ਪੁਲਿਸ ਨੇ, ਫਿਰ ਵੀ, ਇਹੋ ਜਿਹੀ ਮਾਨਵੀ ਸਹਾਇਤਾ ਲਈ ਕੁਝ ਨਾ ਕੀਤਾ। ਕੁਝ ਘੰਟਿਆਂ ਬਾਅਦ ਬਜ਼ੁਰਗ ਸਿੱਖ ਤੇ ਉਸ ਦਾ ਪੁੱਤਰ ਜ਼ਖ਼ਮਾਂ ਦੀ ਤਾਬ ਨਾ ਝੱਲਦੇ ਹੋਏ ਚੱਲ ਵਸੇ, ਸਰਾਸਰ ਪੁਲਿਸ ਅਣਗਹਿਲੀ ਕਾਰਨ।

ਜਿਵੇਂ ਕਿ ਧਾੜ ਖ਼ਿਲਾਫ਼ ਕੋਈ ਕਾਰਵਾਈ ਕਰਨ ਦੀ ਉਹਨਾਂ ਦੀ ਅਸਫਲਤਾ ਹਾਲੀ ਏਨੀ ਬੁਰੀ ਨਹੀਂ ਸੀ, ਪੁਲਿਸ ਨੇ ਦਰਅਸਲ ਸਿੱਖਾਂ ਤੇ ਹੀ ਗੋਲੀ ਚਲਾ ਦਿੱਤੀ ਜਿਹੜੇ ਆਪਣੇ ਆਪ ਨੂੰ ਤੇ ਆਪਣੇ ਗੁਰਦਵਾਰੇ ਦੀ ਰੱਖਿਆ ਕਰ ਰਹੇ ਸਨ। ਸਿੱਖਾਂ ਤੇ ਫ਼ਾਇਰਿੰਗ ਨੂੰ ਸਭ ਤੋਂ ਜ਼ਿਆਦਾ ਨਾਜਾਇਜ਼ ਜਿਸ ਨੇ ਬਣਾਇਆ ਉਹ ਇਹ ਸੀ ਕਿ ਧਾੜ ਵਾਂਗ ਪੁਲਿਸ ਵੀ ਗੁਰਦੁਵਾਰੇ ਵਿਚ ਲੰਬੇ ਘਿਰਾਓ ਦੌਰਾਨ ਅੰਦਰ ਬਾਹਰ ਆਉਣ ਜਾਣ ਲੱਗ ਪਈ। ਦਿੱਲੀ ਭਰ ਦੇ ਆਪਣੇ ਵਿਹਾਰ ਦੇ ਆਮ ਨਮੂਨੇ ਨਾਲ ਮੇਲ ਕਰਦਿਆਂ, ਪੁਲਿਸ ਰਿਕਾਰਡ ਜ਼ਾਹਰ ਕਰਦੇ ਹਨ ਕਿ ਧਾੜ ਦੇ ਮੈਂਬਰਾਂ ਨੂੰ ਗ੍ਰਿਫ਼ਤਾਰ ਕਰਨ ਦੀ ਥਾਂ ਉਹਨਾਂ ਨੇ ਗੁਰਦਵਾਰੇ ਅੰਦਰੋਂ ਇੱਕ ਸਿੱਖ ਨੂੰ ਗ੍ਰਿਫ਼ਤਾਰ ਕਰ ਲਿਆ। ਕੰਵਰਜੀਤ ਸਿੰਘ ਨੂੰ ਧਾੜ ਦੇ ਇੱਕ ਮੈਂਬਰ ਦੇ ਕਤਲ ਦਾ ਦੋਸ਼ੀ ਕਿਹਾ ਗਿਆ, ਭਾਵੇਂ ਉਸ ਨੇ ਆਪਣੇ ਲਾਇਸੰਸਡ ਹੱਥਿਆਰ ਨਾਲ ਸਵੈ-ਰੱਖਿਆ ਲਈ ਕੇਵਲ ਫ਼ਾਇਰ ਹੀ ਕੀਤਾ ਸੀ। 1984 ਕਤਲੇ-ਆਮ ਦੌਰਾਨ ਸਿੱਖਾਂ 'ਤੇ ਥੋਪੇ ਗਏ ਕੇਸਾਂ ਨੂੰ ਰਾਜੀਵ ਗਾਂਧੀ ਸਰਕਾਰ ਦੇ ਇੱਕ ਪਾਲਿਸੀ ਫੈਸਲੇ ਦੇ ਹਿੱਸੇ ਵੱਜੋਂ ਕੰਵਰਜੀਤ ਸਿੰਘ ਖ਼ਿਲਾਫ਼ ਚਾਰ ਸਾਲ ਪਿੱਛੋਂ ਕੇਸ ਵਾਪਸ ਲੈ ਲਿਆ।

ਪਰ ਇੱਕ ਤੱਥ ਜਿਹੜਾ ਰਕਾਬ ਗੰਜ ਗੁਰਦੁਵਾਰੇ 'ਤੇ ਹਮਲੇ ਨੂੰ 1984 ਦੀਆਂ ਦੂਜੀਆਂ ਸਮੂਹਕ ਹਿੰਸਾ ਦੀਆਂ ਘਟਨਾਵਾਂ ਤੋਂ ਵੱਖਰਾ ਕਰਦਾ ਹੈ, ਉਹ ਇਸ ਦੀ ਸਿਰਫ਼ ਸਥਾਨਕ ਸਥਿਤੀ ਸੀ। ਇਹ ਉਹ ਹਮਲਾ ਸੀ ਜਿਹੜਾ ਲੁਟੀਅਨਜ਼ ਦਿੱਲੀ ਵਿੱਚ ਐਨ ਪਾਰਲੀਮੈਂਟ ਹਾਊਸ ਦੇ ਨਾਲ ਵਾਪਰਿਆ ਸੀ, ਜਿਹੜਾ ਇੱਕ ਹਾਈ-ਸਕਿਉਰਿਟੀ 'ਵੀ. ਆਈ. ਪੀ. ਜ਼ੋਨ' ਹੈ, ਅਤੇ ਇਸ ਕਾਰਨ ਕਤਲੇ-ਆਮ ਦੌਰਾਨ ਏਥੇ ਹਿੰਸਾ ਦੀਆਂ ਸਭ ਤੋਂ ਘੱਟ ਘਟਨਾਵਾਂ ਹੋਈਆਂ ਸਨ। ਜਦੋਂ ਕਿ ਦਿੱਲੀ ਦੇ ਹੋਰ ਜ਼ਿਲ੍ਹਿਆਂ ਨੂੰ ਸ਼ਸਤਰਬੱਧ ਧਾੜਾਂ ਨੇ ਆਪਣੇ ਕਬਜ਼ੇ ਵਿੱਚ ਕਰ ਲਿਆ ਹੋਇਆ ਸੀ। ਨਵੀਂ ਦਿੱਲੀ ਦਾ ਜ਼ਿਲ੍ਹਾ ਭੀੜਾਂ ਨਾਲ ਭਰਿਆ ਰਹਿੰਦਾ ਸੀ ਜੋ ਤੀਨ ਮੂਰਤੀ ਵੱਲ ਆ ਜਾ ਰਹੀਆਂ ਸਨ ਜਿੱਥੇ ਇੰਦਰਾ ਗਾਂਧੀ ਦੀ ਦੇਹ ਪਈ ਹੋਈ ਸੀ।

ਅਸਲੀਅਤ ਇਹ ਹੈ ਕਿ ਜਿਸ ਧਾੜ ਨੇ ਰਕਾਬ ਗੰਜ ਨੂੰ ਘੇਰਿਆ ਹੋਇਆ ਸੀ ਉਹ ਤੀਨ ਮੂਰਤੀ ਭਵਨ ਤੋਂ ਵਾਪਸ ਆ ਰਹੀ ਸੀ। ਉਹ ਗੁਰਦੁਵਾਰੇ ਦੁਆਲੇ ਇਕੱਠੀ ਹੋ ਗਈ (ਪ੍ਰੈੱਸ ਵੱਲੋਂ ਲਾਏ ਅੰਦਾਜ਼ੇ ਮੁਤਾਬਕ ਇਕੱਠ 4000 ਤਕ ਵਧ ਚੁੱਕਿਆ ਹੋਇਆ ਸੀ) ਕਿਉਂਕਿ ਉਹ, ਸਭ ਹਿਸਾਬਾਂ ਨਾਲ, ਇੱਕ ਅਫ਼ਵਾਹ ਕਾਰਨ ਰੋਹ ਵਿੱਚ ਆ ਗਏ ਕਿ ਹਿੰਦੂਆਂ ਨੂੰ ਰਕਾਬ ਗੰਜ ਗੁਰਦਵਾਰੇ ਅੰਦਰ ਘਸੀਟ ਲਿਆ ਗਿਆ ਹੋਇਆ ਹੈ ਤੇ ਉਹ ਬੰਦੀ ਬਣਾਏ ਗਏ ਹੋਏ ਹਨ। ਅਫ਼ਵਾਹ ਨੇ ਇਸ ਤਰ੍ਹਾਂ ਦੀ ਹਫੜਾ-ਦਫੜੀ ਪੈਦਾ ਕੀਤੀ ਹੋਈ ਸੀ ਕਿ ਚੈੱਕ ਕਰਨ ਲਈ, ਕਿ ਕੀ ਸਿੱਖਾਂ ਨੇ ਕੋਈ ਹਿੰਦੂ ਸੱਚੀਂ ਅੰਦਰ ਡੱਕੇ ਹੋਏ ਹੈਂ, ਆਪਣੇ ਦੂਜੇ ਦੋ ਅਫ਼ਸਰਾਂ ਨਾਲ ਪੁਲਿਸ ਕਮਿਸ਼ਨਰ ਖ਼ੁਦ ਗੁਰਦਵਾਰੇ ਵਿੱਚ ਛਾਲ ਮਾਰ ਗਿਆ। ਭਵਨ-ਸਮੂਹ ਵਿੱਚ ਮਿਲੇ ਹਿੰਦੂ ਕੇਵਲ ਉੱਥੋਂ ਦੇ ਕਰਮਚਾਰੀ ਸਨ, ਜਿਹਨਾਂ ਕਿਹਾ ਕਿ ਉਹ ਆਪਣੀ ਮਰਜ਼ੀ ਨਾਲ ਉਥੇ ਹਨ। ਦੋਹਾਂ ਕਮਿਸ਼ਨਾਂ ਸਾਹਮਣੇ ਆਪਣੀ ਗੁਆਹੀ ਵਿੱਚ ਟੰਡਨ ਨੇ ਦਾਅਵਾ ਕੀਤਾ ਕਿ ਧਾੜ ਨੂੰ ਵਿਖਾਉਣ ਲਈ ਉਹਨਾਂ ਹਿੰਦੂ ਕਰਮਚਾਰੀਆਂ ਨੂੰ ਨਾਲ ਲੈ ਕੇ ਉਹ ਬਾਹਰ ਆਇਆ ਸੀ ਕਿ ਉਹ ਸੁਰੱਖਿਅਤ ਹਨ। ਉਸ ਅੱਗੇ ਕਿਹਾ ਕਿ ਉਸ ਦੇ ਇਸ ਕਦਮ ਨੇ ਲੰਬੇ ਘੇਰੇ ਪਿੱਛੋਂ ਧਾੜ ਨੂੰ ਖਿੰਡਾਉਣ ਵਿੱਚ ਮਦਦ ਕੀਤੀ।

ਰਕਾਬ ਗੰਜ ਗੁਰਦਵਾਰੇ ਦੇ ਦੁਖਾਂਤ ਦੀ ਇੱਕ ਹੋਰ ਵਿਲੱਖਣ ਵਿਸ਼ੇਸ਼ਤਾ ਸਿਆਸੀ ਮਿਲੀਭੁਗਤ ਸੀ : ਘੇਰੇ ਦੇ ਬਹੁਤੇ ਸਮੇਂ ਕਾਂਗਰਸ ਐਮ. ਪੀ. ਕਮਲ ਨਾਥ ਦਾ ਮੌਕੇ 'ਤੇ ਹਾਜ਼ਰ ਹੋਣਾ। ਉਸਦਾ ਉੱਥੇ ਹੋਣਾ ਭਾਵੇਂ ਕਿਸੇ ਵੀ ਕਾਰਨ ਕਿਉਂ ਨਾ ਹੋਵੇ, ਅਸਾਧਾਰਨ ਸੀ, ਕਿਓਂਕਿ ਬਾਕੀ ਥਾਂਵਾਂ 'ਤੇ ਜਿੱਥੇ ਪੱਤਰਕਾਰਾਂ ਵੱਲੋਂ ਵੇਖੇ ਜਾਣ ਦੀ ਸੰਭਾਵਨਾ ਸੀ, ਦੂਸਰੇ ਕਾਂਗਰਸ ਲੀਡਰ ਧਾੜ ਤੋਂ ਦੂਰ ਹੀ ਰਹੇ ਸਨ। ਐਚ. ਕੇ. ਐਲ. ਭਗਤ ਤੇ ਸੱਜਣ ਕੁਮਾਰ ਨੇ, ਜਿਹੜੇ ਇਸ ਕਤਲੇ-ਆਮ ਨਾਲ ਕਿਤੇ ਜ਼ਿਆਦਾ ਸਬੰਧਤ ਰਹੇ ਸਨ, ਗ਼ਰੀਬਾਂ ਦੇ ਵਸੇਬੇ ਵਾਲੀਆਂ ਦੂਰ ਸਥਿੱਤ ਥਾਂਵਾਂ 'ਤੇ ਧਾੜਾਂ ਨੂੰ ਉਕਸਾਇਆ। ਇਸ ਤਰ੍ਹਾਂ ਜਾਂਚ ਕਮਿਸ਼ਨਾਂ ਅੱਗੇ ਜਿਹੜਾ ਸਬੂਤ ਉਹਨਾਂ ਵਿਰੁੱਧ ਪੇਸ਼ ਹੋਇਆ, ਕੇਵਲ ਸ਼ਿਕਾਰ ਹੋਏ ਨਿਰਧਨਾਂ ਵੱਲੋਂ ਸੀ।

ਕਿਉਂਕਿ ਕਮਲ ਨਾਥ ਨੇ 1 ਨਵੰਬਰ ਨੂੰ ਰਕਾਬ ਗੰਜ ਗੁਰਦਵਾਰੇ ਦੇ ਸਾਹਮਣੇ ਤਕਰੀਬਨ ਦੋ ਘੰਟੇ ਲਾਏ ਸਨ, *ਦੀ ਇੰਡੀਅਨ ਐੱਕਸਪ੍ਰੈੱਸ* ਨੇ ਅਗਲੇ ਦਿਨ ਖ਼ਬਰ ਦਿੱਤੀ ਕਿ ਉਸ ਨੇ ਧਾੜ ਦੀ ਅਗਵਾਈ ਕੀਤੀ ਸੀ। ਉਸ ਦੀ ਮਿਲੀ-ਭੁਗਤ ਦਾ ਨਿਰਣਾ ਕੋਈ ਪਰਛਾਈ ਪ੍ਰਤੀਕਰਮ ਨਹੀਂ ਸੀ ਜਿਵੇਂ ਪੱਤਰਕਾਰ, ਸੰਜੇ ਸੂਰੀ ਨੇ ਆਪਣੀ ਰਿਪੋਰਟ ਵਿੱਚ ਸਪਸ਼ਟ ਕੀਤਾ, ਅਤੇ ਮਿਸ਼ਰਾ ਕਮਿਸ਼ਨ ਸਾਹਮਣੇ ਆਪਣੇ ਹਲਫ਼ਨਾਮੇ ਵਿੱਚ ਵੀ ਅਤੇ ਨਾਨਾਵਤੀ ਕਮਿਸ਼ਨ ਦੇ ਸਾਹਮਣੇ ਜ਼ਬਾਨੀ ਗਵਾਹੀ ਵਿੱਚ ਵੀ। ਸੂਰੀ ਨੇ ਵੇਖਿਆ ਕਿ ਕਮਲ ਨਾਥ 'ਭੀੜ ਨੂੰ ਕੰਟਰੌਲ ਕਰ ਰਿਹਾ' ਸੀ ਜਿਹੜੀ ਉਸ ਕਿਹਾ 'ਉਸ ਦੀਆਂ ਹਦਾਇਤਾਂ ਦਾ ਇੰਤਜ਼ਾਰ ਕਰ ਰਹੀ ਸੀ।' ਭਾਵੇਂ ਉਹ ਇਹ ਸਪੱਸ਼ਟ ਨਾ ਕਰ ਸਕਿਆ ਕਿ ਸਪੱਸ਼ਟ ਤੌਰ ਤੇ ਕਮਲ ਨਾਥ ਨੇ ਧਾੜ ਨੂੰ ਕੀ ਕਿਹਾ, ਸੂਰੀ ਨੇ ਕਿਹਾ ਕਿ ਕਾਂਗਰਸ ਲੀਡਰ ਦੀ ਹਾਜ਼ਰੀ ਵਿੱਚ 'ਕੁਝ ਧਾੜਾਂ ਨੇ ਗੁਰਦੁਵਾਰੇ ਤੇ ਹਮਲਾ ਕਰ ਦਿੱਤਾ ਸੀ।' ਉਸ ਨੇ ਇਹ ਵੀ ਤਸਦੀਕ ਕੀਤਾ ਕਿ ਜਦੋਂ ਇਹ ਸਾਰਾ ਡਰਾਮਾ ਚੱਲ ਰਿਹਾ ਸੀ ਤਾਂ ਉਹਨਾਂ ਦੋ ਸਿੱਖਾਂ ਦੀਆਂ ਦੇਹਾਂ 'ਹਾਲੀ ਵੀ ਸੜਕ ਕੰਢੇ ਸੜ ਰਹੀਆਂ ਸਨ।'

ਇਸ ਤਰ੍ਹਾਂ, ਰਕਾਬ ਗੰਜ ਗੁਰਦਵਾਰੇ ਦਾ ਦੁਖਾਂਤ ਸ਼ਾਇਦ ਪਹਿਲਾ ਅਤੇ ਇਕੋ ਹੀ ਅੱਖੀਂ ਵੇਖਿਆ ਸਬੂਤ ਹੈ ਜਿਸ ਵਿਚ ਇੱਕ ਕਾਂਗਰਸ ਲੀਡਰ ਦੀ ਕਤਲੇ-ਆਮ ਵਿੱਚ ਸ਼ਮੂਲੀਅਤ ਦਾ ਪਰਮਾਣ ਦਰਜ ਹੈ। ਇੱਕ ਦਿਨ ਪਿੱਛੋਂ, 3 ਨਵੰਬਰ ਨੂੰ ਕਤਲੇ-ਆਮ ਦਾ ਵਿਸ਼ਲੇਸ਼ਨ ਕਰਦਿਆਂ *ਦੀ ਸਟੇਟਸਮੈਨ* ਨੇ ਰਕਾਬ ਗੰਜ 'ਤੇ ਕਮਲ ਨਾਥ ਦੀ ਹਾਜ਼ਰੀ ਦਾ ਹਵਾਲਾ ਦਿੱਤਾ: 'ਪੁਲਿਸਮੈਨਾਂ ਨੇ ਵੀ ਸਿਆਸਤਦਾਨਾਂ ਦੇ ਰੋਲ ਦੀ ਨੁਕਤਾਚੀਨੀ ਕੀਤੀ। ਉਹਨਾਂ ਦੋਸ਼ ਲਾਇਆ ਕਿ ਬਹੁਤ ਸਾਰੇ ਕੌਂਸਲਰਾਂ ਨੇ ਹਿੰਸਕ ਧਾੜਾਂ ਦੀ ਹਿਮਾਇਤ ਕੀਤੀ ਜਦੋਂ ਪੁਲਿਸਮੈਨ ਉਹਨਾਂ ਨੂੰ ਸਾੜ-ਫੂਕ ਕਰਨ ਤੋਂ ਰੋਕਣ ਦੀ ਕੋਸ਼ਿਸ਼ ਕਰ ਰਹੇ ਸਨ। ਅਫ਼ਸਰ ਹੈਰਾਨ ਸਨ ਕਿ ਕਮਲ ਨਾਥ ਰਕਾਬ ਗੰਜ ਵਿਖੇ ਕੀ ਕਰ ਰਿਹਾ ਸੀ।'

ਕਮਲ ਨਾਥ ਦਾ ਇਹੋ ਜਿਹਾ ਪਬਲਿਕ ਤੌਰ 'ਤੇ ਪਾਜ ਖੁੱਲ੍ਹਣ ਕਰਕੇ ਟੰਡਨ ਤੇ ਕੌਲ ਨੂੰ ਉਸਦੀ ਰਕਾਬ ਗੰਜ ਵਿਖੇ ਮੌਜੂਦਗੀ ਨੂੰ ਮੰਨਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਰਿਹਾ। ਦੋਨਾਂ ਨੇ ਆਪਣੀਆਂ ਰਿਪੋਰਟਾਂ ਵਿੱਚ, ਜਿਹੜੀਆਂ ਦੋਹਾਂ ਨਿਆਇਕ ਜਾਂਚਾਂ ਸਾਹਮਣੇ ਰੱਖੀਆਂ ਗਈਆਂ ਸਨ, ਇਹ ਮੰਨਿਆ। ਕੌਲ ਨੇ ਤਾਂ ਇਹ ਵੀ ਖੁਲਾਸਾ ਕੀਤਾ ਕਿ ਕਮਲ ਨਾਥ ਇਹ ਕਹਿ ਕੇ ਰਕਾਬ ਗੰਜ ਵਾਪਸ ਆਇਆ ਸੀ ਕਿ ਉਸ ਨੂੰ ਪ੍ਰਾਈਮ ਮਨਿਸਟਰ ਰਾਜੀਵ ਗਾਂਧੀ ਨੇ ਵਾਪਸ ਭੇਜਿਆ ਸੀ। ਅਤੇ ਜਦੋਂ ਦੋ ਦਹਾਕਿਆਂ ਪਿੱਛੋਂ

ਕਮਲ ਨਾਥ ਨੂੰ ਖ਼ੁਦ ਨਾਨਾਵਤੀ ਕਮਿਸ਼ਨ ਵੱਲੋਂ ਨੋਟਿਸ ਦਿੱਤਾ ਗਿਆ, ਉਦੋਂ ਤਕ ਉਹ ਮਨਮੋਹਨ ਸਿੰਘ ਸਰਕਾਰ ਵਿੱਚ ਕੌਮਰਸ ਮਨਿਸਟਰ ਬਣ ਚੁੱਕਿਆ ਹੋਇਆ ਸੀ, ਤੇ ਉਸ ਨੇ ਵੀ ਜੁਰਮ ਦੇ ਮੌਕੇ 'ਤੇ ਆਪਣੀ ਹਾਜ਼ਰੀ ਸਵੀਕਾਰ ਕਰ ਲਈ। ਪਰ ਕਮਲ ਨਾਥ ਨੇ ਪੱਤਰਕਾਰ ਸੰਜੇ ਸੂਰੀ ਦਾ ਅਤੇ ਪੀੜਤ ਮੁਖ਼ਤਿਆਰ ਸਿੰਘ ਦਾ ਇਲਜ਼ਾਮ ਅਸਵੀਕਾਰ ਕੀਤਾ ਕਿ ਉਸ ਨੇ ਧਾੜ ਦੀ ਅਗਵਾਈ ਕੀਤੀ ਸੀ ਜਾਂ ਇਸ ਤੇ ਉਸ ਦਾ ਕੋਈ ਕੰਟਰੋਲ ਸੀ।

ਨਾਨਾਵਤੀ ਕਮਿਸ਼ਨ ਨੇ ਆਪ ਪ੍ਰਵਾਨ ਕੀਤਾ ਕਿ ਕਮਲ ਨਾਥ ਦਾ ਉੱਤਰ 'ਅਸਪਸ਼ਟ' ਸੀ। ਕਾਂਗਰਸ ਐੱਮ. ਪੀ. ਦੱਸ ਨਹੀਂ ਸਕਿਆ ਕਿ ਉਹ ਤਕਰੀਬਨ ਦੋ ਘੰਟੇ ਲਈ ਕਿਉਂ ਗੁਰਦਵਾਰੇ ਸਾਹਮਣੇ ਰਿਹਾ ਸੀ, ਜਿਹੜਾ ਕਮਿਸ਼ਨ ਨੇ ਕਿਹਾ, 'ਕਾਫੀ ਲੰਬਾ ਸਮਾਂ' ਸੀ। ਕਮਿਸ਼ਨ ਨੇ ਇਹ ਵੀ ਨਿਰਣਾ ਕੀਤਾ ਕਿ ਇਹ 'ਥੋੜਾ ਅਜੀਬ ਲੱਗਦਾ ਹੈ ਕਿ ਉਹ ਬਿਨਾਂ ਪੁਲਿਸ ਅਫ਼ਸਰਾਂ ਨੂੰ ਮਿਲੇ ਉਸ ਥਾਂ ਤੋਂ ਛੇਤੀ ਨਾਲ ਚਲਾ ਗਿਆ, ਜਿਹੜੇ ਉੱਥੇ ਆ ਚੁੱਕੇ ਹੋਏ ਸਨ।' ਜੇ ਉਹ ਹਾਲੀ ਵੀ ਦੋਸ਼-ਆਰੋਪਣ ਤੋਂ ਬੱਚ ਗਿਆ ਸੀ, ਅਤੇ ਮਨਮੋਹਨ ਸਿੰਘ ਸਰਕਾਰ ਇੱਕ ਵੱਡੀ ਪਰੇਸ਼ਾਨੀ ਤੋਂ ਬੱਚ ਗਈ ਸੀ, ਤਾਂ ਉਹਨਾਂ ਨੂੰ ਆਪਣੇ ਆਪ ਨੂੰ ਖ਼ੁਸ਼ਕਿਸਮਤ ਸਮਝਣਾ ਚਾਹੀਦਾ ਹੈ।

ਜਵਾਬਦੇਹੀ ਦੇ ਸਿਧਾਂਤ ਨੂੰ ਉਲਟਾਉਂਦਿਆਂ, ਕਮਿਸ਼ਨ ਨੇ ਰਕਾਬ ਗੰਜ ਘਟਨਾ ਦੇ ਸਾਰੇ ਕਸੂਰ ਨੂੰ ਮੌਕੇ ਦੇ ਸਭ ਤੋਂ ਛੋਟੇ ਪੁਲਿਸ ਅਫ਼ਸਰਾਂ, ਸਬ-ਇਨਸਪੈਕਟਰ ਹੋਸ਼ਿਆਰ ਸਿੰਘ ਅਤੇ ਉਸ ਦੇ ਸਿਪਾਹੀਆਂ ਤਕ ਸੀਮਤ ਰੱਖਣ ਦਾ ਫ਼ੈਸਲਾ ਕਰ ਲਿਆ। ਕਮਿਸ਼ਨ ਨੇ ਇਹ ਵਿਆਖਿਆ ਕਰਨ ਨੂੰ ਯੋਗ ਨਾ ਸਮਝਿਆ ਕਿ ਕਿਵੇਂ ਜ਼ਿੰਮੇਵਾਰੀ ਹੇਠਲੇ ਸਬ-ਇਨਸਪੈਕਟਰ 'ਤੇ ਜਾ ਕੇ ਰੁਕ ਗਈ, ਜਦੋਂ ਦਿੱਲੀ ਦੇ ਦੋ ਬਹੁਤ ਸੀਨੀਅਰ ਅਫ਼ਸਰ, ਟੰਡਨ ਤੇ ਕੌਲ, ਸਿੱਧੇ ਤੌਰ 'ਤੇ ਇਸ ਉਪਰੇਸ਼ਨ ਨਾਲ ਸਬੰਧਤ ਸਨ ਜਿਸ ਵਿੱਚ ਘੇਰਾਬੰਦੀ ਪੰਜ ਘੰਟੇ ਤਕ ਚੱਲਦੀ ਰਹੀ। ਗੁਰਦਵਾਰੇ ਦਾ ਨੁਕਸਾਨ ਕੀਤਾ ਗਿਆ, ਅਤੇ ਦੋ ਸਿੱਖ ਮਾਰ ਦਿੱਤੇ ਗਏ ਅਤੇ ਫਿਰ ਵੀ, ਧਾੜ ਦੇ ਕਿਸੇ ਮੈਂਬਰ ਵਿਰੁੱਧ ਕੋਈ ਕਾਰਵਾਈ ਨਾ ਕੀਤੀ ਗਈ। ਪਰ ਸੋਚਣ ਦੀ ਗੱਲ ਤਾਂ ਇਹ ਹੈ ਕਿ ਜੇ ਕਮਿਸ਼ਨ ਨੇ ਸੀਨੀਅਰ ਅਫ਼ਸਰਾਂ ਨੂੰ ਜ਼ਿੰਮੇਵਾਰ ਠਹਿਰਾਇਆ ਹੁੰਦਾ ਤਾਂ ਉਹ ਕਮਲ ਨਾਥ ਨੂੰ ਕਿਵੇਂ ਬਖ਼ਸ਼ ਸਕਦਾ ਸੀ?

ਨਿਰਪੱਖ ਹੁੰਦਿਆਂ ਅਸੀਂ ਕਹਿ ਸਕਦੇ ਹਾਂ ਕਿ ਕਮਿਸ਼ਨ ਨੇ ਕਮਲ ਨਾਥ ਨੂੰ ਪੂਰਾ ਬਰੀ ਨਹੀਂ ਸੀ ਕੀਤਾ। 'ਵਧੀਆ ਸਬੂਤ ਦੀ ਅਣਹੋਂਦ ਵਿੱਚ,' ਉਸ ਨੇ ਕਿਹਾ, 'ਕਮਿਸ਼ਨ ਲਈ ਇਹ ਕਹਿਣਾ ਸੰਭਵ ਨਹੀਂ ਕਿ ਉਸ ਨੇ ਕਿਸੇ ਤਰੀਕੇ ਨਾਲ ਧਾੜ ਨੂੰ ਉਕਸਾਇਆ ਸੀ ਜਾਂ ਉਹ ਗੁਰਦੁਵਾਰੇ ਤੇ ਹਮਲੇ ਵਿੱਚ ਕਿਸੀ ਤਰ੍ਹਾਂ ਜੁੜਿਆ ਹੋਇਆ ਸੀ।' ਦੂਸਰੇ ਸ਼ਬਦਾਂ ਵਿੱਚ, ਇਸ ਨੇ ਉਸ ਨੂੰ ਕੇਵਲ ਸ਼ੱਕ ਦਾ ਲਾਭ ਦਿੱਤਾ ਹੈ ਅਤੇ ਇਹ ਉਸ ਨੇ ਮੁੱਖ ਤੌਰ 'ਤੇ ਦੋ ਅਧਾਰਾਂ 'ਤੇ ਕੀਤਾ। ਕਿਉਂਕਿ ਉਸ ਨੂੰ ਤਕਰੀਬਨ ਵੀਹ ਸਾਲ ਦੇ ਖੱਪੇ ਪਿੱਛੋਂ ਰਕਾਬ ਗੰਜ ਗੁਰਦਵਾਰੇ ਵਿਖੇ ਉਸ ਦੇ ਵਿਹਾਰ ਦੀ ਵਿਆਖਿਆ ਕਰਨ ਲਈ ਬੁਲਾਇਆ ਗਿਆ ਸੀ, ਕਮਿਸ਼ਨਾਂ ਨੇ ਮਹਿਸੂਸ ਕੀਤਾ ਕਿ 'ਸ਼ਾਇਦ ਇਸ ਕਾਰਨ, ਕਦੋਂ ਤੇ ਕਿਵੇਂ ਉਹ ਉੱਥੇ ਗਿਆ ਤੇ ਉਸ ਨੇ ਕੀ ਕੀਤਾ' ਬਾਰੇ ਉਹ ਹੋਰ ਜ਼ਿਆਦਾ ਵਿਸਥਾਰ ਨਾ ਦੇ ਸਕਿਆ। ਪਰ ਫਿਰ, ਉਸੇ ਹੀ ਤਰਕ ਨਾਲ, ਕਮਿਸ਼ਨ ਦੂਸਰਿਆਂ ਲੀਡਰਾਂ ਨੂੰ ਵੀ ਛੱਡ ਸਕਦਾ ਸੀ, ਜਿਹੜਾ ਉਸ ਨੇ ਨਹੀਂ ਕੀਤਾ। ਫੇਰ ਜੇ ਜਗਦੀਸ਼ ਟਾਈਟਲਰ ਤੇ ਸੱਜਣ

ਕੁਮਾਰ ਵਰਗੇ ਸਮਝਦੇ ਹਨ ਕਿ ਕੌਮਰਸ ਮਨਿਸਟਰ ਨੂੰ ਤਰਜੀਹੀ ਸਲੂਕ ਮਿਲਿਆ ਹੈ ਭਾਵੇਂ ਉਸ ਵਿਰੁੱਧ ਸਬੂਤ ਜ਼ਿਆਦਾ ਤੱਕੜੇ ਸਨ ਤਾਂ ਉਨ੍ਹਾਂ 'ਤੇ ਦੋਸ਼ ਨਹੀਂ ਲਾਇਆ ਜਾ ਸਕਦਾ।

ਉਸ ਨੂੰ ਛੱਡਣ ਦਾ ਨਾਨਾਵਤੀ ਕਮਿਸ਼ਨ ਵੱਲੋਂ ਦਰਸਾਇਆ ਗਿਆ ਦੂਜਾ ਵੱਡਾ ਅਧਾਰ ਵੀ, ਵਿਅੰਗਿਕ ਤੌਰ 'ਤੇ, ਇਹ ਪੁਸ਼ਟੀ ਸੀ ਜਿਸ ਨੇ ਉਸ ਨੂੰ ਸਭ ਤੋਂ ਜ਼ਿਆਦਾ ਦੁਰਕਾਰਿਆ, ਅਰਥਾਤ, ਪੱਤਰਕਾਰ ਸੰਜੇ ਸੂਰੀ ਵੱਲੋਂ ਪ੍ਰਮਾਣਤ ਕੀਤੇ ਗਏ ਸਬੂਤ। ਆਜ਼ਾਦ ਗਵਾਹ, ਜਿਸ ਨੇ ਪੀੜਤਾਂ ਵਲੋਂ ਲਾਏ ਗਏ ਦੋਸ਼ਾਂ ਦੀ ਪੁਸ਼ਟੀ ਕੀਤੀ ਸੀ ਕਿ ਕਮਲ ਨਾਥ ਨੇ ਰਕਾਬਗੰਜ ਵਿਖੇ ਧਾੜ ਦੀ ਅਗਵਾਈ ਕੀਤੀ ਸੀ, ਉਸ ਦੇ ਹੱਕ ਵਿੱਚ ਇੱਕ ਦੋ ਹੋਰ ਗੱਲਾਂ ਵੀ ਕਹੀਆਂ ਸਨ। ਕਮਿਸ਼ਨ ਨੇ ਨਤੀਜਾ ਕੱਢਿਆ ਕਿ ਐੱਮ. ਪੀ. ਦੇ ਵਿਰੁੱਧ ਕਿਸੇ ਨਤੀਜੇ 'ਤੇ ਪਹੁੰਚਣਾ 'ਉਚਿਤ ਨਹੀਂ ਹੋਏਗਾ' ਕਿਉਂਕਿ 'ਸ੍ਰੀ ਸੂਰੀ ਨੇ ਕਿਹਾ ਹੈ ਕਿ ਸ੍ਰੀ ਕਮਲ ਨਾਥ ਨੇ ਧਾੜ ਨੂੰ ਖਿੰਡ ਜਾਣ ਲਈ ਮਨਾਉਣ ਦੀ ਕੋਸ਼ਿਸ਼ ਕੀਤੀ ਸੀ ਅਤੇ ਧਾੜ ਕੁਝ ਸਮੇਂ ਲਈ ਪਿੱਛੇ ਹੱਟ ਗਈ।' ਇਹ ਤਾਂ ਸੂਰੀ ਦੀ ਗਵਾਹੀ ਦੇ ਚੁਣਵੇ ਹਿੱਸਿਆਂ ਨੂੰ ਪੜ੍ਹਨਾ ਹੋਇਆ! 1985 ਦੇ ਹਲਫ਼ਨਾਮੇ ਵਿੱਚ ਉਸ ਜ਼ਰੂਰ ਕਿਹਾ ਸੀ ਕਿ ਉਸ ਨੇ ਕਮਲ ਨਾਥ ਨੂੰ ਹਜੂਮ ਦੇ ਕੁਝ ਮੈਂਬਰਾਂ ਨੂੰ 'ਕੁਝ ਕੰਟਰੋਲ ਵਿੱਚ' ਰੱਖਦਿਆਂ ਵੇਖਿਆ ਸੀ ਜਦੋਂ ਉਹਨਾਂ ਨੇ ਗੁਰਦਵਾਰੇ ਵਿੱਚ ਦਾਖ਼ਲ ਹੋਣ ਦੀਆਂ 'ਕਮਜ਼ੋਰ ਕੋਸ਼ਿਸ਼ਾਂ' ਕੀਤੀਆਂ ਸਨ। ਪਰ ਉਸੇ ਹੀ ਹਲਫ਼ਨਾਮੇ ਨੇ ਖੁਲਾਸਾ ਕੀਤਾ ਸੀ ਕਿ ਜੋ ਉਸ ਨੇ ਗੁਰਦਵਾਰੇ ਦੇ ਬਾਹਰ ਵੇਖਿਆ ਉਹ 'ਕਾਂਗਰਸ - ਆਈ ਲੀਡਰ ਕਮਲ ਨਾਥ ਦੀ ਅਗਵਾਈ ਵਿੱਚ ਤਕਰੀਬਨ 4000 ਆਦਮੀਆਂ ਦਾ ਇੱਕ ਹਜੂਮ' ਸੀ। ਇਸ ਤੋਂ ਅੱਗੇ, ਜਦੋਂ ਉਸ ਨੇ 2001 ਵਿੱਚ ਨਾਨਾਵਤੀ ਕਮਿਸ਼ਨ ਅੱਗੇ ਜ਼ਬਾਨੀ ਗਵਾਹੀ ਦਿੱਤੀ, ਤਾਂ ਸੂਰੀ ਨੇ ਕਿਹਾ ਕਿ ਕਮਲ ਨਾਥ 'ਹਜੂਮ ਨੂੰ ਕੰਟਰੋਲ ਕਰ ਰਿਹਾ ਸੀ ਅਤੇ ਹਜੂਮ ਉਸ ਦੀਆਂ ਹਦਾਇਤਾਂ ਵਾਸਤੇ ਉਸ ਵੱਲ ਧਿਆਨ ਦੇ ਰਿਹਾ ਸੀ' ਅਤੇ ਲੀਡਰ ਦੀ ਹਾਜ਼ਰੀ ਵਿੱਚ ਵੀ 'ਕੁਝ ਧਾੜਾਂ ਨੇ ਗੁਰਦਵਾਰੇ 'ਤੇ ਹਮਲਾ ਕੀਤਾ ਸੀ।'

ਕੁੱਲ ਮਿਲਾ ਕੇ, ਉਸ ਦੇ ਰੋਲ ਦੀ ਸੀ. ਬੀ. ਆਈ. ਤੋਂ ਪੜਤਾਲ ਕਰਾਉਣ ਦਾ ਸੁਝਾਅ ਦੇਣ ਲਈ ਕਮਿਸ਼ਨ ਕੋਲ ਕਾਫ਼ੀ ਸਬੂਤ ਸਨ। ਰਕਾਬਗੰਜ ਗੁਰਦਵਾਰੇ ਦੇ ਸਾਹਮਣੇ ਦੋ ਘੰਟੇ ਗੁਜ਼ਾਰਨੇ, ਨਾਜ਼ੁਕ ਹਾਲਤ ਵਿੱਚ ਪਏ ਦੋ ਸਿੱਖਾਂ ਦੀ ਕੋਈ ਸਹਾਇਤਾ ਨਾ ਕਰਨੀ, ਧਾੜ ਅਤੇ ਪੁਲਿਸ ਨੂੰ ਪੀੜਤ ਕੌਮ ਖ਼ਿਲਾਫ਼ ਅਤਿਆਚਾਰ ਕਰਨ ਦੀ ਆਗਿਆ ਦੇਈ ਰੱਖਣੀ - ਇਹ ਕਾਫ਼ੀ ਸਬੂਤ ਹਨ ਜੋ ਸਾਫ਼ ਜ਼ਾਹਰ ਕਰਦੇ ਹਨ ਕਿ ਕਮਲ ਨਾਥ ਸਮੱਸਿਆ ਦਾ ਹਿੱਸਾ ਸੀ, ਹੱਲ ਨਹੀਂ ਸੀ। ਰਕਾਬਗੰਜ ਗੁਰਦਵਾਰੇ ਦੇ ਦੁਖਾਂਤ ਸਬੰਧੀ ਕਮਲ ਨਾਥ ਦੇ ਰੋਲ ਬਾਰੇ ਜਿਨ੍ਹਾਂ ਸਵਾਲਾਂ ਦਾ ਜਵਾਬ ਨਹੀਂ ਮਿਲਿਆ, ਉਨ੍ਹਾਂ ਵਿਚ ਹੀ ਕਿਤੇ 1984 ਦੇ ਕਤਲੇ-ਆਮ ਦੇ ਪਿੱਛੇ ਉੱਚ-ਪੱਧਰੀ ਸਾਜ਼ਿਸ਼ ਨੂੰ ਬੇਨਕਾਬ ਕਰਨ ਦੇ ਸੁਰਾਗ ਮਿਲ ਸਕਦੇ ਹਨ।

# ਨਿਪੁੰਨ ਨਿਸ਼ਕਿਰਿਅਤਾ

1 ਨਵੰਬਰ 1984 ਦੀ ਸਵੇਰ ਨੂੰ ਜਦੋਂ ਸਿੱਖਾਂ ਦੀਆਂ ਹੱਤਿਆਵਾਂ ਸ਼ੁਰੂ ਹੋਈਆਂ, ਤਕਰੀਬਨ 5000 ਆਰਮੀ ਅਫ਼ਸਰ ਤੇ ਸਿਪਾਹੀ ਦਿੱਲੀ ਵਿੱਚ ਉਪਲਬਧ ਸਨ। ਜਸਟਿਸ ਰੰਗਾ ਨਾਥ ਮਿਸ਼ਰਾ ਕਮਿਸ਼ਨ ਨੇ ਮੰਨਿਆ ਕਿ ਜੇ ਉਹਨਾਂ ਨੂੰ ਬਿਨਾਂ ਦੇਰੀ ਦੇ ਤਾਇਨਾਤ ਕਰ ਦਿੱਤਾ ਗਿਆ ਹੁੰਦਾ ਤਾਂ ਸਥਿੱਤੀ 'ਅਵੱਸ਼ ਹੀ ਏਨੀ ਬੁਰੀ ਨਹੀਂ ਸੀ ਬਣਨੀ ਜਿੰਨੀ ਬਣ ਗਈ ਸੀ।' ਅੰਦਾਜ਼ਾ ਹੈ ਕਿ ਫ਼ੌਜ 'ਘੱਟ ਤੋਂ ਘੱਟ 2000 ਲੋਕਾਂ ਦੀ' ਹੱਤਿਆ ਰੋਕ ਸਕਦੀ ਸੀ।

ਬਾਅਦ ਵਿਚ 1988 ਵਿੱਚ ਐਲਾਨ ਕੀਤਾ ਗਿਆ ਕਿ ਕਤਲਾਂ ਦੇ ਕੁੱਲ ਲਗਭਗ ਅੰਕੜਿਆਂ ਵਿੱਚੋਂ ਜਿਹਨਾਂ ਨੂੰ ਬਚਾਇਆ ਜਾ ਸਕਦਾ ਸੀ ਓਹ 2733 ਸਰਕਾਰੀ ਅੰਕੜੇ ਦੇ ਦੋ ਤਿਹਾਈ ਤੋਂ ਜ਼ਿਆਦਾ ਸਨ। ਕਿਉਂਕਿ ਸਰਕਾਰ ਦੇ ਅੰਦਾਜ਼ੇ 1986 ਵਿੱਚ ਘੱਟ ਸਨ, ਇਸ ਲਈ ਜਸਟਿਸ ਮਿਸ਼ਰਾ ਦਾ ਇਹ ਨਤੀਜਾ ਕੱਢਣਾ ਜਾਇਜ਼ ਸੀ ਕਿ 1984 ਕਤਲਾਮ ਵਿੱਚ ਜਿਹੜੇ ਲੋਗ ਮਰੇ ਸਨ, ਉਹਨਾਂ ਵਿੱਚੋਂ ਬਹੁਤਿਆਂ ਨੂੰ ਆਸਾਨੀ ਨਾਲ ਬਚਾ ਲਿਆ ਜਾ ਸਕਦਾ ਸੀ ਜੇ 1 ਨਵੰਬਰ ਦੀ ਸਵੇਰ ਨੂੰ ਫ਼ੌਜ ਨੂੰ ਤਾਇਨਾਤ ਕਰ ਦਿੱਤਾ ਗਿਆ ਹੁੰਦਾ। ਕੁਝ ਕੁ ਘੰਟਿਆਂ ਦੀ ਬੇਲੋੜੀ ਦੇਰੀ ਨੇ ਕਤਲੇ-ਆਮ ਦੀ ਗਿਣਤੀ ਦੀ ਪੱਧਰ ਵਿੱਚ ਕਾਫ਼ੀ ਫ਼ਰਕ ਪਾ ਦਿੱਤਾ, ਜਿਹੜਾ ਕੋਈ ਬਹੱਤਰ ਘੰਟਿਆਂ ਤੋਂ ਉੱਪਰ ਸੀ, ਅਤੇ ਪਹਿਲੇ ਹੀ ਦਿਨ ਵੱਡੀ ਗਿਣਤੀ ਵਿੱਚ ਹੱਤਿਆਵਾਂ ਹੋਈਆਂ ਸਨ।

ਸਰਕਾਰ ਵਿਰੁੱਧ ਕੋਤਾਹੀ ਦੇ ਇੱਕ ਏਡੇ ਵੱਡੇ ਫਿਟਕਾਰ ਪਾਊ ਨਿਰਣੇ ਨੇ ਇੱਕ ਸਵਾਲ ਕੁਦਰਤੀ ਪੈਦਾ ਕਰ ਦਿੱਤਾ ਕਿ ਕੀ ਫ਼ੌਜ ਬੁਲਾਉਣ ਵਿੱਚ ਦੇਰੀ ਸਿੱਖਾਂ ਨੂੰ ਸਬਕ ਸਿਖਾਉਣ ਦੀ ਇੱਕ ਵੱਡੀ ਸਾਜ਼ਿਸ਼ ਦਾ ਹਿੱਸਾ ਸੀ? ਸਵਾਲ ਨੇ ਹੋਰ ਵੀ ਜ਼ਿਆਦਾ ਅਹਿਮੀਅਤ ਫੜ ਲਈ ਕਿਉਂਕਿ 1 ਨਵੰਬਰ ਦੀ ਸਵੇਰ ਤੋਂ ਫੌਜ ਨੂੰ ਪੜਾਅਵਾਂ ਵਿੱਚ ਤਾਇਨਾਤ ਕੀਤੇ ਜਾਣ ਦੇ ਪਿੱਛੋਂ ਵੀ, ਕਿਸੇ ਨਾ ਕਿਸੇ ਤਰ੍ਹਾਂ, ਉਹ 3 ਨਵੰਬਰ ਦੇ ਦੂਜੇ ਅੱਧ ਤਕ ਪ੍ਰਭਾਵਤ ਨਹੀਂ ਹੋਏ ਸਨ। ਇਸ ਨੇ ਇੱਕ ਵਿਸਤਰਤ ਅਹਿਸਾਸ ਨੂੰ ਹੋਰ ਬਲ ਦਿੱਤਾ ਕਿ ਕੁਝ ਵੀ ਹੋਵੇ, ਸਿੱਖਾਂ 'ਤੇ ਹਮਲੇ ਤਿੰਨ ਦਿਨ ਲਈ ਬੇਰੋਕ ਚੱਲਣੇ ਹੀ ਸਨ।

ਪਰ ਮਿਸ਼ਰਾ ਕਮਿਸ਼ਨ ਨੇ ਵੀ ਇਸ ਸਾਰੇ ਮੁੱਦੇ ਨੂੰ ਗੋਲ ਮੋਲ ਕਰਨ ਦੀ ਕੋਤਾਹੀ ਕੀਤੀ ਭਾਵੇਂ ਉਸ ਖ਼ਾਸ ਤੌਰ 'ਤੇ ਨਿਰੀਖਣ ਕੀਤਾ ਕਿ ਕੀ ਦਿੱਲੀ ਵਿੱਚ ਹਿੰਸਾ 'ਸੰਗਠਨਾਤਮਕ' ਸੀ। ਉਸਨੇ ਸਰਕਾਰ ਦੇ ਦਾਅਵੇ ਨੂੰ ਮੰਨ ਲਿਆ ਕਿ ਰਾਜੀਵ ਗਾਂਧੀ ਨੇ 31 ਅਕਤੂਬਰ ਦੀ ਸ਼ਾਮ ਨੂੰ ਪ੍ਰਧਾਨ ਮੰਤਰੀ ਦੇ ਆਹੁਦੇ 'ਤੇ ਬੈਠਣ ਦੇ ਮਿੰਟਾਂ ਵਿੱਚ ਹੀ, ਆਦੇਸ਼ ਜਾਰੀ ਕਰ ਦਿੱਤੇ ਸਨ ਕਿ ਫ਼ੌਜ ਨੂੰ 'ਚੌਕਸ ਕਰ ਦਿੱਤਾ ਜਾਏ ਅਤੇ, ਜੇ ਲੋੜ ਹੋਵੇ ਤਾਂ ਬੁਲਾ ਲਈ ਜਾਵੇ।' ਉਸ ਦੀ ਮਾਤਾ ਦੀ ਹੱਤਿਆ ਪਿੱਛੋਂ ਦਿੱਲੀ ਵਿੱਚ ਹਿੰਸਾ ਦਾ ਅਨੁਮਾਨ ਲਾਉਣ ਲਈ ਰਾਜੀਵ ਗਾਂਧੀ ਦੀ ਸਿਫ਼ਤ ਕਰਦਿਆਂ, ਮਿਸ਼ਰਾ ਕਮਿਸ਼ਨ ਨੇ ਉਸ ਦੇ ਹੇਠਲੇ ਅਧਿਕਾਰੀਆਂ ਨੂੰ ਉਸ ਦੀਆਂ ਹਦਾਇਤਾਂ 'ਤੇ ਅਮਲ ਨਾ ਕਰਨ ਵਿੱਚ ਅਸਫਲ

ਰਹਿਣ ਲਈ ਕਸੂਰਵਾਰ ਠਹਿਰਾਇਆ। 'ਕਿਉਂਕਿ ਸਰਕਾਰ ਪਹਿਲਾਂ ਹੀ ਫ਼ੌਜ ਨੂੰ ਚੌਕਸ ਕਰ ਚੁੱਕੀ ਹੋਈ ਸੀ, ਲੈਫ਼ਟੀਨੈਂਟ ਗਵਰਨਰ ਤੇ ਪੁਲਿਸ ਕਮਿਸ਼ਨਰ ਨੂੰ ਫ਼ੌਜ ਬੁਲਾ ਲੈਣੀ ਚਾਹੀਦੀ ਸੀ ਅਤੇ ਉਹਨਾਂ ਨੂੰ 31 ਸ਼ਾਮ ਅਤੇ ਰਾਤ ਦੌਰਾਨ ਸੰਵੇਦਨਸ਼ੀਲ ਇਲਾਕਿਆਂ ਵਿੱਚ ਗਸ਼ਤ ਕਰਨ ਲਈ ਕਹਿ ਦੇਣਾ ਚਾਹੀਦਾ ਸੀ।' ਅਤੇ ਇਹਨਾਂ ਦੋ ਉੱਚੀਆਂ ਪਦਵੀਆਂ ਦੀ ਅਸਫਲਤਾ ਦੇ ਬਾਵਜੂਦ, ਉਸ ਨੇ ਮੁੱਦੇ ਨੂੰ ਇਸ ਹਲਕੀ ਵਿਆਖਿਆ ਨਾਲ ਬੰਦ ਕਰਨ ਦੀ ਕੋਸ਼ਿਸ਼ ਕੀਤੀ : ਫ਼ੌਜ ਦੇਰੀ ਨਾਲ ਬੁਲਾਈ ਗਈ ਸੀ ਕਿਉਂਕਿ 'ਸਟੇਸ਼ਨ ਹਾਊਸ ਅਫ਼ਸਰਾਂ ਵੱਲੋਂ ਘਟਨਾਵਾਂ ਦੀ ਕੋਈ ਸੂਚਨਾ ਨਹੀਂ ਸੀ।' ਇਹੋ ਜਿਹੀ ਹਲਕੀ ਦਲੀਲ ਨੇ ਮਿਸ਼ਰਾ ਰਿਪੋਰਟ ਨੂੰ ਪੋਚਾ-ਪੋਚੀ ਕਰਨ ਦੀ ਫਿਟਕਾਰ ਦਾ ਹੱਕਦਾਰ ਬਣਾ ਦਿੱਤਾ।

ਪਹਿਲੀ ਰਿਪੋਰਟ ਦੀਆਂ ਉਕਾਈਆਂ ਨੂੰ ਸੁਧਾਰਨ ਲਈ ਦੂਜੀ ਸਰਕਾਰੀ ਜਾਂਚ, ਤਕਰੀਬਨ ਦੋ ਦਹਾਕੇ ਪਿੱਛੋਂ ਕੀਤੀ ਗਈ, ਪਰ ਇਹ ਵੀ 1984 ਦੇ ਕਤਲੇ-ਆਮ ਦੇ ਇਸ ਨਾਜ਼ੁੱਕ ਨੁਕਤੇ 'ਤੇ ਕੋਈ ਰੌਸ਼ਨੀ ਪਾਉਣ ਵਿੱਚ ਅਸਫਲ ਰਹੀ। ਜਸਟਿਸ ਜੀ. ਟੀ. ਨਾਨਾਵਤੀ ਕਮਿਸ਼ਨ ਨੇ ਵੀ ਆਪਣੇ ਪੂਰਵ-ਅਧਿਕਾਰੀ ਨਾਲੋਂ ਕੋਈ ਬੇਹਤਰ ਕਾਰਵਾਈ ਨਾ ਕੀਤੀ ਭਾਵੇਂ ਇਹ ਜਾਂਚ ਇੱਕ ਜ਼ਿਆਦਾ ਪਾਰਦਰਸ਼ੀ ਜਾਂਚ ਸੀ ਜਿਸ ਵਿੱਚ ਇਸ ਨੇ ਹਰ ਕਿਸਮ ਦੇ ਬੰਦਿਆਂ ਦੀਆਂ ਗਵਾਹੀਆਂ ਖੁਲ੍ਹੇ ਆਮ ਦਰਜ ਕੀਤੀਆਂ ਸਨ, ਜਿਹਨਾਂ ਦਾ 1984 ਵਿੱਚ ਫ਼ੌਜ ਦੀ ਤਾਇਨਾਤੀ ਨਾਲ ਵਾਹ ਪਿਆ ਸੀ। ਇਸ ਵਿੱਚ ਉਸ ਵੇਲੇ ਦੇ ਦਿੱਲੀ ਦੇ ਲੈਫ਼ਟੀਨੈਂਟ ਗਵਰਨਰ, ਪੀ. ਜੀ. ਗਵਈ; ਉਸ ਵੇਲੇ ਦਾ ਪੁਲਿਸ ਕਮਿਸ਼ਨਰ, ਐੱਸ. ਸੀ. ਟੰਡਨ; ਉਸ ਵੇਲੇ ਦਾ ਗ੍ਰਹਿ ਮੰਤਰੀ, ਪੀ. ਵੀ. ਨਰਸਿਮ੍ਹਾ ਰਾਓ; ਉਸ ਵੇਲੇ ਦੇ ਪ੍ਰਾਈਮ ਮਨਿਸਟਰ ਦਾ ਪ੍ਰਿੰਸੀਪਲ ਸਕੱਤਰ, ਪੀ. ਸੀ. ਅਲੈਗਜ਼ੈਂਡਰ; ਅਤੇ ਉਸ ਵੇਲੇ ਦਾ ਦਿੱਲੀ ਏਰੀਏ ਦਾ ਜਨਰਲ-ਆਫ਼ੀਸਰ-ਕਮਾਂਡਿੰਗ, ਮੇਜਰ ਜਨਰਲ ਜੇ. ਐੱਸ. ਜਾਮਵਾਲ ਸ਼ਾਮਲ ਸਨ।

ਸਿਵਲ ਅਧਿਕਾਰੀਆਂ ਦੀ ਸਹਾਇਤਾ ਵਾਸਤੇ ਫ਼ੌਜ ਦੀ ਤਾਇਨਾਤੀ ਵਿੱਚ ਦੇਰੀ ਕਿਉਂ ਹੋਈ? ਇਸ ਸਵਾਲ 'ਤੇ ਨਾਨਾਵਤੀ ਕਮਿਸ਼ਨ ਨੇ ਭਿੰਨ-ਭਿੰਨ ਤੇ ਬਹੁਤੀ ਵਾਰੀ ਉਲਟ ਬਿਆਨਾਂ ਨੂੰ ਦਰਜ ਕੀਤਾ ਪਰ ਫੇਰ ਵੀ ਨਾਨਾਵਤੀ ਕਮਿਸ਼ਨ ਘਟਨਾਵਾਂ ਦੀ ਐਨ ਠੀਕ ਤਰਤੀਬ ਨਿਰਧਾਰਤ ਕਰਨ ਵਿਚ ਅਸਮਰਥ ਰਿਹਾ ਜਿਹਨਾਂ ਵਿੱਚ ਨਾਬਖ਼ਸ਼ਣਯੋਗ ਉਕਾਈ ਕਾਰਨ ਰਾਜਧਾਨੀ ਵਿੱਚ ਸੈਂਕੜੇ ਨਾਗਰਿਕ ਝਟਕਾ ਦਿੱਤੇ ਗਏ ਸਨ, ਜਦੋਂ ਕਿ ਫ਼ੌਜ ਦਖ਼ਲ ਦੇਣ ਲਈ ਕੋਲ ਹੀ ਬੈਠੀ ਹੋਈ ਸੀ। ਇਸ ਦੀ ਬਜਾਏ ਨਾਨਾਵਤੀ ਕਮਿਸ਼ਨ ਨੇ ਇੱਕ ਆਸਾਨ ਰਸਤਾ ਅਪਣਾ ਲਿਆ – ਉਸ ਦੇ ਪੂਰਵ-ਅਧਿਕਾਰੀਆਂ ਦੀਆਂ ਥੋਥੀਆਂ ਲੱਭਤਾਂ ਦੀ ਪੁਸ਼ਟੀ ਕਰਦਿਆਂ ਕਿਹਾ ਕਿ ਜਦੋਂ ਕਿ ਰਾਜੀਵ ਗਾਂਧੀ ਸਰਕਾਰ ਬੇਕਸੂਰ ਹੈ, ਗਵਈ ਤੇ ਟੰਡਨ, ਕੇਂਦਰ ਦੇ ਦੋਵੇਂ ਗ਼ੈਰ-ਸਿਆਸੀ ਅਧਿਕਾਰੀ, ਦਿੱਲੀ ਕੇਂਦਰੀ ਸ਼ਾਸਤ ਪ੍ਰਦੇਸ਼ ਵਿੱਚ ਅਮਨ ਤੇ ਕਾਨੂੰਨ ਦੇ ਢਹਿ ਢੇਰੀ ਹੋ ਜਾਣ ਲਈ ਇਕੱਲੇ ਜ਼ਿੰਮੇਵਾਰ ਹਨ ਕਿਉਂਕਿ ਉਹਨਾਂ ਦੇ ਢਿੱਲੇ ਤੇ ਲਮਕਵੇਂ ਪ੍ਰਤੀਕਰਮ ਕਾਰਨ ਇਹ ਸਭ ਕੁਝ ਵਾਪਰਿਆ ਸੀ।

ਇਹ ਠੀਕ ਹੀ ਹੈ ਕਿ ਨਾਨਾਵਤੀ ਦੀ ਰਿਪੋਰਟ 'ਤੇ ਪ੍ਰਧਾਨ ਮੰਤ੍ਰੀ ਮਨਮੋਹਨ ਸਿੰਘ

ਨੇ ਸੰਸਦ ਵਿਚ ਕਿਹਾ ਕਿ 'ਅਸੀਂ ਸਭ ਜਾਣਦੇ ਹਾਂ ਕਿ ਸੱਚ ਸਾਨੂੰ ਹਾਲੀ ਵੀ ਪਤਾ ਨਹੀਂ।' ਉਸਦੇ ਮਨ ਵਿਚ ਜੋ ਵੀ ਸੀ, ਕਤਲੇ-ਆਮ ਦੇ ਇਕ ਅਹਿਮ ਹਿੱਸੇ ਨੂੰ ਦੋਨਾਂ ਨਿਆਇਕ ਜਾਂਚਾਂ ਨੇ ਢੱਕਿਆ ਹੀ ਰਹਿਣ ਦਿੱਤਾ ਕਿ ਫ਼ੌਜ ਬੁਲਾਣ ਵਿਚ ਦੇਰੀ ਕਿਉਂ ਹੋਈ। ਨਾਨਾਵਤੀ ਕਮਿਸ਼ਨ ਦਾ ਲੈ ਦੇ ਕੇ ਇਕ ਫ਼ਾਇਦਾ ਜਰੂਰ ਹੋਇਆ ਜਿਸ ਨਾਲ ਵੱਖ-ਵੱਖ ਬਿਆਨਾਂ ਵਿਚ ਦੇ ਬਦਸੂਰਤ ਫ਼ਰਕ ਉਭਰ ਕੇ ਸਾਹਮਣੇ ਆਏ।

31 ਅਕਤੂਬਰ ਦੀਆਂ ਘਟਨਾਵਾਂ ਬਾਰੇ :

ਮੇਜਰ ਜਨਰਲ ਜਾਮਵਾਲ ਦਾ ਵਰਣਨ : ਉਸ ਕਿਹਾ ਕਿ 31 ਅਕਤੂਬਰ ਦੀ ਸਵੇਰ ਨੂੰ ਇੰਦਰਾ ਗਾਂਧੀ 'ਤੇ ਹਮਲੇ ਦੇ ਕੁਝ ਘੰਟਿਆਂ ਦੇ ਅੰਦਰ, ਦਿੱਲੀ ਦੀਆਂ ਹਿੰਸਕ ਘਟਨਾਵਾਂ ਦੇ ਮੱਦੇਨਜ਼ਰ ਉਸ ਨੂੰ ਆਰਮੀ ਹੈਡਕੁਆਟਰ ਵੱਲੋਂ 'ਤਿਆਰ ਰਹੋ' ਕਿਹਾ ਗਿਆ ਸੀ। ਸਿਵਲ ਅਧਿਕਾਰੀਆਂ ਨਾਲ ਸੰਪਰਕ ਸਥਾਪਤ ਕਰਨ ਦੇ ਇੱਕ ਯਤਨ ਵਿੱਚ, ਉਸਨੇ ਪੁਲਿਸ ਕਮਿਸ਼ਨਰ ਟੰਡਨ ਨੂੰ ਫ਼ੋਨ ਕਰਨ ਦੀ ਕੋਸ਼ਿਸ਼ ਕੀਤੀ। ਭਾਵੇਂ ਉਸ ਨੇ 'ਠੀਕ 5 ਵਜੇ ਤੋਂ ਹੀ ਫ਼ੋਨ ਕਰਨਾ ਸੂਰੂ ਕੀਤਾ ਸੀ,' ਜਾਮਵਾਲ ਨੂੰ ਦੱਸਿਆ ਗਿਆ ਕਿ ਟੰਡਨ ਮਿਲ ਨਹੀਂ ਸਕਦਾ, ਕਿਉਂਕਿ ਉਹ ਬਾਹਰ ਕਿਸੇ ਇਲਾਕੇ ਵਿੱਚ ਗਏ ਹੋਏ ਸਨ। ਟੰਡਨ ਨੇ ਕੇਵਲ ਤਕਰੀਬਨ ਸ਼ਾਮ 11.30 ਵਜੇ ਮੋੜਵੀਂ ਕਾਲ ਕੀਤੀ ਜਦੋਂ ਜਾਮਵਾਲ ਨੂੰ ਕਿਹਾ ਕਿ 'ਹਾਲਾਤ ਬਹੁਤ ਬੁਰੇ ਬਣ ਚੁੱਕੇ ਸਨ ਪਰ ਹੁਣ ਕੰਟਰੋਲ ਵਿੱਚ ਹਨ।'

ਟੰਡਨ ਦਾ ਵਰਣਨ : ਜਦੋਂ ਉਹ ਸਵੇਰੇ 10.30 ਵਜੇ 'ਏਮਸ' ਕੋਲੋਂ ਦੀ ਲੰਘ ਰਿਹਾ ਸੀ, ਉਸ ਨੂੰ ਇੱਕ ਮੈਸੇਜ ਪ੍ਰਾਪਤ ਹੋਇਆ ਕਿ ਜਾਮਵਾਲ ਉਸ ਨਾਲ ਗੱਲ ਕਰਨੀ ਚਾਹੁੰਦਾ ਹੈ। ਪੁਲਿਸ ਹੈੱਡਕੁਆਟਰ ਪਹੁੰਚ ਕੇ ਉਸ ਨੇ ਸਵੇਰੇ 11.30 ਵਜੇ ਜਾਮਵਾਲ ਦੀ ਕਾਲ ਮੋੜੀ ਅਤੇ 'ਉਸ ਨੂੰ ਬੇਨਤੀ ਕੀਤੀ ਕਿ ਆਪਣੇ ਟਰੁੱਪਸ ਨੂੰ ਚੌਕਸ ਕਰ ਦਿਓ ਅਤੇ ਉਹਨਾਂ ਨੂੰ "ਸਟੈਂਡ-ਟੂ" ਤੇ ਰੱਖੋ।' ਉਸ ਨੇ ਜਾਮਵਾਲ ਨਾਲ ਸ਼ਾਮ 11.30 ਵਜੇ ਹੋਈ ਕਿਸੇ ਗੱਲ-ਬਾਤ ਤੋਂ ਇਨਕਾਰ ਕੀਤਾ। ਉਸ ਕਿਹਾ ਕਿ ਸ਼ਾਮ ਨੂੰ ਉਸ ਨੂੰ ਕਾਲ ਕਰਦੇ ਰਹਿਣ ਦੀ ਕੋਸ਼ਿਸ਼ ਦਾ ਜਾਮਵਾਲ ਦਾ ਦਾਅਵਾ 'ਦਰੁਸਤ ਨਹੀਂ ਤੇ ਰਿਕਾਰਡ ਦੇ ਉਲਟ' ਸੀ।

1 ਨਵੰਬਰ ਦੀਆਂ ਘਟਨਾਵਾਂ ਬਾਰੇ :

ਲੈਫ਼ਟੀਨੈਂਟ ਗਵਰਨਰ ਪੀ ਜੀ ਗਵਈ ਦਾ ਵਰਣਨ: ਉਸ ਕਿਹਾ ਕਿ ਤਕਰੀਬਨ ਸਵੇਰੇ 7.30 ਵਜੇ, ਉਹ ਪ੍ਰਾਈਮ ਮਨਿਸਟਰ ਦੀ ਰਿਹਾਇਸ਼ 'ਤੇ ਗਿਆ ਜਿਥੇ ਉਹ ਟੰਡਨ ਨੂੰ ਮਿਲਿਆ ਜਿਸ ਨੂੰ ਉਸ ਨੇ 'ਪਹਿਲਾਂ ਹੀ ਟੈਲੀਫ਼ੋਨ ਕੀਤਾ ਹੋਇਆ ਸੀ।' ਉਸ ਕਿਹਾ, 'ਮੈਂ ਮਿਸਟਰ ਟੰਡਨ ਨੂੰ ਸਪੱਸ਼ਟ ਤੌਰ 'ਤੇ ਦੱਸ ਚੁੱਕਿਆ ਹੋਇਆ ਸੀ ਕਿ ਫ਼ੌਜ ਨੂੰ ਬੁਲਾਉਣਾ ਹੀ ਪੈਣਾ ਹੈ। ਪੁਲਿਸ ਕਮਿਸ਼ਨਰ ਨੇ ਮੇਰੀ ਪੁਸ਼ਟੀ ਕੀਤੀ ਕਿ ਉਸ ਨੇ ਸੁਝਾਅ ਲੈ ਲਿਆ ਹੋਇਆ ਸੀ ਅਤੇ ਐੱਲ. ਜੀ. ਨੇ ਫ਼ੌਜ ਨੂੰ ਬੁਲਾਉਣ ਦੇ ਹੁਕਮ ਦੇ ਦਿੱਤੇ ਹੋਏ ਸਨ।'

ਟੰਡਨ ਦਾ ਵਰਣਨ : ਪਹਿਲ ਕਦਮੀ ਅਸਲ ਵਿੱਚ ਉਸ ਦੀ ਸੀ। 'ਮੈਂ ਐੱਲ. ਜੀ. ਨੂੰ ਬੇਨਤੀ ਕੀਤੀ ਕਿ ਫ਼ੌਜ ਦੀ ਮਦਦ ਲੈ ਲਵੋ।' ਇਸ ਅਨੁਸਾਰ ਗਵਈ ਨੇ ਜਾਮਵਾਲ ਨਾਲ ਸੰਪਰਕ ਕੀਤਾ, ਜਿਸ ਨੇ ਪੁਲਿਸ ਕਮਿਸ਼ਨਰ ਦੇ ਦਫ਼ਤਰ ਜਾਣ ਤੋਂ

'ਇਨਕਾਰ ਕਰ ਦਿੱਤਾ' ਅਤੇ ਇਸ ਦੀ ਬਜਾਏ ਕਿਹਾ ਕਿ ਉਹ ਸ਼ਾਮ 1.00 ਵਜੇ ਲੈਫ਼ਟੀਨੈਂਟ ਗਰਵਨਰ ਦੇ ਆਫ਼ਿਸ ਪਹੁੰਚ ਜਾਏਗਾ।

ਗਵਈ ਦਾ ਵਰਣਨ : ਸ਼ਾਮ 11.00 ਵਜੇ, ਉਹ ਅਲੈਗਜ਼ੈਂਡਰ ਦੇ ਦਫ਼ਤਰ ਵਿੱਚ ਇੱਕ ਮੀਟਿੰਗ ਵਿੱਚ ਹਾਜ਼ਰ ਹੋਇਆ। ਇਸ ਦੀ ਪ੍ਰਧਾਨਗੀ ਅਲੈਗਜ਼ੈਂਡਰ ਨੇ ਕੀਤੀ, ਅਤੇ ਨਰਸਿਮ੍ਹਾ ਰਾਓ ਤੇ ਆਰਮੀ ਚੀਫ਼ ਜਨਰਲ ਏ. ਐੱਸ. ਵੈਦਿਆ ਇਸ ਵਿਚ ਹਾਜ਼ਰ ਸਨ। ਗਵਈ ਨੇ ਮੀਟਿੰਗ ਵਿੱਚ ਇਸ ਗੱਲ ਤੇ ਜ਼ੋਰ ਦਿੱਤਾ ਕਿ 'ਇੱਕ ਪਲ ਭਰ ਲਈ ਵੀ ਇੰਤਜ਼ਾਰ ਕੀਤੇ ਬਗ਼ੈਰ, ਫ਼ੌਜ ਨੂੰ ਇੱਕ ਦਮ ਬੁਲਾ ਲੈਣਾ ਚਾਹੀਦਾ ਹੈ।' ਪਰ ਅਲੈਗਜ਼ੈਂਡਰ ਨੇ 'ਫ਼ੈਸਲਾ ਦਿੱਤਾ' ਕਿ ਟੰਡਨ ਤੇ ਫ਼ੌਜ ਦੇ ਅਧਿਕਾਰੀ ਸ਼ਾਮ 5.00 ਵਜੇ ਪੁਲਿਸ ਹੈੱਡਕੁਆਟਰਜ਼ ਤੇ ਮਿਲ ਲੈਣ। ਕੋਈ ਸ਼ਾਮ 2.00 ਵਜੇ ਦੇ ਕਰੀਬ, ਉਸ ਨੂੰ ਜਾਮਵਾਲ ਦਾ ਫ਼ੋਨ ਆਇਆ ਜਿਸ ਵਿਚ ਉਸਨੇ ਕਿਹਾ ਕਿ ਉਹ ਲੈਫਟੀਨੈਂਟ ਗਵਰਨਰ ਨੂੰ ਛੇਤੀ ਮਿਲਣਾ ਚਾਹੁੰਦਾ ਹੈ। 'ਮੈਂ ਉਸ ਨੂੰ ਕਿਹਾ ਕਿ ਸ਼ਾਮ 5.00 ਵਜੇ ਤਕ ਸਮਾਂ ਬਰਬਾਦ ਕਰਨਾ ਕਾਫ਼ੀ ਮਾੜਾ ਹੋਵੇਗਾ, ਅਤੇ ਉਸ ਨੂੰ ਕਾਰਵਾਈ ਸ਼ੁਰੂ ਕਰ ਦੇਣੀ ਚਾਹੀਦੀ ਹੈ ਨਾ ਕਿ ਮੇਰੀ ਰਿਹਾਇਸ਼ ਨੂੰ ਆਉਣ ਵਿੱਚ ਕੀਮਤੀ ਸਮਾਂ ਬਰਬਾਦ ਕੀਤਾ ਜਾਏ।' ਪਰ ਜਾਮਵਾਲ ਨੇ ਉਸ ਨੂੰ ਮਿਲਣ ਲਈ ਜ਼ਿੱਦ ਕੀਤੀ, ਅਤੇ ਉਸ ਨੂੰ ਕਿਹਾ ਕਿ 'ਉਹ ਪੁਲਿਸ ਕਮਿਸ਼ਨਰ ਨੂੰ ਮਿਲਣਾ ਪਸੰਦ ਨਹੀਂ ਕਰੇਗਾ।'

ਪ੍ਰਿੰਸੀਪਲ ਸਕੱਤਰ ਅਲੈਗਜ਼ੈਂਡਰ ਦਾ ਵਰਣਨ : ਉਸਨੇ ਇਨਕਾਰ ਕੀਤਾ ਕਿ ਉਹਨੇ ਕੋਈ ਮੀਟਿੰਗ ਜਿਸ ਵਿਚ ਰਾਓ, ਵੈਦਿਆ ਤੇ ਗਵਈ ਹਾਜ਼ਰ ਸਨ, ਬੁਲਾਈ ਸੀ ਤੇ ਉਸਦੀ ਪ੍ਰਧਾਨਗੀ ਕਰਨ ਦਾ ਤਾਂ ਸਵਾਲ ਹੀ ਨਹੀਂ। ਉਸ ਕਿਹਾ ਕਿ ਗ੍ਰਹਿ ਮੰਤਰੀ ਨੂੰ ਆਪਣੇ ਦਫ਼ਤਰ ਵਿੱਚ ਬੁਲਾਉਣਾ, ਅਤੇ ਉਸ ਮੀਟਿੰਗ ਦੀ ਪ੍ਰਧਾਨਗੀ ਕਰਨਾ ਸ਼ਿਸ਼ਟਾਚਾਰ (ਪ੍ਰੋਟੋਕੋਲ) ਦੇ ਖ਼ਿਲਾਫ਼ ਹੈ। ਉਸ ਨੇ ਗਵਈ ਵੱਲੋਂ ਆਰਮੀ ਬੁਲਾਉਣ ਦੀ ਇਹੋ ਜਿਹੀ ਕਿਸੇ ਤਜਵੀਜ਼ ਦੇ ਮਿਲਣ ਤੋਂ ਵੀ ਇਨਕਾਰ ਕੀਤਾ, ਕਿਉਂਕਿ ਵੈਸੇ ਵੀ ਲੈਫ਼ਟੀਨੈਂਟ ਗਵਰਨਰ ਨੂੰ ਫ਼ੌਜ ਦੀ ਮਦਦ ਲੈਣ ਲਈ ਕਿਸੇ ਦੀ ਆਗਿਆ ਲੈਣ ਦੀ ਜ਼ਰੂਰਤ ਨਹੀਂ ਹੁੰਦੀ। ਇਸ ਮਾਮਲੇ ਵਿੱਚ, ਫ਼ੌਜ ਨੂੰ ਬੁਲਾਉਣ ਦਾ ਆਦੇਸ਼ ਰਾਜੀਵ ਗਾਂਧੀ ਵੱਲੋਂ ਅਲੈਗਜ਼ੈਂਡਰ ਤੇ ਕੈਬਨਿਟ ਸਕੱਤਰ ਰਾਹੀਂ ਸ਼ਾਮ 1.30 ਵਜੇ ਦਿੱਤਾ ਗਿਆ ਸੀ।

ਜਾਮਵਾਲ ਦਾ ਵਰਣਨ : ਸਵੇਰ ਦੇ ਕਰੀਬ 11.30 ਵਜੇ ਉਸ ਨੂੰ ਵੈਦਿਆ ਦੇ ਸਟਾਫ਼ ਵੱਲੋਂ ਸੁਨੇਹਾ ਮਿਲਿਆ ਕਿ ਉਸ ਨੂੰ ਤਿਆਰ ਰਹਿਣਾ ਚਾਹੀਦਾ ਹੈ ਜੇ ਸਿਵਲ ਅਧਿਕਾਰੀਆਂ ਵੱਲੋਂ ਸਹਾਇਤਾ ਦੇਣ ਲਈ ਕੋਈ ਬੇਨਤੀ ਪ੍ਰਾਪਤ ਹੋਵੇ। ਇਸ ਲਈ ਉਸ ਨੇ ਗਵਈ ਨਾਲ ਸੰਪਰਕ ਕੀਤਾ ਅਤੇ ਉਸ ਨੂੰ ਸਹਾਇਤਾ ਦੇਣ ਲਈ ਫੌਜ ਦੀ ਤਿਆਰੀ ਬਾਰੇ ਦੱਸਿਆ। ਗਵਈ ਨੇ ਜਵਾਬ ਦਿੱਤਾ ਕਿ ਟੰਡਨ ਉਸ ਨਾਲ ਸੰਪਰਕ ਬਣਾਏਗਾ। ਸ਼ਾਮ 12.30 ਵਜੇ, ਜਾਮਵਾਲ ਨੂੰ ਲੈਫ਼ਟੀਨੈਂਟ ਗਵਰਨਰ ਦੇ ਆਫ਼ਿਸ ਦਾ ਮੈਸੇਜ ਪ੍ਰਾਪਤ ਹੋਇਆ ਜਿਸ ਵਿੱਚ ਉਸ ਨੂੰ ਸ਼ਾਮ 1.30 ਵਜੇ ਉੱਥੇ ਪਹੁੰਚ ਜਾਣ ਲਈ ਕਿਹਾ। ਜਦੋਂ ਉਹ ਰਾਜ ਭਵਨ ਪਹੁੰਚਿਆ, ਤਾਂ ਉਸ ਨੂੰ ਦੂਜੇ ਅਫ਼ਸਰਾਂ ਦੇ ਪਹੁੰਚਣ ਤਕ ਤਕਰੀਬਨ ਵੀਹ ਮਿੰਟ ਲਈ ਇੰਤਜ਼ਾਰ ਕਰਵਾਇਆ ਗਿਆ। ਮੀਟਿੰਗ ਵਿੱਚ ਉਸ ਕਿਹਾ ਕਿ ਕਿਉਂਕਿ ਹੋਰ ਕੁਮਕ ਹਾਲੀ ਰਾਹ ਵਿੱਚ ਹੈ, ਫ਼ੌਜ ਸ਼ੁਰੂ ਵਿੱਚ ਦਿੱਲੀ ਦੇ ਛੇਆਂ 'ਚੋਂ ਕੇਵਲ

ਦੋ ਜ਼ਿਲ੍ਹਿਆਂ ਨੂੰ ਹੀ ਸੰਭਾਲ ਸਕਦੀ ਹੈ। ਟੰਡਨ ਵੱਲੋਂ ਦੱਖਣੀ ਤੇ ਕੇਂਦਰੀ ਜ਼ਿਲ੍ਹਿਆਂ ਦੀ ਚੋਣ ਕਰਨ ਪਿੱਛੋਂ, ਜਾਮਵਾਲ ਨੇ ਸ਼ਾਮ 2.02 ਵਜੇ ਆਪਣੇ ਟਰੁੱਪਸ ਨੂੰ ਮੈਸੇਜ ਭੇਜ ਦਿੱਤਾ।

ਵੱਖ ਵੱਖ ਅਧਿਕਾਰੀਆਂ ਦੇ ਵਰਣਨਾਂ ਦੇ ਅੰਤਰਾਂ ਤੋਂ ਇਹ ਸਮਝਣਾ ਔਖਾ ਹੈ ਕਿ ਕਿਸ ਨੇ ਫ਼ੌਜ ਬੁਲਾਉਣ ਬਾਰੇ ਸੱਚ ਬੋਲਿਆ ਹੈ ਜਿਸ ਕਰਕੇ ਏਨੀ ਬੇਪਰਵਾਹੀ ਨਾਲ ਫੌਜ ਨੂੰ ਐਨੀ ਦੇਰੀ ਨਾਲ ਤਾਇਨਾਤ ਕੀਤਾ ਗਿਆ ਸੀ ਜਦੋਂ ਕਿ ਹਾਲਾਤ ਐਸੇ ਸਨ ਕਿ ਫ਼ੌਜ ਨੂੰ ਛੇਤੀ ਤੋਂ ਛੇਤੀ ਬੁਲਾ ਲੈਣਾ ਚਾਹੀਦਾ ਸੀ। ਉਹਨਾਂ ਦੇ ਸਾਰੇ ਅੰਤਰਾਂ ਦੇ ਬਾਵਜੂਦ, ਚਾਰੇ ਸਿਵਲ ਤੇ ਫ਼ੌਜੀ ਪ੍ਰਸ਼ਾਸਕ ਇੱਕ ਮੁੱਦੇ 'ਤੇ ਸਹਿਮਤ ਸਨ ਕਿ ਉਹ ਸਾਰੇ ਫ਼ੌਜ ਨੂੰ ਛੇਤੀ ਤੋਂ ਛੇਤੀ ਬੁਲਾਉਣਾ ਚਾਹੁੰਦੇ ਸਨ। ਪਰ ਆਪਣੇ ਆਪ ਨੂੰ ਬਚਾਉਣ ਲਈ ਹਰ ਕੋਈ ਇਸ ਤਰ੍ਹਾਂ ਦਾ ਦਾਅਵਾ ਕਰ ਸਕਦਾ ਸੀ। ਨਾਲ ਹੀ ਇਹ ਵੀ ਜ਼ਾਹਰ ਹੁੰਦਾ ਹੈ ਕਿ ਜੇ ਉਹ ਚਾਰੇ ਬਿਨਾਂ ਦੇਰੀ ਫ਼ੌਜ ਤਾਇਨਾਤ ਕਰਨਾ ਚਾਹੁੰਦੇ ਸਨ ਤਾਂ ਉੱਥੇ ਸਰਕਾਰ ਵਿੱਚ ਜ਼ਰੂਰ ਕੋਈ ਸ਼ਕਤੀ ਸੀ, ਜਿਹੜੀ ਉਨ੍ਹਾਂ ਦੇ ਕੰਟਰੋਲ ਤੋਂ ਬਾਹਰ ਸੀ, ਜਿਸ ਕਾਰਨ ਇਸ ਪ੍ਰਕਿਰਿਆ ਨੂੰ ਲਮਕਾ ਦਿੱਤਾ ਗਿਆ। ਇਹੋ ਜਿਹੀ ਕੋਈ ਸ਼ਕਤੀ, ਜੇ ਕੋਈ ਸੀ, ਸਰਕਾਰ ਦੀ ਕੇਵਲ ਸਿਆਸੀ ਲੀਡਰਸ਼ਿਪ ਹੋ ਸਕਦੀ ਸੀ। ਉਸ ਵੇਲੇ ਦੇ ਗ੍ਰਹਿ ਮੰਤਰੀ, ਪੀ. ਵੀ. ਨਰਸਿਮ੍ਹਾ ਰਾਓ ਵਿਰੁੱਧ ਜਿਹੜੇ ਸਬੂਤ ਉਤਪੰਨ ਹੋਏ, ਉਹ ਸਰਕਾਰ ਦੇ ਸਿਆਸੀ ਅੰਗ ਵੱਲੋਂ ਅਦਾ ਕੀਤੀ ਗਈ ਭੂਮਿਕਾ 'ਤੇ ਗੰਭੀਰ ਸਵਾਲ ਪੈਦਾ ਕਰਦੇ ਹਨ। ਕਿਉਂਕਿ ਦਿੱਲੀ ਇੱਕ ਕੇਂਦਰੀ ਸ਼ਾਸਤ ਪ੍ਰਦੇਸ਼ ਸੀ, ਇਸ ਦਾ ਅਮਨ ਤੇ ਕਾਨੂੰਨ ਸਿਧੇ ਤੌਰ 'ਤੇ ਰਾਓ ਦੀ ਜ਼ਿੰਮੇਵਾਰੀ ਸੀ। ਫਿਰ ਵੀ, ਸਾਰੇ ਕਤਲਾਮ ਦੌਰਾਨ, ਰਾਓ ਨੇ ਰਾਜਧਾਨੀ ਦੇ ਕਿਸੇ ਵੀ ਪ੍ਰਭਾਵਤ ਇਲਾਕੇ ਦਾ ਦੌਰਾ ਕਰਨ ਦੀ ਖੇਚਲ ਵੀ ਨਾ ਕੀਤੀ। ਵੱਧ ਤੋਂ ਵੱਧ ਜੋ ਉਸਨੇ ਕੀਤਾ, ਉਹ ਇਹ ਸੀ ਕਿ ਉਸਨੇ ਇੱਕ ਰੀਲੀਫ਼ ਕੈਂਪ ਦਾ ਦੌਰਾ ਕੀਤਾ ਅਤੇ ਉਨ੍ਹਾਂ ਪੀੜਤ ਲੋਕਾਂ ਨਾਲ ਜਿਹਨਾਂ ਨੂੰ ਉੱਥੇ ਆਸਰਾ ਦਿੱਤਾ ਗਿਆ ਹੋਇਆ ਸੀ ਗੱਲਾਂ ਕਰਕੇ ਹਿੰਸਾ ਬਾਰੇ ਆਪਣੀ ਚਿੰਤਾ ਪ੍ਰਗਟ ਕੀਤੀ। ਨਾਨਾਵਤੀ ਕਮਿਸ਼ਨ ਸਾਹਮਣੇ ਆਪਣੇ ਬਿਆਨ ਵਿੱਚ, ਕਿਸੇ ਇੱਕ ਵੀ ਪ੍ਰਭਾਵਿਤ ਏਰੀਏ ਦਾ ਦੌਰਾ ਨਾ ਕਰਨ ਦੀ ਉਸ ਨੇ ਕੋਈ ਸਫ਼ਾਈ ਪੇਸ਼ ਨਾ ਕੀਤੀ।

ਇੱਕ ਨਿਗੂਣਾ ਜਿਹਾ ਰਹਿਮ ਉਸ ਨੇ ਇਹ ਕੀਤਾ ਕਿ ਉਸ ਨੇ ਕਤਲੇ-ਆਮ ਦੌਰਾਨ ਅਹਿਮ ਨਾਗਰਿਕਾਂ ਨੂੰ ਵਾਰੋ ਵਾਰੀ ਮਿਲਣ ਦੀ ਆਗਿਆ ਦੇ ਦਿੱਤੀ। ਇਹਨਾਂ ਮੀਟਿੰਗਾਂ ਤੋਂ ਸੂਹਾਂ ਪ੍ਰਾਪਤ ਹੋਈਆਂ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਰਾਜਧਾਨੀ ਵਿੱਚ ਘੱਟਗਿਣਤੀ ਕੌਮ (ਮਾਇਨੌਰਿਟੀ ਕਮਿਊਨਿਟੀ) ਦੀ ਕਤਲੇ-ਆਮ 'ਤੇ ਸਿਆਸੀ ਪ੍ਰਸ਼ਾਸਨ ਨੇ ਅਸਲ ਵਿਚ ਕਿਸ ਤਰ੍ਹਾਂ ਦਾ ਪ੍ਰਤੀਕਰਮ ਦਿੱਤਾ। 1 ਨਵੰਬਰ ਸ਼ਾਮ 3.00 ਵਜੇ ਇਤਿਹਾਸਕਾਰ ਪਤਵੰਤ ਸਿੰਘ, ਸਿਆਸੀ ਲੀਡਰ ਆਈ. ਕੇ. ਗੁਜਰਾਲ ਅਤੇ ਲੈਫ਼ਟੀਨੈਂਟ ਜਨਰਲ ਜੇ. ਐੱਸ. ਅਰੋੜਾ ਨਾਲ ਕੀਤੀ ਰਾਓ ਦੀ ਮੀਟਿੰਗ ਦੀ ਮਿਸਾਲ ਲਵੋ। ਨਾਨਾਵਤੀ ਕਮਿਸ਼ਨ ਨੂੰ ਦਿੱਤੇ ਆਪਣੇ ਹਲਫ਼ਨਾਮਿਆਂ ਵਿੱਚ, ਉਹਨਾਂ ਤਿੰਨਾਂ ਨੇ ਹੀ ਉਸ ਦੇ ਘਰ ਵਿੱਚ ਤਿੰਨ ਘੰਟੇ ਚੱਲੀ ਮੀਟਿੰਗ ਦੌਰਾਨ ਜੋ ਵੇਖਿਆ, ਉਸ 'ਤੇ ਬੜੀ ਹੈਰਾਨਗੀ ਪ੍ਰਗਟ ਕੀਤੀ। ਇਹ ਹੈ ਜਿਵੇਂ ਪਤਵੰਤ ਸਿੰਘ ਨੇ ਪੇਸ਼ ਕੀਤਾ :

ਇਹ ਵੇਖ ਕੇ ਅਸੀਂ ਹੈਰਾਨ ਰਹਿ ਗਏ ਕਿ ਗ੍ਰਹਿ ਮੰਤਰੀ ਦੇ ਘਰ ਵਿੱਚ ਬਿਲਕੁਲ ਹੀ ਕੋਈ ਹਰਕਤ ਨਹੀਂ ਸੀ। ਪੀ. ਵੀ. ਨਰਸਿਮ੍ਹਾ ਰਾਓ ਭਾਵਹੀਣ ਤੇ ਬਿਨਾਂ ਕਿਸੇ ਫ਼ਿਕਰ ਵਿੱਚ ਨਜ਼ਰ ਆ ਰਿਹਾ ਸੀ। ਗ੍ਰਹਿ ਮੰਤਰੀ ਦੇ ਘਰ ਦਾ ਵਾਤਾਵਰਨ ਬਿਲਕੁਲ ਹੀ ਇਹ ਨਹੀਂ ਸੀ ਵਿਖਾਉਂਦਾ ਕਿ ਦੇਸ਼ ਵਿੱਚ ਕੋਈ ਸੰਕਟ ਹੈ, ਅਤੇ ਠੀਕ ਰਾਜਧਾਨੀ ਵਿੱਚ ਅਤੇ ਗ੍ਰਹਿ ਮੰਤਰੀ ਦੇ ਆਪਣੇ ਘਰ ਦੁਆਲੇ। ਜਦੋਂ ਅਸੀਂ ਪੁੱਛਿਆ ਕਿ ਕੀ ਫ਼ੌਜ ਬੁਲਾਈ ਜਾ ਰਹੀ ਹੈ ? ਉਸ ਜਵਾਬ ਦਿੱਤਾ, 'ਸ਼ਾਮ ਤਕ ਆ ਜਾਏਗੀ।' ਜਦੋਂ ਲੈਫਟੀਨੈਂਟ ਜਨਰਲ ਅਰੋੜਾ ਨੇ ਪੁੱਛਿਆ ਕਿ ਫ਼ੌਜ ਕਿਵੇਂ ਤਾਇਨਾਤ ਕੀਤੀ ਜਾ ਰਹੀ ਹੈ, ਗ੍ਰਹਿ ਮੰਤਰੀ ਨੇ ਜਵਾਬ ਦਿੱਤਾ : 'ਇਸ ਮੰਤਵ ਲਈ ਏਰੀਆ ਕਮਾਂਡਰ ਲੈਫਟੀਨੈਂਟ ਗਵਰਨਰ ਨੂੰ ਮਿਲੇਗਾ।' ਲੈਫਟੀਨੈਂਟ ਜਨਰਲ ਅਰੋੜਾ ਨੇ ਸੁਝਾਅ ਦਿੱਤਾ ਕਿ ਫ਼ੌਜ ਤੇ ਪੁਲਿਸ ਵਿੱਚ ਤਾਲਮੇਲ ਕਰਨ ਲਈ ਇੱਕ ਸਾਂਝਾ ਕੰਟਰੋਲ ਰੂਮ ਸਥਾਪਤ ਕਰ ਦਿੱਤਾ ਜਾਏ ਜਿਵੇਂ ਵਾਇਸਰਾਏ ਵਾਸਤੇ ਸਥਿੱਤੀ ਨੂੰ ਮਾਨੀਟਰ ਕਰਨ ਲਈ ਬ੍ਰਿਟਿਸ਼ ਰਾਜ ਸਮੇਂ 1947 ਵਿੱਚ ਕੀਤਾ ਗਿਆ ਸੀ। ਏਸੇ ਤਰ੍ਹਾਂ ਹੁਣ ਮਿਸਟਰ ਰਾਓ ਨੂੰ ਘਟਨਾਵਾਂ ਨੂੰ ਹਰ ਘੰਟੇ ਮਾਨੀਟਰ ਕਰਨਾ ਚਾਹੀਦਾ ਹੈ। ਗ੍ਰਹਿ ਮੰਤਰੀ ਨੇ ਉੱਤਰ ਦਿੱਤਾ, "ਅਸੀਂ ਵੇਖਾਂਗੇ ਜਦੋਂ ਫ਼ੌਜ ਆ ਗਈ।" ਗ੍ਰਹਿ ਮੰਤਰੀ ਦਾ ਰਵੱਈਆ ਏਨਾ ਲਾਪ੍ਰਵਾਹੀ ਵਾਲਾ ਸੀ ਕਿ ਇਸ ਤੋਂ ਸਪੱਸ਼ਟ ਤੌਰ 'ਤੇ ਪ੍ਰਭਾਵ ਦਿੱਤਾ ਕਿ ਉਸ ਨੂੰ ਬਿਲਕੁਲ ਕੋਈ ਚਿੰਤਾ ਨਹੀਂ।'

ਜਦੋਂ ਅਰੋੜਾ ਨੇ ਰਾਓ ਨਾਲ ਹੋਈ ਮੀਟਿੰਗ ਦੇ ਪਤਵੰਤ ਸਿੰਘ ਦੇ ਬ੍ਰਿਤਾਂਤ ਦੀ ਪੁਸ਼ਟੀ ਕੀਤੀ, ਆਈ. ਕੇ. ਗੁਜਰਾਲ (ਜਿਹੜਾ ਰਾਓ ਵਾਂਗ ਅੱਗੇ ਚੱਲ ਕੇ ਪ੍ਰਾਈਮ ਮਨਿਸਟਰ ਬਣਿਆ ਸੀ) ਨੇ ਗਵਾਹੀ ਦਿੱਤੀ ਕਿ ਗ੍ਰਹਿ ਮੰਤਰੀ ਆਪਣੇ ਵਾਧੂ ਚਾਰਜ ਬਤੌਰ ਵਿਦੇਸ਼ ਮੰਤਰੀ ਉਖੜਿਆ ਲੱਗਦਾ ਸੀ। 'ਗ੍ਰਹਿ ਮੰਤਰੀ ਨਾਲ ਮੇਰੀ ਗੱਲ-ਬਾਤ ਦੌਰਾਨ ਮੈਂ ਅਨੁਭਵ ਕੀਤਾ ਕਿ ਉਸ ਨੂੰ ਸ਼ਹਿਰ ਵਿੱਚ ਜੋ ਵਾਪਰ ਰਿਹਾ ਸੀ, ਉਸ ਬਾਰੇ ਬਹੁਤੇ ਵਿਸਥਾਰਾਂ ਦੀ ਜਾਣਕਾਰੀ ਨਹੀਂ ਸੀ। ਉਸ ਨੇ ਸਾਨੂੰ ਦੱਸਿਆ ਕਿ ਵਿਦੇਸ਼ਾਂ ਦੇ ਬਹੁਤ 'ਵੀ. ਵੀ. ਆਈ. ਪੀਜ਼' ਦਾ ਇੰਦਰਾ ਗਾਂਧੀ ਦੇ ਦਾਹ ਸੰਸਕਾਰ ਵਿੱਚ ਸ਼ਾਮਲ ਹੋਣ ਦੀ ਉਮੀਦ ਹੈ, ਉਸ ਨੇ ਆਪਣਾ ਬਹੁਤਾ ਸਮਾਂ ਉਹਨਾਂ ਦੇ ਸੁਆਗਤ ਤੇ ਉਹਨਾਂ ਲਈ ਪ੍ਰਬੰਧ ਕਰਨ ਵਿੱਚ ਲਗਾਉਣਾ ਹੈ।'

ਸਾਬਕਾ ਕਾਨੂੰਨ ਮੰਤਰੀ ਸ਼ਾਂਤੀ ਭੂਸ਼ਨ ਨੂੰ ਰਾਓ ਦਾ ਇੱਕ ਹੋਰ ਵੀ ਉੱਘੜਵਾਂ ਪ੍ਰਭਾਵ ਮਿਲਿਆ ਜਦੋਂ 1 ਨਵੰਬਰ ਨੂੰ ਉਹ ਅਲੱਗ ਤੌਰ 'ਤੇ ਗ੍ਰਹਿ ਮੰਤਰੀ ਨੂੰ ਮਿਲਿਆ। ਕਿਉਂਕਿ ਉਸ ਨੇ ਰਾਓ ਨੂੰ ਚੱਲ ਰਹੇ ਕਤਲੇ-ਆਮ ਬਾਰੇ ਸਬੰਧਤ ਅਧਿਕਾਰੀਆਂ ਨੂੰ ਫ਼ੋਨ ਕਰਦਿਆਂ ਵੇਖਿਆ। ਭੂਸ਼ਨ ਨੂੰ ਲੱਗਾ ਕਿ ਉਹ ਆਪਣੀਆਂ ਕੋਸ਼ਿਸ਼ਾਂ ਦੇ ਬਾਵਜੂਦ ਅਸਰਹੀਣ ਜ਼ਿਆਦਾ ਸੀ ਨਾ ਕਿ ਐਨਾਂ ਬੇਲਾਗ ਸੀ। 'ਭਾਵੇਂ ਮੈਂ ਸੁਣ ਨਾ ਸਕਿਆ ਕਿ ਲੋਕਾਂ ਵੱਲੋਂ ਕੀ ਕਿਹਾ ਜਾ ਰਿਹਾ ਸੀ ਜਿਹਨੂੰ ਵੀ ਉਸ ਫ਼ੋਨ ਕੀਤਾ, ਮੈਂ ਇਹ ਸਾਫ਼ ਮਹਿਸੂਸ ਕੀਤਾ ਕਿ ਉਸ ਦੀਆਂ ਫ਼ੋਨ ਕਾਲਾਂ ਦਾ ਬਹੁਤਾ ਅਸਰ ਨਹੀਂ ਹੋ ਰਿਹਾ ਸੀ। ਨਰਸਿਮ੍ਹਾ ਰਾਓ ਦੇ ਚਿਹਰੇ 'ਤੇ ਇੱਕ ਬਹੁਤ ਹੀ ਫ਼ਿਕਰਮੰਦ ਤੇ ਉਖੜੀ ਹੋਈ ਛੱਬ ਪ੍ਰਤੀਤ ਹੋ ਰਹੀ ਸੀ ਅਤੇ ਉਹ ਬਿਲਕੁਲ ਨਾਖ਼ੁਸ਼ ਨਜ਼ਰ ਆਉਂਦਾ ਸੀ। ਫਿਰ ਵੀ, ਮੈਂ ਮਹਿਸੂਸ ਕੀਤਾ ਕਿ ਭਾਵੇਂ ਉਹ ਅਪਣੇ ਵਲੋਂ ਪੂਰੀ ਕੋਸ਼ਿਸ਼ ਕਰ ਰਿਹਾ ਹੈ, ਉਹ

ਅਸਰਦਾਰ ਸਿੱਧ ਨਹੀਂ ਸੀ ਹੋ ਰਿਹਾ।'

ਨਾਨਾਵਤੀ ਕਮਿਸ਼ਨ ਸਾਹਮਣੇ ਆਪਣੀ ਗਵਾਹੀ ਵਿਚ, ਰਾਓ ਨੇ ਜ਼ੋਰਦਾਰ ਤਰੀਕੇ ਨਾਲ ਉਨ੍ਹਾਂ ਗੁੱਝੇ ਇਸ਼ਾਰਿਆਂ ਨੂੰ ਨਕਾਰਿਆ ਕਿ 1 ਨਵੰਬਰ 1984 ਦੇ ਅਭਾਗੇ ਦਿਨ, ਉਹ ਬੇਪ੍ਰਵਾਹ ਜਾਂ ਬੇਅਸਰ ਸੀ। ਨਿਸ਼ਚੇ ਹੀ ਕਟਹਿਰੇ ਵਿੱਚ ਖੜ੍ਹੇ ਆਦਮੀ ਕੋਲੋਂ ਕੇਵਲ ਇਹੋ ਜਿਹੇ ਖੰਡਨ ਕਰਨ ਦੀ ਹੀ ਉਮੀਦ ਕੀਤੀ ਜਾ ਸਕਦੀ ਸੀ। ਪਰ, ਰਾਓ ਨਾਲ ਨਿਰਪੱਖ ਹੁੰਦਿਆਂ ਇਹ ਕਹਿਣਾ ਪਵੇਗਾ ਕਿ ਉਸ ਬਾਰੇ ਹਰ ਇਕ ਦੀ ਰਾਇ ਅਲਗ ਤੇ ਇਕ ਦੂਜੇ ਦੇ ਵਿਰੁੱਧ ਸੀ। ਉਹ ਜਾਂ ਤਾਂ ਬੇਪ੍ਰਵਾਹ ਹੋ ਸਕਦਾ ਸੀ ਇੱਕ ਸਿਆਸੀ ਸਾਜ਼ਿਸ਼ ਕਾਰਨ (ਜਿਵੇਂ ਪਤਵੰਤ ਸਿੰਘ ਨੇ ਕਿਹਾ), ਜਾਂ ਬੇਅਸਰ, ਬਾਵਜੂਦ ਉਸ ਦੀਆਂ ਵਧੀਆ ਕੋਸ਼ਿਸ਼ਾਂ ਦੇ (ਜਿਵੇਂ ਸ਼ਾਂਤੀ ਭੂਸ਼ਨ ਨੇ ਕਿਹਾ)। ਕਿਸੇ ਵੀ ਤਰੀਕੇ, ਸਬੂਤ ਸਿਰਫ਼ ਰਾਓ ਲਈ ਹੀ ਹਾਨੀਕਾਰਕ ਨਹੀਂ ਸਨ ਸਗੋਂ ਇਸ ਤਰ੍ਹਾਂ ਰਾਜੀਵ ਗਾਂਧੀ ਸਰਕਾਰ ਵਾਸਤੇ ਵੀ। ਕਿਉਂਕਿ ਰਾਓ ਰਾਜੀਵ ਗਾਂਧੀ ਦੀ ਕੈਬਨਿਟ ਵਿੱਚ ਅੰਦਰੂਨੀ ਸੁਰੱਖਿਆਂ ਦਾ ਇਨਚਾਰਜ ਸੀ, ਕੋਈ ਵੀ ਰਾਓ ਖ਼ਿਲਾਫ਼ ਨਿਰਣਾ ਰਾਜੀਵ ਗਾਂਧੀ ਵਲ ਵੀ ਇਸ਼ਾਰਾ ਕਰਦਾ ਸੀ।

ਨਾਨਾਵਤੀ ਕਮਿਸ਼ਨ ਵੱਲੋਂ ਆਪਣੀ ਰਿਪੋਰਟ ਦੇਣ ਤਕ, ਕਾਂਗਰਸ ਪਾਰਟੀ ਮੁੜ ਸੱਤਾ ਵਿੱਚ ਆ ਗਈ ਹੋਈ ਸੀ, ਅਤੇ ਰਾਜੀਵ ਗਾਂਧੀ ਦੀ ਵਿਧਵਾ ਸੋਨੀਆ ਗਾਂਧੀ ਇਸ ਦੀ ਪ੍ਰਧਾਨ ਸੀ। ਭਾਵੇਂ ਸੋਨੀਆ ਗਾਂਧੀ ਤੇ ਰਾਓ (ਜਿਹੜਾ ਰਿਪੋਰਟ ਦੇਣ ਦੇ ਇੱਕ ਮਹੀਨਾ ਪਹਿਲਾਂ ਮਰ ਗਿਆ ਸੀ), ਵਿਚਕਾਰ ਕੋਈ ਚੰਗੇ ਸਬੰਧ ਨਹੀਂ ਸਨ, ਰਾਜੀਵ ਗਾਂਧੀ ਦੇ ਰਾਜ ਦੀ ਇੱਜ਼ਤ ਨਾਜ਼ੁੱਕ ਤੌਰ 'ਤੇ ਉਸ ਦੇ ਗ੍ਰਹਿ ਮੰਤਰੀ ਬਾਰੇ ਨਿਰਣੇ ਨਾਲ ਜੁੜੀ ਹੋਈ ਸੀ। ਸਭ ਤੋਂ ਵੱਧ ਨਿਰਾਸ਼ਾਜਨਕ ਗੱਲ ਇਹ ਹੋਈ ਕਿ ਨਾਨਾਵਤੀ ਕਮਿਸ਼ਨ ਨੇ ਸਭ ਤੋਂ ਅਹਿਮ ਸਿਆਸੀ ਤੌਰ ਤੇ ਸੰਵੇਦਨਸ਼ੀਲ ਮੁੱਦੇ ਨੂੰ ਇੱਕ ਹਲਕੀ ਜਿਹੀ ਭੁੱਲ ਮੰਨ ਕੇ ਪਰ੍ਹਾਂ ਕਰ ਦਿੱਤਾ।

ਰਾਓ ਵਿਰੁੱਧ ਦੋਸ਼ਾਂ ਨੂੰ ਵਿਸਥਾਰ ਨਾਲ ਦਰਜ ਕਰਨ ਪਿੱਛੋਂ, ਰਿਪੋਰਟ ਨੇ ਉਸ ਨੂੰ ਸਾਫ਼ ਬਰੀ ਕਰ ਦਿੱਤਾ ਜਿਸ ਕਰਕੇ ਜਵਾਬ ਦੇਣ ਦੀ ਥਾਂ ਇਸ ਨੇ ਹੋਰ ਜ਼ਿਆਦਾ ਸਵਾਲ ਖੜ੍ਹੇ ਕਰ ਦਿੱਤੇ। ਇਸ ਨੇ ਇੱਕ ਝੂਠਾ ਦਾਅਵਾ ਕੀਤਾ ਕਿ 'ਗ੍ਰਹਿ ਮੰਤਰੀ ਪੱਧਰ 'ਤੇ ਕੋਈ ਦੇਰੀ ਜਾਂ ਬੇਪ੍ਰਵਾਹੀ ਨਹੀਂ ਸੀ।' ਇਸ ਮਾਮਲੇ ਦੀ ਮਹੱਤਤਾ ਦੇ ਬਾਵਜੂਦ, ਕਮਿਸ਼ਨ ਨੇ ਰਾਓ ਨੂੰ ਬਰੀ ਕਰਨ ਦੀ ਰਤੀ ਭਰ ਵੀ ਵਿਆਖਿਆ ਨਹੀਂ ਦਿੱਤੀ। ਨਾ ਹੀ ਆਪਣੇ ਨਤੀਜੇ ਨੂੰ ਜਾਇਜ਼ ਠਹਿਰਾਉਣ ਵਾਸਤੇ ਕੋਈ ਕੋਸ਼ਿਸ਼ ਕੀਤੀ ਕਿ ਆਰਮੀ ਬੁਲਾਉਣ ਵਿੱਚ ਦੇਰੀ ਦੀ ਜ਼ਿੰਮੇਵਾਰੀ ਦਿੱਲੀ ਦੇ ਲੈਫ਼ਟੀਨੈਂਟ ਗਵਰਨਰ ਦੀ ਹੋਣੀ ਚਾਹੀਦੀ ਸੀ। ਏਜੰਟ (ਲੈਫ਼ਟੀਨੈਂਟ ਗਵਰਨਰ) ਨੂੰ ਕਿਉਂ ਦੋਸ਼ੀ ਬਣਾਇਆ ਗਿਆ, ਅਤੇ ਪ੍ਰਿੰਸੀਪਲ (ਗ੍ਰਹਿ ਮੰਤਰੀ) ਨੂੰ ਬਰੀ ਕਰ ਦਿੱਤਾ ਗਿਆ ਜਦੋਂ ਦੋਵੇਂ ਹੀ ਪ੍ਰਭਾਵਿਤ ਸ਼ਹਿਰ ਵਿੱਚ ਹਾਜ਼ਰ ਸਨ? ਉਹ ਕਿਹੜਾ ਅਸੂਲ ਸੀ ਜਿਸ ਨਾਲ ਰਾਓ ਨੂੰ ਠੀਕ ਦਿੱਲੀ ਵਿੱਚ ਸਿੱਖਾਂ ਦੇ ਕਤਲੇ-ਆਮ ਦੀ ਜ਼ਿੰਮੇਵਾਰੀ ਆਪਣੇ ਸਿਰ ਲੈਣ ਤੋਂ ਛੋਟ ਦੇ ਦਿੱਤੀ ਗਈ ਸੀ? ਜਿੱਥੋਂ ਤਕ ਉਹਨਾਂ ਲੋਕਾਂ ਵੱਲੋਂ ਦੋਸ਼ ਲਾਏ ਜਾਣ ਦਾ ਸਬੰਧ ਹੈ, ਜਿਹੜੇ ਉਹਨੂੰ ਕਤਲਾਮ ਦੌਰਾਨ ਮਿਲੇ ਸਨ, ਉਸ ਬਾਰੇ ਨਾਨਵਤੀ ਕਮਿਸ਼ਨ ਨੇ ਕਿਹਾ : 'ਭਾਵੇਂ ਉਸ ਦੌਰਾਨ ਜੋ ਨਾਮਵਰ ਮੈਂਬਰ ਉਸ ਨੂੰ ਮਿਲੇ ਸਨ, ਉਨ੍ਹਾਂ ਨੇ ਇਹ ਮਹਿਸੂਸ ਕੀਤਾ ਕਿ ਗ੍ਰਹਿ ਮੰਤਰੀ ਉਤਨਾ

ਕਿਰਿਆਸ਼ੀਲ ਤੇ ਸੰਵੇਦਨਸ਼ੀਲ ਨਹੀਂ ਸੀ ਜਿਨਾ ਸਥਿੱਤੀ ਵੱਲੋਂ ਲੋੜੀਂਦਾ ਸੀ, ਇਹ ਸ਼ਾਇਦ ਗ੍ਰਹਿ ਮੰਤਰੀ ਦੀ ਕਾਰਜਸ਼ੀਲਤਾ ਦੀ ਸ਼ੈਲੀ ਦੇ ਕਾਰਨ ਇਹ ਪ੍ਰਭਾਵ ਲੈ ਗਏ।'

ਇਸ ਲਈ, ਇਹ ਕੇਵਲ ਉਸ ਦੀ ਕਾਰਜਸ਼ੀਲਤਾ ਦੀ ਸ਼ੈਲੀ ਸੀ! ਪਰ, ਫਿਰ ਇੱਕ ਵਾਰੀ, ਨਾਨਾਵਤੀ ਕਮਿਸ਼ਨ ਨੇ ਸਾਰੇ ਮੁੱਦੇ ਨੂੰ ਰਾਓ ਦੀ ਬੌਡੀ ਲੈਂਗਵੇਜ (ਸਰੀਰਕ ਬੋਲੀ) ਕਹਿ ਕੇ ਟਾਲ ਦਿੱਤਾ। ਸਪੱਸ਼ਟ ਤੌਰ 'ਤੇ, ਜੇ ਨਰਸਿਮ੍ਹਾ ਰਾਓ ਬਾਰੇ ਉਸ ਦਾ ਨਿਰਣਾ ਏਨਾ ਸੰਖੇਪ ਨਾ ਹੁੰਦਾ ਤਾਂ ਨਾਨਾਵਤੀ ਵਾਸਤੇ ਉਸ ਨੂੰ ਸਾਫ਼ ਬਰੀ ਕਰਨ ਦੇ ਆਪਣੇ ਫ਼ੈਸਲੇ ਨੂੰ ਉਚਿੱਤ ਠਹਿਰਾਉਣਾ ਮੁਸ਼ਕਿਲ ਹੋ ਜਾਂਦਾ। ਅਤੇ ਉਸਨੇ ਰਾਜੀਵ ਗਾਂਧੀ ਸਰਕਾਰ 'ਤੇ ਸਵਾਲ ਖੜੇ ਕਰ ਦੇਣੇ ਸਨ, ਜਿਸਨੇ ਕਾਂਗਰਸ ਅਗਵਾਈ ਵਾਲੀ ਮਨਮੋਹਨ ਸਿੰਘ ਦੀ ਸਰਕਾਰ ਨੂੰ ਪਰੇਸ਼ਾਨੀ ਵਿੱਚ ਪਾ ਦੇਣਾ ਸੀ, ਜਿਸ ਨੂੰ ਰਿਪੋਰਟ ਪੇਸ਼ ਕੀਤੀ ਗਈ।

# ਸੋਗ ਦੇ ਸਮੇਂ ਦੌਰਾਨ ਬਲਾਤਕਾਰ

ਨਵੰਬਰ 1984 ਦੇ ਪਹਿਲੇ ਹਫ਼ਤੇ ਵਿੱਚ ਸਿੱਖਾਂ 'ਤੇ ਕੀਤੇ ਗਏ ਜੁਰਮਾਂ ਦੀ ਸਾਰਨੀ (ਕੈਟਾਲਾਗ) ਵਿੱਚ, ਜਿਸ ਅਪਰਾਧ ਨੂੰ ਸਭ ਤੋਂ ਘੱਟ ਧਿਆਨ ਮਿਲਿਆ, ਉਹ ਕੁਝ ਇਸ ਤਰ੍ਹਾਂ ਦਾ ਸੀ ਕਿ ਉਹ ਸਾਧਾਰਨ ਤੌਰ 'ਤੇ ਇੱਕ ਤਹਿਲਕਾ ਮਚਾ ਦੇਂਦਾ : ਬਲਾਤਕਾਰ।

ਜਿਵੇਂ ਉਹ ਇੰਦਰਾ ਗਾਂਧੀ ਦੀ ਮੌਤ ਦਾ ਸੋਗ ਮਨਾਉਂਦੇ ਨਾਹਰੇ ਮਾਰਦੇ ਫਿਰਦੇ ਸਨ, ਕਈ ਥਾਂਵਾਂ 'ਤੇ ਭੀੜ ਕਾਫ਼ੀ ਉਤੇਜਤ ਹੋ ਗਈ – ਕਾਮੁਕ ਤੌਰ 'ਤੇ, ਭਾਵ – ਸਿੱਖ ਇਸਤਰੀਆਂ ਦਾ ਬਲਾਤਕਾਰ ਕਰਨ ਲਈ। ਕਤਲ, ਲੁੱਟ ਤੇ ਸਾੜ-ਫੂਕ ਤੇ ਕੇਂਦ੍ਰਿਤ ਹੁੰਦੀਆਂ ਸਮਕਾਲੀ ਪ੍ਰੈੱਸ ਰਿਪੋਰਟਾਂ ਵਿੱਚ, ਬਲਾਤਕਾਰ ਦੀਆਂ ਸ਼ਿਕਾਇਤਾਂ ਦੇ ਵੀ ਬਹੁਤ ਸਾਰੇ ਹਵਾਲੇ ਸਨ। ਕਤਲੇ-ਆਮ ਦੇ ਇੱਕ ਪੰਦਰਵਾੜੇ ਪਿੱਛੋਂ ਛਪੇ ਇੱਕ ਨਿਰੋਲ ਨਿਰਪੱਖ ਅਧਿਐਨ ਵਿੱਚ, 'ਕੌਣ ਦੋਸ਼ੀ ਹਨ?' ਵੱਲੋਂ ਹਿਊਮਨ ਰਾਈਟਸ ਸਮੂਹਾਂ, ਪੀਪਲਜ਼ ਯੂਨੀਅਨ ਫ਼ਾਰ ਡੈਮੋਕਰੇਟਿਕ ਰਾਈਟਸ, ਤੇ ਪੀਪਲਜ਼ ਯੂਨੀਅਨ ਫਾਰ ਸਿਵਲ ਲਿਬਰਟੀਜ਼, ਨੇ ਹਲਕਾ ਜਿਹਾ ਜ਼ਿਕਰ ਕੀਤਾ : 'ਸਾਡੇ ਸਾਹਮਣੇ ਔਰਤਾਂ ਦੇ ਸਮੂਹ-ਬਲਾਤਕਾਰ ਦੀਆਂ ਰਿਪੋਰਟਾਂ ਵੀ ਆਈਆਂ ਸਨ।'

ਜੇ ਬਲਾਤਕਾਰ ਕੇਸਾਂ 'ਤੇ ਚੁੱਪ ਦਾ ਪਰਦਾ ਸੀ, ਤਾਂ ਇਹ ਸ਼ਿਕਾਰ ਹੋਈਆਂ ਨਾਲ ਜੁੜੇ ਕੁਝ ਸਮਾਜਕ ਧੱਬਿਆਂ ਦੇ ਕਾਰਨ ਸੀ, ਅਤੇ ਕੁਝ ਇਸ ਕਾਰਨ ਕਿ ਉਹ, ਉਸੇ ਵੇਲੇ ਜਾਂ ਯਤੀਮ ਜਾਂ ਵਿਧਵਾ ਹੋ ਗਈਆਂ ਸਨ, ਅਤੇ ਬੇਘਰ ਕਰ ਦਿੱਤੀਆਂ ਗਈਆਂ ਸਨ – ਜੋ ਦੁਖਾਂਤ ਉਹਨਾਂ ਦੇ ਕਾਮੁਕ ਝਟਕੇ ਤੋਂ ਵੱਧ ਸੀ। ਬਹੁਤ ਹੀ ਵਿਲੱਖਣ ਮਿਸਾਲ ਤ੍ਰਿਲੋਕਪੁਰੀ ਦੀ ਸੀ, ਜਿਹੜਾ ਸੁਰਖ਼ੀਆਂ ਵਿਚ ਆਇਆ ਜਦੋਂ ਬਲਾਕ 32 ਦੇ ਕਤਲੇ-ਆਮ ਦਾ ਪਤਾ ਲਗਾਇਆ ਗਿਆ ਸੀ। ਕਾਂਗਰਸ ਪਾਰਟੀ ਤੇ ਪੁਲਿਸ ਦੀ ਸ਼ਹਿ ਨਾਲ ਕੀਤੇ ਦਿਲ ਹਿਲਾ ਕੇ ਰਖ ਦੇਣ ਵਾਲੇ ਸਮੂਹ ਕਤਲਾਂ ਦੇ ਵੇਰਵੇ ਏਨੇ ਭਿਆਨਕ ਸਨ ਕਿ ਲੋਕਾਂ ਦੀ ਨਿਗਾਹ ਵਿੱਚੋਂ ਇਹ ਤੱਥ ਨਿਕਲ ਗਿਆ ਸੀ ਜਿਸ ਵਿੱਚ ਕੋਈ ਤੀਹ ਸਿੱਖ ਔਰਤਾਂ ਚੁੱਕੀਆਂ ਗਈਆਂ ਸਨ ਅਤੇ ਕੋਈ ਚਵ੍ਹੀ ਘੰਟਿਆਂ ਤੋਂ ਜ਼ਿਆਦਾ ਸਮੇਂ ਲਈ ਇੱਕ ਨੇੜਲੇ ਚਿੱਲਾ ਪਿੰਡ ਵਿੱਚ ਬੰਦੀ ਬਣਾਈਆਂ ਗਈਆਂ ਸਨ।

ਇਸ ਦਾ ਕੋਈ ਵੀ ਕਾਰਨ ਹੋਵੇ, ਦਿੱਲੀ ਦੀਆਂ ਉਹਨਾਂ ਹਿੰਸਕ ਖ਼ਰਮਸਤੀਆਂ ਦੇ ਕਾਮੁਕ ਪੱਖ 'ਤੇ ਆਮ ਖ਼ਾਮੋਸ਼ੀ ਉਹਨਾਂ ਦਿਨਾਂ ਦੇ ਸ਼ਾਸਕਾਂ ਦੇ ਫ਼ਾਇਦੇ ਵਿੱਚ ਗਈ। ਜੇ ਬਲਾਤਕਾਰ ਦੀਆਂ ਸ਼ਿਕਾਇਤਾਂ ਵੱਲ ਲੋੜੀਂਦਾ ਧਿਆਨ ਦਿੱਤਾ ਗਿਆ ਹੁੰਦਾ, ਤਾਂ ਉਸ ਦਾ ਆਪਣਾ ਹੀ ਹਿਰਦਾ ਹਿਲਾਊ ਅਸਰ ਹੋਣਾ ਸੀ। ਫਿਰ, ਮਿਸਾਲ ਦੇ ਤੌਰ 'ਤੇ ਪ੍ਰਾਈਮ ਮਨਿਸਟਰ ਰਾਜੀਵ ਗਾਂਧੀ ਕਤਲੇ-ਆਮ ਦੇ ਪੰਦਰ੍ਹਾਂ ਦਿਨਾਂ ਬਾਅਦ ਕਿਸ ਮੂੰਹ ਨਾਲ ਆਪਣੀ ਬਦਨਾਮ ਸਫ਼ਾਈ ਪੇਸ਼ ਕਰਦਾ : 'ਪਰ, ਜਦੋਂ ਇੱਕ ਸ਼ਕਤੀਸ਼ਾਲੀ ਦਰੱਖ਼ਤ

ਡਿੱਗਦਾ ਹੈ, ਤਾਂ ਇਹ ਕੁਦਰਤੀ ਹੈ ਕਿ ਇਸ ਦੁਆਲੇ ਦੀ ਧਰਤੀ ਥੋੜਾ ਜ਼ਰੂਰ ਕੰਬਦੀ ਹੈ।'? ਓਹ ਕਿਵੇਂ ਸਮਝਾਉਂਦਾ ਕਿ ਉਸ ਦੀ ਮਾਂ ਦੇ ਕਤਲ ਦਾ ਬਦਲਾ ਲੈਣ ਲਈ ਕੀਤੀ ਗਈ ਹਿੰਸਾ ਕਿਵੇਂ ਕਾਮੁਕ ਮੋੜ ਲੈ ਗਈ ਤੇ ਸੋਗ ਵਿਚ ਡੁਬੇ ਹੋਏ ਲੋਗ ਔਰਤਾਂ ਨਾਲ ਬਲਾਤਕਾਰ ਕਰਦੇ ਰਹੇ?

ਜਦੋਂ ਕਿ ਇੰਦਰਾ ਗਾਂਧੀ ਦੇ ਕਤਲ ਨੂੰ ਇੱਕ ਦਰੱਖ਼ਤ ਦਾ ਡਿੱਗਣਾ ਕਿਹਾ ਗਿਆ ਤੇ ਹੱਤਿਆ ਪਿੱਛੋਂ ਹੋਏ ਸਿੱਖਾਂ ਦੇ ਕਤਲੇ-ਆਮ ਨੂੰ ਉਸਨੇ ਧਰਤੀ ਦਾ ਕੰਬਣਾ ਕਹਿ ਦਿੱਤਾ। ਜਦੋਂ ਰਾਜੀਵ ਗਾਂਧੀ ਨੇ ਸੁਝਾਅ ਦਿੱਤਾ, ਐਪਰ ਅਸਿਧੇ ਤੋਰ 'ਤੇ, ਕਿ ਕਤਲੇ-ਆਮ ਹੱਤਿਆ ਪਿੱਛੋਂ ਵਾਪਰਨੀ ਹੀ ਸੀ, ਉਹ ਸਪੱਸ਼ਟ ਤੌਰ 'ਤੇ ਆਪਣੇ ਕੇਸ ਨੂੰ ਵਧਾ-ਚੜਾ ਰਿਹਾ ਸੀ। ਸਮੂਹ-ਬਲਾਤਕਾਰ ਨੂੰ ਕਰੋਧ ਦਾ ਪ੍ਰਗਟਾਵਾ ਕਹਿ ਕੇ ਕਿਵੇਂ ਟਾਲ ਦਿੰਦਾ ਜਿਵੇਂ ਉਸ ਨੇ 19 ਨਵੰਬਰ 1984 ਨੂੰ ਬੋਟ ਕਲੱਬ ਦੀ ਰੈਲੀ ਵਿੱਚ ਬੋਲਦਿਆਂ ਕਿਹਾ ਸੀ? ਵੈਸੇ ਤਾਂ ਉਸ ਵੇਲੇ ਹੋਰ ਵੀ ਬਥੇਰੇ ਸੰਕੇਤ ਸਨ ਜੋ ਸਾਫ਼ ਦਰਸਾਉਂਦੇ ਹੈਨ ਕਿ ਹਿੰਸਾ ਨੂੰ ਭੜਕਾਉਣਾ ਜ਼ਿਆਦਾ ਸਿੱਖਾਂ ਨੂੰ ਸਬਕ ਸਿਖਾਉਣ ਦੀ ਇੱਕ ਸੰਗਠਤ ਚਾਲ ਸੀ, ਨਾ ਕਿ ਦੁੱਖ ਤੇ ਕਰੋਧ ਦਾ ਨਾ-ਟਲਣ ਵਾਲਾ ਇੱਕ ਭੜਾਕਾ। ਜੇ ਪੁਲਿਸ ਨੇ ਧਿਆਨ ਲਾਂਭੇ ਨਾ ਕੀਤਾ ਹੁੰਦਾ, ਜਾਂ ਸ਼ਰਾਰਤੀਆਂ ਨਾਲ ਗੰਢ-ਤਰੁੱਪ ਨਾ ਕੀਤੀ ਹੁੰਦੀ, ਹੱਤਿਆਵਾਂ ਦੀ ਗਿਣਤੀ, ਮਿਸਾਲ ਦੇ ਤੌਰ 'ਤੇ, ਏਨੀ ਵੱਡੀ ਹੋਣ ਦੀ ਸੰਭਾਵਨਾ ਨਹੀਂ ਸੀ ਹੋਣੀ।

ਬਲਾਤਕਾਰ ਦਾ ਪਹਿਲੂ ਪੂਰੀ ਦਿਲੀ ਵਿੱਚ ਪੀੜਤਾਂ ਵੱਲੋਂ ਦਿੱਤੇ ਆਪਣੇ ਹਲਫ਼ਨਾਮਿਆਂ ਵਿੱਚ ਲਾਏ ਇਲਜ਼ਾਮ 'ਤੇ ਠੀਕ ਬੈਠਦਾ ਹੈ ਅਤੇ ਇਹ ਸਾਫ਼ ਦਰਸਾਉਂਦਾ ਹੈ ਕਿ ਹੁੱਲੜਬਾਜ਼ ਧਾੜਾਂ ਵਿੱਚ ਇੰਦਰਾ ਗਾਂਧੀ ਦੀ ਮੌਤ 'ਤੇ ਦੁੱਖ ਦੇ ਕੋਈ ਚਿੰਨ੍ਹ ਨਹੀਂ ਸਨ। ਪੀੜਤਾਂ ਦੇ ਮੌਕੇ ਦੇ ਗਵਾਹਾਂ ਅਤੇ ਦੂਸਰਿਆਂ ਦੇ ਬ੍ਰਿਤਾਂਤਾਂ ਤੋਂ ਜਿਹੜੀ ਤਸਵੀਰ ਸਾਹਮਣੇ ਆਉਂਦੀ ਹੈ, ਉਹ ਇਹ ਹੈ ਕਿ ਧਾੜਾਂ ਖ਼ੁਸ਼ੀ ਵਿੱਚ ਅਸ਼ਲੀਲ ਇਸ਼ਾਰੇ ਕਰਦੀਆਂ ਅਤੇ ਹੱਸਦੀਆਂ ਸਨ, ਜਦੋਂ ਉਹ ਸਿੱਖਾਂ ਨੂੰ ਲੁੱਟ ਰਹੀਆਂ ਸਨ ਜਾਂ ਉਹਨਾਂ ਦੇ ਸਰੀਰਾਂ ਦੁਆਲੇ ਪਾਏ ਟਾਇਰਾਂ ਨਾਲ ਜਲਦੇ ਉਹਨਾਂ ਨੂੰ ਵੇਖ ਰਹੀਆਂ ਸਨ।

ਅਸਲ ਵਿੱਚ ਰਾਜੀਵ ਗਾਂਧੀ ਸਰਕਾਰ ਨੇ ਇਸ ਗੱਲ 'ਤੇ ਗ਼ੁੱਸਾ ਪ੍ਰਗਟ ਕੀਤਾ ਜਦੋਂ ਮਜ਼ਲੂਮਾਂ ਦੇ ਬਿਆਨਾਂ ਤੋਂ ਜ਼ਾਹਰ ਹੋਇਆ ਕਿ ਦੰਗਾ ਫ਼ਸਾਦ ਕਰਨ ਵਾਲੇ ਸ਼ਰਾਰਤੀ ਸੋਗ ਵਿੱਚ ਨਹੀਂ ਸਨ। ਮਿਸ਼ਰਾ ਕਮਿਸ਼ਨ ਸਾਹਮਣੇ 31 ਮਈ 1986 ਨੂੰ ਦਰਜ ਕੀਤੀਆਂ ਆਪਣੀਆਂ ਲਿੱਖਤੀ ਦਲੀਲਾਂ ਵਿੱਚ, ਰਾਜੀਵ ਗਾਂਧੀ ਸਰਕਾਰ ਨੇ ਦਾਅਵਾ ਕੀਤਾ ਕਿ 'ਜਦੋਂ ਕੋਈ ਬੱਚਾ ਜਾਂ ਕੋਈ ਗਾਂ ਦੁਰਘਟਨਾ ਵਿੱਚ ਮਰ ਜਾਂਦੀ ਹੈ, ਧਾੜ ਦਾ ਦੁੱਖ ਦੇਖਿਆ ਜਾ ਸਕਦਾ ਹੈ। ਇਹ ਕਿਵੇਂ ਹੋ ਸਕਦਾ ਹੈ ਕਿ ਧਾੜ ਖ਼ੁਸ਼ ਸੀ? ਇਹੋ ਜਿਹੇ ਤੱਥ ਸਿਆਸੀ ਮੰਤਵਾਂ ਤੇ ਪ੍ਰਚਾਰ ਉਦੇਸ਼ਾਂ ਨਾਲ ਹਲਫ਼ਨਾਮਿਆਂ ਵਿੱਚ ਘੜ ਕੇ ਲਿਆਂਦੇ ਗਏ ਸਨ।' ਧਾੜਾਂ ਦੀਆਂ ਕਾਰਵਾਈਆਂ ਨੂੰ ਜਾਇਜ਼ ਠਹਿਰਾਉਣ ਲਈ ਸਰਕਾਰ ਦਾ ਇਸ ਹੱਦ ਤਕ ਜਾਣਾ ਜ਼ਰੂਰ ਹਾਸੋਹੀਣਾ ਲਗਦਾ ਜੇ ਨਤੀਜੇ ਏਨੇ ਭਿਆਨਕ ਨਾ ਹੁੰਦੇ।

ਸਿਟੀਜ਼ਨ ਜਸਟਿਸ ਕਮੇਟੀ ਅਤੇ ਸਾਰੇ ਸਬੰਧਤਾਂ ਦੇ ਬਲਾਤਕਾਰ ਦੇ ਇਲਜ਼ਾਮਾਂ ਉੱਤੇ ਮਿੱਟੀ ਪਾਣ ਦੇ ਦੋ ਕਾਨੂੰਨੀ ਪਰਭਾਵ ਪਏ। ਪਹਿਲਾ, ਇੱਕ ਅਲੱਗ ਅਪਰਾਧ ਦੇ

ਤੌਰ 'ਤੇ ਜਾਂ ਦੂਸਰੇ ਅਪਰਾਧਾਂ ਦੇ ਨਾਲ, ਕਤਲਾਮ ਦੌਰਾਨ ਹੋਏ ਬਲਾਤਕਾਰਾਂ ਬਾਰੇ ਗੱਲ ਕਰਨ ਦੀ ਕਿਸੇ ਨੇ ਕਦੀ ਕੋਸ਼ਿਸ਼ ਹੀ ਨਹੀਂ ਕੀਤੀ, ਕਿਸੇ ਦੇ ਦੋਸ਼ੀ ਹੋਣ ਦੀ ਤਾਂ ਗੱਲ ਹੀ ਛੱਡ ਦਿਓ। ਦੂਜਾ, ਬਤੌਰ ਇੱਕ ਸਹਿਜ ਨਤੀਜੇ ਦੇ, ਕਿਸੇ ਵੀ ਕਤਲੇ-ਆਮ ਦੇ ਪੀੜਤ ਨੂੰ ਬਲਾਤਕਾਰ ਦਾ ਸ਼ਿਕਾਰ ਹੋਣ ਦਾ ਕੋਈ ਮੁਆਵਜ਼ਾ ਨਹੀਂ ਦਿੱਤਾ ਗਿਆ ਹੈ। ਜਿਹੜਾ ਮੁਆਵਜ਼ਾ ਪੈਕੇਜ ਕਈ ਸਾਲਾਂ ਵਿੱਚ ਤਿੰਨ ਦੌਰਾਂ ਵਿੱਚ ਐਲਾਨਿਆ ਗਿਆ, ਉਸ ਵਿੱਚ ਬਲਾਤਕਾਰ ਦਾ ਕੋਈ ਜ਼ਿਕਰ ਹੀ ਨਹੀਂ ਹੈ। ਕਤਲੇ-ਆਮ ਦੇ ਪੀੜਤਾਂ ਨੂੰ ਮੌਤ, ਜ਼ਖ਼ਮਾਂ ਤੇ ਜਾਇਦਾਦ ਜਾਂ ਬਿਜ਼ਨੈੱਸ ਦੇ ਨੁਕਸਾਨ ਦਾ ਮੁਆਵਜ਼ਾ ਦਿੱਤਾ ਗਿਆ।

ਮਸ਼ਹੂਰ ਨਾਰੀਵਾਦੀ, ਮਧੂ ਕਿਸ਼ਵਰ ਨੇ ਬਲਾਤਕਾਰ ਦੋਸ਼ਾਂ ਦੀ ਨਾਜ਼ੁਕਤਾ ਦੇ ਖ਼ਤਰਿਆ ਦਾ ਸ਼ਾਇਦ ਅਗਾਂਹੂੰ ਅਨੁਮਾਨ ਲਾ ਲਿਆ ਸੀ। ਉਸ ਨੇ ਬਹੁਤ ਹੀ ਸਤਿਕਾਰਤ ਪਰ ਥੋੜ੍ਹੀ ਵਿੱਕਰੀ ਵਾਲੇ *ਮਾਨੁਸ਼ੀ* ਨਾਮਕ ਮੈਗਜ਼ੀਨ ਵਿੱਚ ਇਸ ਵਿਸ਼ੇ ਤੇ ਚੌਕਸ ਕੀਤਾ ਸੀ। ਕਤਲੇ-ਆਮ ਪਿੱਛੋਂ ਕੱਢੇ ਗਏ *ਮਾਨੁਸ਼ੀ* ਦੇ ਇੱਕ ਵਿਸ਼ੇਸ਼ ਪਰਚੇ ਵਿੱਚ ਕਿਸ਼ਵਰ ਨੇ ਸਭ ਰਵਾਇਤੀ ਬੰਦਸ਼ਾਂ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ, ਕਵਰ 'ਤੇ ਇੱਕ ਬਲਾਤਕਾਰ ਦੀ ਸ਼ਿਕਾਰ ਹੋਈ ਔਰਤ ਦਾ ਸੁਰਖ਼ੀ ਵਿੱਚ ਚਿੱਤਰ ਲਾਇਆ ਅਤੇ ਉਸ ਦਾ ਆਪਣੀ ਜ਼ਬਾਨੀ ਦੱਸਿਆ ਬ੍ਰਿਤਾਂਤ ਪ੍ਰਕਾਸ਼ਤ ਕੀਤਾ। ਕਿਉਂਕਿ ਗੁਰਦੀਪ ਕੌਰ ਬਲਾਕ 32 ਵਿੱਚ ਹੋਏ ਕਤਲੇ-ਆਮ 'ਚੋਂ ਬਚੀ ਸੀ, ਕਿਸ਼ਵਰ ਕੋਲ ਇਸ ਤੋਂ ਜ਼ਿਆਦਾ ਨੁਮਾਇੰਦਾ ਪੀੜਤ ਹੋਰ ਕੌਣ ਹੋ ਸਕਦਾ ਸੀ? ਇੱਕ ਦਰਮਿਆਨੀ ਉਮਰ ਦੀ ਗੁਰਦੀਪ ਕੌਰ ਨੇ ਸ਼ਾਇਦ ਚੁੱਪੀ ਇਸ ਕਰਕੇ ਤੋੜੀ ਕਿਉਂਕਿ ਉਸ ਦਾ ਸਾਰਾ ਪਰਿਵਾਰ ਤਾਂ ਵੈਸੇ ਵੀ ਖ਼ਤਮ ਕਰ ਦਿੱਤਾ ਗਿਆ ਸੀ। ਪਰ, ਬਦਕਿਸਮਤੀ ਨਾਲ, ਉਸ ਦੀ ਹਿਰਦੇਵੇਦਕ ਕਹਾਣੀ ਵੱਲ ਫੇਰ ਵੀ ਧਿਆਨ ਨਾ ਦਿੱਤਾ ਗਿਆ ਕਿਉਂਕਿ ਮੁੱਖਧਾਰਾ ਮੀਡੀਆ ਨੇ ਇਸ ਸੰਵੇਦਨਸ਼ੀਲ ਵਿਸ਼ੇ ਤੋਂ ਆਪਣੇ ਆਪ ਨੂੰ ਦੂਰ ਹੀ ਰੱਖਿਆ।

ਦੋ ਦਹਾਕੇ ਪਿੱਛੋਂ, ਗੁਰਦੀਪ ਕੌਰ ਦੇ ਗੈਂਗ-ਰੇਪ ਦੇ ਬ੍ਰਿਤਾਂਤ ਨੂੰ ਸਰਕਾਰੀ ਰਿਕਾਰਡਾਂ ਵਿੱਚ ਉਦੋਂ ਰੱਖਿਆ ਗਿਆ ਜਦੋਂ ਕਿਸ਼ਵਰ ਨੇ ਨਾਨਾਵਤੀ ਕਮਿਸ਼ਨ ਅੱਗੇ ਇੱਕ ਹਲਫ਼ਨਾਮਾ ਦਰਜ ਕੀਤਾ, ਉਸੇ *ਮਾਨੁਸ਼ੀ* ਦੇ ਆਰਟੀਕਲ ਵਿੱਚੋਂ ਟੂਕਾਂ ਮੁੜ ਛਾਪਦਿਆਂ ਹੋਇਆਂ। ਇਹ ਹੈ ਕਥਾ ਜਿਹੜੀ ਕਤਲਾਮ ਦੇ ਕੁਝ ਦਿਨਾਂ ਵਿੱਚ ਹੀ ਮੂਲ ਰੂਪ ਵਿੱਚ ਦਰਜ ਕੀਤੀ ਗਈ ਸੀ :

ਗੁਰਦੀਪ ਕੌਰ, ਬਲਾਕ 32, ਤ੍ਰਿਲੋਕਪੁਰੀ, ਦੀ ਇੱਕ 45-ਸਾਲ-ਉਮਰ ਦੀ ਔਰਤ ਨੇ ਇੱਕ ਖ਼ਾਸ ਕਹਾਣੀ ਸੁਣਾਈ। ਉਸ ਦੇ ਪਤੀ ਤੇ ਤਿੰਨ ਪੁੱਤਰਾਂ ਨੂੰ ਉਸ ਦੇ ਸਾਹਮਣੇ ਬੇਰਹਿਮੀ ਨਾਲ ਕਤਲ ਕਰ ਦਿੱਤਾ ਗਿਆ ਸੀ। ਉਸ ਦਾ ਪਤੀ ਉਸ ਸਥਾਨ 'ਤੇ ਇੱਕ ਛੋਟੀ ਜਿਹੀ ਦੁਕਾਨ ਕਰਦਾ ਸੀ। ਉਸ ਦਾ ਸਭ ਤੋਂ ਵੱਡਾ ਲੜਕਾ, ਭਜਨ ਸਿੰਘ, ਰੇਲਵੇ ਸਟੇਸ਼ਨ 'ਤੇ ਕੰਮ ਕਰਦਾ ਸੀ; ਦੂਸਰਾ, ਇੱਕ ਰੇਡੀਓ ਰੀਪੇਅਰ ਸ਼ਾਪ ਵਿੱਚ; ਅਤੇ ਤੀਸਰਾ, ਬਤੌਰ ਇੱਕ ਸਕੂਟਰ ਡਰਾਈਵਰ।

ਉਹ ਕਹਿੰਦੀ ਹੈ, 1 ਨਵੰਬਰ ਦੀ ਸਵੇਰ ਨੂੰ ਜਦੋਂ ਇੰਦਰਾ ਮਾਤਾ ਦੀ ਦੇਹ ਤੀਨ ਮੂਰਤੀ ਵਿਖੇ ਲਿਆਂਦੀ ਗਈ, ਅਸੀਂ ਸਾਰੇ ਟੀਵੀ ਵੇਖ ਰਹੇ ਸਾਂ। ਸਵੇਰੇ 8.00 ਵਜੇ ਤੋਂ,

ਉਹ ਉਸ ਦੇ ਮ੍ਰਿਤਕ ਦੇਹ ਨੂੰ ਸ਼ਰਧਾਂਜਲੀ ਪੇਸ਼ ਕੀਤੀਆਂ ਜਾ ਰਹੀਆਂ ਤਸਵੀਰਾਂ ਵਿਖਾ ਰਹੇ ਸ਼ਨ। ਤਕਰੀਬਨ ਦੁਪਹਿਰ ਵੇਲੇ, ਮੇਰੇ ਬੱਚਿਆਂ ਨੇ ਕਿਹਾ, "ਮਾਂ, ਮਿਹਰਬਾਨੀ ਕਰਕੇ ਕੁਝ ਖਾਣਾ ਬਣਾਓ, ਅਸੀਂ ਭੁੱਖੇ ਹਾਂ।" ਮੈਂ ਉਸ ਦਿਨ ਕੁਝ ਪਕਾਇਆ ਨਹੀਂ ਸੀ ਅਤੇ ਮੈਂ ਕਿਹਾ, "ਬੇਟਾ, ਸਾਰੇ ਸੋਗ ਮਨਾ ਰਹੇ ਹਨ। ਉਹ ਸਾਡੀ ਵੀ ਮਾਂ ਸੀ। ਉਸ ਨੇ ਸਾਨੂੰ ਏਥੇ ਸਥਾਪਤ ਹੋਣ ਵਿੱਚ ਸਹਾਇਤਾ ਕੀਤੀ ਸੀ। ਇਸ ਲਈ ਮੈਂ ਅੱਜ ਚੁੱਲ੍ਹੇ ਅੱਗ ਨਹੀਂ ਬਾਲਣਾ ਚਾਹੁੰਦੀ।"

ਇਸ ਤੋਂ ਥੋੜਾ ਚਿਰ ਪਿੱਛੋਂ, ਹਮਲਾ ਸ਼ੁਰੂ ਹੋ ਗਿਆ। ਤਿੰਨੋਂ ਆਦਮੀ ਬਾਹਰ ਨੂੰ ਭੱਜ ਗਏ ਅਤੇ ਉਹਨਾਂ ਨੂੰ ਅੱਗ ਲਾ ਦਿੱਤੀ ਗਈ। ਮੇਰਾ ਛੋਟਾ ਪੁੱਤਰ ਮੇਰੇ ਨਾਲ ਘਰ ਵਿੱਚ ਰਹਿ ਗਿਆ। ਉਹਨੇ ਆਪਣੀ ਦਾਹੜੀ ਸ਼ੇਵ ਕਰ ਦਿੱਤੀ ਤੇ ਸਿਰ ਦੇ ਵਾਲ ਕੱਟ ਦਿੱਤੇ, ਪਰ ਉਹ ਘਰ ਵਿੱਚ ਆ ਗਏ। ਉਹ 14 ਤੇ 16 ਸਾਲ ਦੇ ਨੌਜਵਾਨ ਮੁੰਡੇ ਮੇਰੇ ਪੁੱਤਰ ਨੂੰ ਬਾਹਰ ਨੂੰ ਘੜੀਸਣ ਲੱਗ ਪਏ ਭਾਵੇਂ ਉਹ ਮੇਰੇ ਪਿੱਛੇ ਲੁਕਿਆ ਹੋਇਆ ਸੀ।

'ਉਹਨਾਂ ਮੇਰੇ ਕਪੜੇ ਫਾੜ ਦਿੱਤੇ ਅਤੇ ਮੇਰੇ ਪੁੱਤਰ ਦੇ ਸਾਹਮਣੇ ਮੈਨੂੰ ਨੰਗਾ ਕਰ ਦਿੱਤਾ। ਮੇਰਾ ਪੁੱਤਰ ਚੀਕਿਆ, "ਵੱਡੇ ਵੀਰੋ, ਇਹ ਨਾ ਕਰੋ। ਉਹ ਤੁਹਾਡੀ ਮਾਂ ਹੈ ਜਿਵੇਂ ਉਹ ਮੇਰੀ ਮਾਂ ਹੈ।" ਪਰ ਉਹਨਾਂ ਨੇ ਠੀਕ ਉੱਥੇ ਹੀ ਮੇਰੇ ਨਾਲ ਬਲਾਤਕਾਰ ਕੀਤਾ, ਮੇਰੇ ਪੁੱਤ ਦੇ ਸਾਹਮਣੇ, ਮੇਰੇ ਆਪਣੇ ਹੀ ਘਰ ਵਿੱਚ। ਉਹ ਨੌਜਵਾਨ ਮੁੰਡੇ ਸਨ, ਸ਼ਾਇਦ ਅੱਠ ਕੁ। ਜਦੋਂ ਉਹਨਾਂ ਵਿੱਚੋਂ ਇੱਕ ਨੇ ਮੇਰੇ ਨਾਲ ਬਲਾਤਕਾਰ ਕੀਤਾ, ਮੈਂ ਕਿਹਾ, "ਮੇਰੇ ਬੱਚੇ, ਫ਼ਿਕਰ ਨਾ ਕਰ। ਜੋ ਮਨ ਆਏ ਕਰ, ਪਰ ਯਾਦ ਕਰ, ਮੈਂ ਬੱਚਿਆਂ ਨੂੰ ਜਨਮ ਦਿੱਤਾ ਹੈ। ਤੂੰ ਵੀ ਏਸੇ ਰਸਤੇ ਹੀ ਦੁਨੀਆ ਵਿੱਚ ਆਇਆ ਸੀ।"

'ਮੇਰੀ ਇਜ਼ੱਤ ਲੁੱਟਣ ਪਿੱਛੋਂ, ਉਹ ਚਲੇ ਗਏ। ਮੈਂ ਆਪਣੇ ਪੁੱਤਰ ਨੂੰ ਬਾਹਰ ਲੈ ਗਈ, ਅਤੇ ਉਸ ਨੂੰ ਔਰਤਾਂ ਦੇ ਵਿੱਚ ਬਿਠਾ ਦਿੱਤਾ, ਪਰ ਉਹ ਮੁੜ ਆਏ ਤੇ ਉਸ ਨੂੰ ਘੜੀਸ ਕੇ ਲੈ ਗਏ। ਉਹ ਉਸ ਨੂੰ ਗਲੀ ਦੇ ਕੋਨੇ ਵਿੱਚ ਲੈ ਗਏ, ਡਾਂਗਾਂ ਨਾਲ ਉਸ ਨੂੰ ਮਾਰਿਆ, ਉਸ ਉੱਪਰ ਮਿੱਟੀ ਦਾ ਤੇਲ ਛਿੜਕਾ ਦਿੱਤਾ, ਅਤੇ ਉਸ ਨੂੰ ਜ਼ਿੰਦਾ ਜਲਾ ਦਿੱਤਾ।

'ਮੈਂ ਉਸ ਨੂੰ ਬਚਾਉਣ ਦੀ ਕੋਸ਼ਿਸ਼ ਕੀਤੀ ਪਰ ਉਹਨਾਂ ਮੈਨੂੰ ਛੁਰੇ ਮਾਰੇ ਤੇ ਮੇਰੀ ਬਾਂਹ ਤੋੜ ਦਿੱਤੀ। ਉਸ ਵੇਲੇ, ਮੈਂ ਪੂਰੀ ਤਰ੍ਹਾਂ ਨੰਗੀ ਸਾਂ। ਜੇ ਮੇਰੇ ਸਰੀਰ ਉੱਪਰ ਕੋਈ ਇੱਕ ਵੀ ਕਪੜੇ ਦਾ ਟੁਕੜਾ ਹੁੰਦਾ, ਮੈਂ ਜਾਂਦੀ ਤੇ ਉਸ ਨੂੰ ਬਚਾਉਣ ਲਈ ਆਪਣੇ ਆਪ ਨੂੰ ਉਸ ਦੇ ਉੱਤੇ ਸੁੱਟ ਦੇਂਦੀ ਤੇ ਉਸ ਨੂੰ ਬਚਾਉਣ ਦੀ ਕੋਸ਼ਿਸ਼ ਕਰਦੀ। ਮੈਂ ਆਪਣੇ ਪਰਿਵਾਰ ਦਾ ਘੱਟੋ ਘੱਟ ਇੱਕ ਆਦਮੀ ਬਚਾਉਣ ਲਈ ਕੁਝ ਵੀ ਕਰ ਸਕਦੀ ਸੀ। ਚੌਹਾਂ ਵਿਚੋਂ ਇਕ ਵੀ ਨਾ ਬਚਿਆ।

1984 ਵਿੱਚ ਦੁਨੀਆਂ ਨੂੰ ਆਪਣੀ ਰੂਹ ਤੋਂ ਕਪੜਾ ਚੁੱਕ ਕੇ ਗੁਰਦੀਪ ਕੌਰ ਵੱਲੋਂ ਵਿਖਾਈ ਸਾਰੀ ਦਲੇਰੀ ਦੇ ਬਾਵਜੂਦ, ਨਾਨਾਵਤੀ ਕਮਿਸ਼ਨ ਦਾ ਹੀਆ ਨਾ ਪਿਆ ਕਿ ਉਹ 2005 ਵਿੱਚ ਪੇਸ਼ ਕੀਤੀ ਗਈ ਰਿਪੋਰਟ ਵਿੱਚ ਬਲਾਤਕਾਰ ਦੇ ਮੁੱਦੇ ਨੂੰ ਛੋਹ ਵੀ ਸਕੇ। ਇਹ ਵੀ ਇਸ ਤੱਥ ਦੇ ਬਾਵਜੂਦ ਕਿ ਮਧੂ ਕਿਸ਼ਵਰ ਨੇ ਆਪਣੇ ਹਲਫ਼ਨਾਮੇ ਦੀ ਪੈਰਵੀ

22 ਮਈ 2001 ਨੂੰ ਕਮਿਸ਼ਨ ਸਾਹਮਣੇ ਆਪਣੀ ਜ਼ਬਾਨੀ ਗਵਾਹੀ ਨਾਲ ਕੀਤੀ, ਮੁੜ ਦਾਅਵਾ ਕੀਤਾ ਕਿ ਗੁਰਦੀਪ ਕੌਰ ਵਰਗੀਆਂ 'ਬਹੁਤੀਆਂ ਔਰਤਾਂ' ਹੋਰ ਵੀ ਸਨ ਜਿਹਨਾਂ ਨੇ ਉਸ ਨੂੰ ਟੇਪ-ਰਿਕਾਰਡਿਡ ਬਿਆਨਾਂ ਨਾਲ ਸ਼ਿਕਾਇਤਾਂ ਕੀਤੀਆਂ ਕਿ ਕਤਲਾਮ ਦੌਰਾਨ ਉਹਨਾਂ ਨਾਲ ਬਲਾਤਕਾਰ ਕੀਤਾ ਗਿਆ ਸੀ।

ਕਿਉਂਕਿ 1984 ਕਤਲੇ-ਆਮ ਦੀ ਤਾਜ਼ਾ ਜਾਂਚ ਕਰਾਉਣ ਦਾ ਹੁਕਮ ਦਿੱਤਾ ਗਿਆ ਹੋਇਆ ਸੀ, ਨਾਨਾਵਤੀ ਕਮਿਸ਼ਨ ਨੂੰ ਮਧੂ ਕਿਸ਼ਵਰ ਦੀ ਗਵਾਹੀ ਦੇ ਇਸ ਪਹਿਲੂ ਦੀ ਘੋਖ ਕਰਨ ਲਈ ਚੰਗੀ ਤਰ੍ਹਾਂ ਲੈਣਾ ਚਾਹੀਦਾ ਸੀ ਜਿਹੜਾ ਪਹਿਲੀਆਂ ਪੜਚੋਲਾਂ ਨੇ ਛੋਹਿਆ ਤਕ ਨਹੀਂ ਸੀ। ਨਤੀਜਾ ਇਹ ਹੋਇਆ ਕਿ ਬਲਾਤਕਾਰ ਦਾ ਮੁੱਦਾ ਤਹਿ-ਦਰ-ਤਹਿ ਹੇਠਾਂ ਦੱਬਦਾ ਹੀ ਰਿਹਾ।

ਨਾਨਾਵਤੀ ਕਮਿਸ਼ਨ ਨੇ ਆਪਣੀ ਰਿਪੋਰਟ ਵਿੱਚ ਬਲਾਤਕਾਰ ਦੇ ਮੁੱਦੇ ਨੂੰ ਨੇੜੇ ਤੋਂ ਨੇੜੇ ਉੱਥੇ ਛੋਹਿਆ ਜਿੱਥੇ ਉਸ ਨੇ ਪੱਛਮੀ ਦਿੱਲੀ ਵਿੱਚ ਸੁਲਤਾਨਪੁਰੀ ਦੀ ਇੱਕ ਵਿਧਵਾ, ਪਦਮੀ ਕੌਰ ਦੇ ਹਲਫਨਾਮੇ ਦਾ ਅਨੁਵਾਦ ਕੀਤਾ। ਕਿਉਂਕਿ ਹਲਫਨਾਮੇ ਵਿੱਚ ਬਲਾਤਕਾਰ ਵਰਗੇ ਬਦਨਾਮ ਸ਼ਬਦ ਦਾ ਜ਼ਿਕਰ ਨਹੀਂ ਕੀਤਾ ਗਿਆ ਹੈ, ਨਾਨਾਵਤੀ ਕਮਿਸ਼ਨ ਨੇ ਢੌਂਗ ਕੀਤਾ ਕਿ ਉਸਨੂੰ ਸਮਝ ਹੀ ਨਹੀਂ ਆਇਆ ਕਿ ਪਦਮੀ ਕੌਰ ਆਪਣੀ ਲੜਕੀ ਮੈਨਾ ਕੌਰ ਬਾਰੇ ਕੀ ਖੁਲਾਸਾ ਕਰ ਰਹੀ ਹੈ। ਉਸੇ ਹੀ ਹਲਫ਼ਨਾਮੇ ਦਾ ਉਸ ਦੇ ਪੂਰਵ-ਅਧਿਕਾਰੀ ਰੰਗਾਨਾਥ ਮਿਸ਼ਰਾ ਕਮਿਸ਼ਨ ਵੱਲੋਂ ਹਵਾਲਾ ਦਿੱਤਾ ਗਿਆ ਸੀ, ਜਿਸ ਨੇ ਵਿਸਤਰਤ ਤੌਰ ਤੇ ਆਪਣੀ ਰਿਪੋਰਟ ਵਿੱਚ ਇਸ ਦੇ ਹਵਾਲੇ ਦਿੱਤੇ ਸਨ। ਦੋਨੋਂ ਸੁਪਰੀਮ ਕੋਰਟ ਦੇ ਮਾਨਯੋਗ ਜੱਜਾਂ ਵਿਚੋਂ ਕਿਸੇ ਇਕ ਨੇ ਵੀ ਉਹ ਲਿੰਗ ਸੰਵੇਦਨਸ਼ੀਲਤਾ ਨਾ ਵਿਖਾਈ ਜੋ 1984 ਦੇ ਕਤਲਾਮ ਦੀ ਸਹੀ ਜਾਂਚ ਕਰਨ ਵਾਸਤੇ ਜ਼ਰੂਰੀ ਸੀ। ਦਰਿੰਦਗੀ ਦੇ ਅਣਕਹੇ ਵਾਰ ਜੋ ਮੈਨਾ ਕੌਰ ਨੇ ਆਪਣੀ ਸ਼ਾਦੀ ਦੀ ਇਕ ਰਾਤ ਪਹਿਲੇ ਸਹੇ, ਸੁਣ ਕੇ ਵੀ ਉਹਨਾਂ ਦੇ ਦਿਲ ਨਾ ਕੰਬੇ।

ਇਹ ਹੈ ਜਿਵੇਂ ਪਦਮੀ ਕੌਰ ਨੇ ਆਪਣੇ 1985 ਦੇ ਹਲਫ਼ਨਾਮੇ ਵਿੱਚ ਉਸ ਦੁਖਾਂਤ ਦਾ ਵਰਣਨ ਕੀਤਾ, ਜਿਹੜਾ ਉਸ ਦੀ ਬੇਟੀ ਤੇ ਆ ਪਿਆ :

1 ਨਵੰਬਰ 1984 ਨੂੰ ਅਸੀਂ ਆਪਣੇ ਘਰ ਵਿੱਚ ਬੈਠੇ ਸੀ। ਮੇਰੀ ਧੀ ਮੈਨਾ ਕੌਰ ਦੀ ਸ਼ਾਦੀ ਕਾਰਨ ਸਾਡੇ ਰਿਸ਼ਤੇਦਾਰ ਵੀ ਆਏ ਹੋਏ ਸਨ। ਜਦੋਂ ਅਸੀਂ ਚਾਹ ਪੀ ਰਹੇ ਸੀ, ਪੁਲਿਸ ਨੇ ਐਲਾਨ ਕੀਤਾ ਕਿ ਸਾਰੇ ਸਰਦਾਰ ਆਪਣੇ ਘਰਾਂ ਅੰਦਰ ਹੀ ਰਹਿਣ ਤੇ ਕੁਝ ਨਹੀਂ ਵਾਪਰੇਗਾ। ਅਸੀਂ ਸਹਿਮ ਗਏ। ਕੁਝ ਦੇਰ ਬਾਅਦ ਧਾੜ ਆ ਧਮਕੀ, ਸਾਡੇ ਦਰਵਾਜ਼ੇ ਤੋੜ ਦਿੱਤੇ ਤੇ ਅੰਦਰ ਆ ਗਏ। ਉਹਨਾਂ ਜ਼ਬਰਦਸਤੀ ਮੈਨਾ ਕੌਰ ਨੂੰ ਫੜ ਲਿਆ, ਅਤੇ ਉਸ ਦੇ ਕੱਪੜੇ ਪਾੜਨੇ ਸ਼ੁਰੂ ਕਰ ਦਿੱਤੇ। ਸਵੈ-ਰੱਖਿਆ ਵਿੱਚ ਮੇਰੀ ਧੀ ਨੇ ਉਹਨਾਂ ਦੇ ਕੱਪੜੇ ਪਾੜ ਦਿੱਤੇ ਅਤੇ ਉਹਨਾਂ ਨੂੰ ਸੱਟਾਂ ਵੀ ਮਾਰੀਆਂ। ਉਹਨਾਂ ਨੇ ਮੇਰੀ ਧੀ 'ਤੇ ਮੁਜਰਮਾਨਾ ਹਮਲਾ ਕਰਨ ਦੀ ਕੋਸ਼ਿਸ਼ ਕੀਤੀ। ਮੇਰੇ ਪਤੀ ਨੇ ਉਸ ਨੂੰ ਛੱਡ ਦੇਣ ਦੀ ਭੀਖ ਵੀ ਮੰਗੀ। ਉਹਨਾਂ ਕਿਹਾ ਕਿ ਉਹ ਉਸ ਦਾ ਕਤਲ ਕਰ ਦੇਣਗੇ, 'ਕੋਈ ਭੀ ਸਿੱਖ ਕਾ ਬੱਚਾ ਨਹੀਂ ਬਚੇਗਾ।' ਉਹਨਾਂ ਨੇ ਮੇਰੀ ਧੀ ਦੇ ਹੱਥ ਪੈਰ ਤੋੜ ਦਿੱਤੇ ਅਤੇ ਉਸ ਨੂੰ

ਅਗਵਾ ਕਰ ਲਿਆ। ਉਹਨਾਂ ਨੇ ਉਸ ਨੂੰ ਤਿੰਨ ਦਿਨ ਆਪਣੇ ਘਰ ਵਿੱਚ ਕੈਦ ਰੱਖਿਆ...ਹੁਣ ਮੇਰੀ ਧੀ ਮੈਨਾ ਬੀਮਾਰ ਪਈ ਹੈ ਅਤੇ ਇੱਕ ਪਾਗ਼ਲ ਲੜਕੀ ਬਣ ਚੁੱਕੀ ਹੈ।

1984 ਦੇ ਕਤਲੇ-ਆਮ ਦੇ ਆਮ ਨਮੂਨੇ 'ਤੇ ਚੱਲਦਿਆਂ, ਧਾੜ ਨੇ ਨਜ਼ਰ ਆਉਂਦੇ ਸਾਰੇ ਸਿੱਖ ਮਰਦਾਂ ਤੇ ਹਮਲੇ ਕੀਤੇ। ਕਿਉਂਕਿ ਉਸ ਦੀ ਧੀ ਦੀ ਹੋ ਰਹੀ ਸ਼ਾਦੀ ਤੋਂ ਪਹਿਲਾਂ ਉਸ ਦੇ ਪਰਾਹੁਣੇ ਆਏ ਹੋਏ ਸਨ, ਧਾੜ ਨੂੰ ਪਦਮੀ ਦੇ ਘਰ 'ਚੋਂ ਕਾਫ਼ੀ ਸ਼ਿਕਾਰ ਮਿਲ ਗਿਆ। 'ਭੀੜ ਨੇ ਮੇਰੇ ਪਤੀ ਚਰਨ ਸਿੰਘ, ਪੁੱਤਰ ਅਸ਼ੋਕ ਸਿੰਘ, ਗਵਾਂਢੀ ਬਲਿੰਦਰ ਸਿੰਘ, ਭਰਾ ਇੰਦਰ ਸਿੰਘ ਤੇ ਦਲੀਪ ਸਿੰਘ, ਭਤੀਜਾ ਭਜਨ ਸਿੰਘ, ਸਾਲੇ ਪ੍ਰੇਮ ਸਿੰਘ ਤੇ ਧਰਮ ਸਿੰਘ ਅਤੇ ਧਰਮ ਸਿੰਘ ਦੇ ਪੁੱਤਰ ਅਨਿਲ ਸਿੰਘ 'ਤੇ ਹਮਲਾ ਕੀਤਾ। ਉਦੋਂ ਪਦਮੀ ਕੌਰ ਚਾਲ੍ਹੀ ਸਾਲ ਦੀ ਸੀ। ਉਸ ਨੇ ਆਪਣੇ ਹਲਫ਼ਨਾਮੇ ਵਿੱਚ ਕਿਹਾ ਕਿ ਭੀੜ ਨੇ ਲਾਠੀਆਂ ਨਾਲ ਉਹਨਾਂ ਦੇ ਸਿਰਾਂ 'ਤੇ ਸੱਟਾਂ ਮਾਰੀਆਂ ਅਤੇ ਉਹਨਾਂ 'ਤੇ ਮਿੱਟੀ ਦਾ ਤੇਲ ਪਾ ਕੇ ਅੱਗ ਲਾ ਦਿੱਤੀ। ਉਹ ਸਾਰੇ ਉੱਥੇ ਹੀ ਮਰ ਗਏ। ਫਿਰ ਓਮੀ (ਸ਼ਰਾਰਤੀਆਂ 'ਚੋਂ ਇੱਕ) ਰਾਤ ਨੂੰ ਟੈਂਪੂ 'ਤੇ ਆਇਆ, ਲਾਸ਼ਾਂ ਨੂੰ ਲੱਦਿਆ ਅਤੇ ਉਹਨਾਂ ਨੂੰ ਲੈ ਗਿਆ।'

ਕਿਉਂਕਿ ਧਾੜ ਦੇ ਬਹੁਤੇ ਮੈਂਬਰ ਉਸ ਦੇ ਗੁਆਂਢ ਵਿੱਚੋਂ ਸਨ, ਪਦਮੀ ਕੌਰ ਨੇ ਆਪਣੇ ਹਲਫ਼ਨਾਮੇ ਵਿੱਚ ਹਮਲਾਵਰਾਂ ਦੀ ਇੱਕ ਲੰਬੀ ਸੂਚੀ ਦਿੱਤੀ। ਭੀੜ ਦੇ ਸਭ ਤੋਂ ਜ਼ਿਆਦਾ ਅਹਿਮ ਮੈਂਬਰ ਜਿਹਨਾਂ ਦਾ ਉਸ ਨੇ ਮੈਨਾ ਕੌਰ ਦੇ ਅਗਵਾ ਵਿੱਚ ਜ਼ਿਕਰ ਕੀਤਾ ਇਹ ਸਨ : ਬ੍ਰਹਮਨੰਦ ਗੁਪਤਾ, ਇੱਕ ਕੈਰੋਸੀਨ ਡੀਲਰ ਅਤੇ ਲੋਕਲ ਐੱਮ. ਪੀ. ਸੱਜਣ ਕੁਮਾਰ ਦਾ ਇੱਕ ਨਜ਼ਦੀਕੀ ਸਾਥੀ। ਇਤਫਾਕ ਵੱਸ, ਸੁਲਤਾਨਪੁਰੀ ਦੀਆਂ ਹੱਤਿਆਵਾਂ ਵਿੱਚ ਬ੍ਰਹਮਨੰਦ ਗੁਪਤਾ ਤੇ ਸੱਜਣ ਕੁਮਾਰ ਇਕੱਠੇ ਹੀ ਕਈ ਹਲਫ਼ਨਾਮਿਆਂ ਵਿੱਚ ਆਏ ਹਨ। 1987 ਵਿੱਚ ਬ੍ਰਹਮਨੰਦ ਗੁਪਤਾ ਵੱਲੋਂ ਦਰਜ ਕਰਾਈ ਇੱਕ ਰਿੱਟ ਪਟੀਸ਼ਨ ਦੁਆਰਾ, ਦਿੱਲੀ ਹਾਈ ਕੋਰਟ ਨੇ ਕਾਰਜ ਕਰਨ, ਅਤੇ ਪਿੱਛੋਂ ਪੀੜਤਾਂ ਦੇ ਸ਼ਿਕਵੇ ਦੂਰ ਕਰਨ ਲਈ ਨਿਯੁਕਤ ਕੀਤੀ ਗਈ ਇੱਕ ਪ੍ਰਸ਼ਾਸਕੀ ਕਮੇਟੀ ਨੂੰ ਭੰਗ ਕਰ ਦਿੱਤਾ। ਕਾਰਨ ਇਹ ਕਿ ਬਹੁਤੇ ਕੇਸ ਜਾਂ ਤਾਂ ਰਜਿਸਟਰ ਨਹੀਂ ਹੋਏ ਜਾਂ ਉਹਨਾਂ ਦੀ ਪੜਤਾਲ ਨਹੀਂ ਹੋਈ। ਬਹੁਤ ਅਫ਼ਸੋਸ ਦੀ ਗੱਲ ਹੈ ਤੇ ਭਾਰਤ ਦੇ ਕਾਨੂੰਨ ਦੇ ਰਾਜ 'ਤੇ ਇੱਕ ਬਦਨੁਮਾ ਧੱਬਾ ਹੈ ਕਿ ਭਾਵੇਂ ਕੁਝ ਕੇਸਾਂ ਵਿੱਚ ਕਤਲ ਦਾ ਮੁਕੱਦਮਾ ਇਹਨਾਂ 'ਤੇ ਚਲਾਇਆ ਗਿਆ ਸੀ, ਦੋਹਾਂ 'ਚੋਂ ਕਿਸੇ ਨੂੰ ਵੀ ਹਾਲੀ ਤਕ ਸਜ਼ਾ ਨਹੀਂ ਮਿਲੀ। ਉਸੀ ਤਰ੍ਹਾਂ ਭਾਰਤੀ ਲੋਕਰਾਜ 'ਤੇ ਇਹ ਇੱਕ ਟਿੱਪਣੀ ਹੈ ਕਿ ਸੱਜਣ ਕੁਮਾਰ ਜਿਸ ਨੂੰ ਜ਼ਿਆਦਾ ਗਿਣਤੀ ਹਲਫ਼ਨਾਮਿਆਂ ਵਿੱਚ ਕਤਲੇ-ਆਮ ਦੌਰਾਨ ਧਾੜਾਂ ਦੀ ਅਗਵਾਈ ਕਰਨ ਦਾ ਦੋਸ਼ੀ ਮੰਨਿਆ ਜਾ ਚੁੱਕਿਆ ਹੈ, ਓਹੀ ਸੱਜਣ ਕੁਮਾਰ 2004 ਵਿੱਚ ਬਾਹਰਲੀ ਦਿੱਲੀ ਦੀ ਸੀਟ ਤੋਂ ਲੋਕ ਸਭਾ ਦੀ ਚੋਣ ਵਿੱਚ ਸਾਰੇ ਦੇਸ਼ ਵਿੱਚੋਂ ਸਭ ਤੋਂ ਵੱਧ ਵੋਟਾਂ - 8,55,543 - ਲੈ ਕੇ ਜਿੱਤਿਆ।

# ਫ਼ੌਜ ਦੇ ਨੱਕ ਹੇਠ

ਇਹ ਹਵਾਲਾ 600 ਸ਼ਬਦਾਂ ਤੋਂ ਜ਼ਿਆਦਾ ਦਾ ਹੈ। ਜਸਟਿਸ ਰੰਗਾਨਾਥ ਮਿਸ਼ਰਾ ਕਮਿਸ਼ਨ ਦੀ ਰਿਪੋਰਟ ਵਿੱਚ ਕਿਸੇ ਹੋਰ ਹਲਫ਼ਨਾਮੇ ਨੂੰ ਏਨੀ ਥਾਂ ਨਹੀਂ ਮਿਲੀ ਜਿੰਨੀ ਇਸ ਨੂੰ ਮਿਲੀ ਹੈ। ਇਸ ਦਾ ਵਿਸਤਰਤ ਤੌਰ 'ਤੇ ਹਵਾਲਾ ਦੇਂਦਿਆਂ, ਕਮਿਸ਼ਨ ਨੇ ਕਤਲਾਮ ਦੀ ਵਿਧਵਾ ਜੋਗਿੰਦਰ ਕੌਰ ਦੇ ਹਲਫ਼ਨਾਮੇ ਨੂੰ 'ਦੰਗਿਆਂ ਦੌਰਾਨ ਕੁਝ ਪੁਲਿਸ ਅਫ਼ਸਰਾਂ ਦੇ ਮਾਨਵੀ ਰਵੱਈਏ ਦੀ ਚਿੱਤਰਮਈ ਮਿਸਾਲ' ਬਣਾ ਕੇ ਦਰਸਾਇਆ ਹੈ।

ਇਸ ਤੋਂ ਵੀ ਕੋਈ ਇਨਕਾਰ ਨਹੀਂ ਕਿ ਕੁਝ ਪੁਲਿਸ ਅਫ਼ਸਰਾਂ ਨੇ 'ਮਾਨਵੀ ਰਵੱਈਆ' ਜ਼ਰੂਰ ਵਿਖਾਇਆ, ਜਦੋਂ ਕਿ ਬਹੁਤਿਆਂ ਨੇ ਆਪਣੀਆਂ ਜ਼ਿੰਮੇਵਾਰੀਆਂ ਤਿਆਗ ਦਿੱਤੀਆਂ ਸਨ, ਜਾਂ ਇਸ ਤੋਂ ਵੀ ਭੈੜਾ, ਧਾੜਾਂ ਨਾਲ ਗੁੱਝਾ ਤਾਲਮੇਲ ਕੀਤਾ ਸੀ। ਇਹ ਜੋਗਿੰਦਰ ਕੌਰ ਦੀ ਆਪਣੀ ਮਿਸਾਲ ਤੋਂ ਸਪਸ਼ਟ ਹੁੰਦਾ ਹੈ। ਉਸਦਾ ਪਤੀ, ਇੱਕ ਸਰਕਾਰੀ ਕਰਮਚਾਰੀ ਅਤੇ ਤਿੰਨਾਂ ਪੁੱਤਰਾਂ 'ਚੋਂ ਵੱਡਾ ਪੁੱਤਰ ਮਾਰੇ ਜਾ ਚੁੱਕੇ ਸਨ ਤੇ ਸ਼ਾਇਦ ਉਸ ਦੇ ਦੂਸਰੇ ਪੁੱਤਰ ਵੀ ਮਾਰ ਦਿੱਤੇ ਜਾਂਦੇ ਜੇ ਤਿੰਨ ਪੁਲਿਸਮੈਨ ਉਹਨਾਂ ਨੂੰ ਨਾ ਬਚਾਉਂਦੇ ਅਤੇ ਧਾੜ 'ਤੇ ਗੋਲੀ ਚਲਾਉਣ ਦੀ ਧਮਕੀ ਨਾ ਦਿੰਦੇ।

ਭਾਵੇਂ ਉਹਨਾਂ ਪੁਲਿਸਮੈਨਾਂ ਦਾ ਵਰਤਾਓ ਬਹੁਤ ਹੀ ਸ਼ਲਾਘਾਯੋਗ ਸੀ, ਪਰ ਜੋਗਿੰਦਰ ਕੌਰ ਦੇ ਹਲਫ਼ਨਾਮੇ ਨੇ ਇਸ ਤੋਂ ਕਿਤੇ ਜਿਆਦਾ ਅਹਿਮੀਅਤ ਦੇ ਮੁੱਦਿਆਂ ਦਾ ਖੁਲਾਸਾ ਕੀਤਾ, ਜਿਹਨਾਂ ਦੇ ਮਿਸ਼ਰਾ ਕਮਿਸ਼ਨ ਨੇ ਜਾਂ ਤਾਂ ਤੋੜ-ਮਰੋੜ ਕੇ ਅਰਥ ਕੱਢੇ, ਜਾਂ ਦੱਬ ਹੀ ਦਿੱਤੇ। ਕਮਿਸ਼ਨ ਨੇ ਜਿਵੇਂ ਸਬੂਤਾਂ ਨਾਲ ਖੇਡਿਆ, ਇਹ ਵੱਖਰੀ ਪੜਤਾਲ ਦੀ ਮੰਗ ਕਰਦਾ ਹੈ। ਇਹ ਹੈ ਜਿਵੇਂ ਉਸ ਦੇ ਹਲਫ਼ਨਾਮੇ ਨੇ 3 ਨਵੰਬਰ ਤੋਂ ਜੋਗਿੰਦਰ ਕੌਰ ਦੇ ਵਰਣਨ ਨੂੰ ਦੁਹਰਾਇਆ। ਉਦੋਂ ਤਕ ਉਹ ਤੇ ਉਸ ਦੇ ਛੋਟੇ ਦੋਵੇਂ ਪੁੱਤਰ ਉਸ ਦੇ ਪਤੀ ਤੇ ਸਭ ਤੋਂ ਵੱਡੇ ਪੁੱਤਰਾਂ ਤੋਂ ਅਲੱਗ ਹੋ ਚੁੱਕੇ ਸਨ ਅਤੇ ਜਦੋਂ ਉਹ ਸਾਰੇ ਭੱਜੇ ਜਾ ਰਹੇ ਸਨ :

3 ਨਵੰਬਰ 1984 ਨੂੰ ਜਦੋਂ ਅਸੀਂ ਝਾੜੀਆਂ ਵਿੱਚ ਲੁਕੇ ਹੋਏ ਸੀ, ਧਾੜ ਉਸੇ ਪਾਸੇ ਵੱਲ ਆ ਗਈ। ਉਹਨਾਂ ਕੋਲ ਬੈਟਰੀਆਂ ਤੇ ਰੌਸ਼ਨੀਆਂ ਸਨ। ਉਹਨਾਂ ਨੇ ਸਾਨੂੰ ਲੱਭ ਲਿਆ ਅਤੇ ਸਾਨੂੰ ਫੜ ਲਿਆ। ਮੈਂ ਉਹਨਾਂ ਨੂੰ ਕਿਹਾ ਕਿ ਅਸੀਂ ਹਿੰਦੂ ਸੀ ਪਰ ਉਹਨਾਂ ਨੇ ਮੇਰੇ ਪੁੱਤਰਾਂ ਦੇ ਸਿਰਾਂ 'ਤੇ ਪੱਗ ਦੇ ਨਿਸ਼ਾਨ ਵੇਖ ਲਏ। ਉਹਨਾਂ ਨੇ ਕਿਹਾ: 'ਤੁਸੀਂ ਸਰਦਾਰ ਹੋ। ਤੁਸੀਂ ਹੁਣੇ ਹੀ ਆਪਣੇ ਵਾਲ ਕੱਟੇ ਹਨ।' ਭੀੜ ਨੇ ਮੇਰੇ ਦੋਨਾਂ ਪੁੱਤਰਾਂ ਨੂੰ ਮਾਰਨਾ ਸ਼ੁਰੂ ਕਰ ਦਿੱਤਾ। ਮੈਂ ਹਿੰਦੀ ਵਿੱਚ ਕਿਹਾ : 'ਅਸੀਂ ਹਿੰਦੂ ਹਾਂ, ਸਾਨੂੰ ਨਾ ਮਾਰੋ।' ਇਸ ਤੇ ਭੀੜ 'ਚੋਂ ਇੱਕ ਆਦਮੀ ਅੱਗੇ ਆਇਆ ਅਤੇ ਕਿਹਾ, 'ਉਹਨਾਂ ਨੂੰ ਧਿਆਨ ਨਾਲ ਸੁਣੋ। ਉਹਨਾਂ ਨੂੰ ਕੁਝ ਨਾ ਆਖੋ।' ਉਸ ਨੇ ਦੂਸਰੇ ਬੰਦਿਆਂ ਨੂੰ ਸਾਨੂੰ ਮੰਦਰ (ਨੇੜੇ ਦੇ ਮੰਦਰ ਵੱਲ ਇਸ਼ਾਰਾ ਕਰਦਿਆਂ) ਵਿੱਚ ਲੈ ਜਾਣ ਲਈ ਕਿਹਾ ਅਤੇ ਸਾਨੂੰ ਉੱਥੇ ਰੱਖਣ

ਲਈ ਕਿਹਾ। ਜਦੋਂ ਸਾਨੂੰ ਮੰਦਰ ਲਿਜਾਇਆ ਜਾ ਰਿਹਾ ਸੀ, ਕੁਝ ਲੋਕਾਂ ਨੇ ਮੇਰੇ ਪੁੱਤਰਾਂ ਨੂੰ ਕਿਰਪਾਨਾਂ ਤੇ ਲੋਹੇ ਦੀਆਂ ਰਾਡਾਂ ਨਾਲ ਸੱਟਾਂ ਮਾਰਨ ਦੀ ਕੋਸ਼ਿਸ਼ ਕੀਤੀ ਪਰ ਮੈਂ ਅੱਗੇ ਆ ਗਈ ਅਤੇ ਇਸ ਤਰ੍ਹਾਂ ਪੁੱਤਰਾਂ ਨੂੰ ਬਚਾ ਲਿਆ। ਕਿਰਪਾਨ ਮੇਰੀ ਲੱਤ 'ਤੇ ਵੱਜੀ ਜਿਸ 'ਚੋਂ ਬਹੁਤ ਜ਼ਿਆਦ ਖ਼ੂਨ ਵਗਣ ਲੱਗ ਪਿਆ।

ਮੰਦਰ ਵਿੱਚ, ਪੁਜਾਰੀ ਨੇ ਸਾਨੂੰ ਬਚਾਉਣ ਲਈ ਮੰਦਰ ਦੇ ਅੰਦਰ ਭੇਜ ਦਿੱਤਾ ਅਤੇ ਗੇਟ ਨੂੰ ਬਾਹਰੋਂ ਜੰਦਰਾ ਮਾਰ ਦਿੱਤਾ। ਪੁਜਾਰੀ ਨੇ ਸਾਨੂੰ ਉੱਥੇ ਬੈਠਣ ਲਈ ਕਿਹਾ ਅਤੇ ਕਿਹਾ ਕਿ ਉਹ ਸਾਨੂੰ ਕਰਫ਼ਿਊ ਹਟਣ ਤੋਂ ਬਾਦ ਗੁਰਦਵਾਰੇ ਭੇਜ ਦੇਵੇਗਾ। ਇਹ ਸਾਗਰਪੁਰ ਦਾ ਸ਼ਿਵ ਮੰਦਰ ਸੀ। ਮੰਦਰ ਦੇ ਬਾਹਰ, ਧਾੜ ਪੁਜਾਰੀ 'ਤੇ ਰੌਲਾ ਪਾ ਰਹੀ ਸੀ ਅਤੇ ਜੰਦਰੇ ਨੂੰ ਤੋੜ ਦੇਣ ਦੀ ਧਮਕੀ ਦੇ ਰਹੀ ਸੀ। ਉਹਨਾਂ ਨੇ ਜੰਦਰਾ ਤੋੜਨ ਦੀ ਵੀ ਕੋਸ਼ਿਸ਼ ਕੀਤੀ। ਇਹ ਕਾਫ਼ੀ ਸਮਾਂ ਚੱਲਦਾ ਰਿਹਾ ਅਤੇ ਏਨੇ ਵਕਤ ਵਿੱਚ ਹੋਰ ਬਹੁਤ ਲੋਕ ਧਾੜ ਨਾਲ ਆ ਮਿਲੇ। ਉਦੋਂ ਕਿਸੇ ਨੇ ਚਿੱਲਾ ਕੇ ਕਿਹਾ ਕਿ ਮੰਦਰ ਨੂੰ ਅੱਗ ਲਾ ਦਿਓ ਜੇ ਪੁਜਾਰੀ ਨੇ ਤਾਲਾ ਨਾ ਖੋਲ੍ਹਿਆ। ਜਦੋਂ ਉਹਨਾਂ ਨੇ ਗਰਿਲ ਵਿੱਚੋਂ ਦੀ ਤੇਲ ਪਾਇਆ ਅਤੇ ਇਸ ਨੂੰ ਅੱਗ ਲਾਉਣ ਦੀ ਕੋਸ਼ਿਸ਼ ਕੀਤੀ, ਮੈਂ ਦੇਵੀ ਦੇ ਕਦਮਾਂ 'ਤੇ ਮੱਥਾ ਟੇਕਿਆ ਅਤੇ ਪਰਾਰਥਨਾ ਕੀਤੀ ਕਿ ਸਾਨੂੰ ਬਚਾਉਣ ਲਈ ਹਾਜ਼ਰ ਹੋ ਜਾ। ਮੇਰੇ ਪੁੱਤਰਾਂ ਨੇ ਮੇਰੇ ਨਾਲ ਹੀ ਉੱਚੀ ਉੱਚੀ ਰੋਣਾ ਸ਼ੁਰੂ ਕਰ ਦਿੱਤਾ।

ਉਸ ਵਕਤ, ਇੱਕ ਆਦਮੀ ਜਿਹਨੇ ਆਪਣੇ ਉੱਤੇ ਕੰਬਲ ਲਿਆ ਹੋਇਆ ਸੀ ਅੱਗੇ ਆਇਆ ਤੇ ਧਾੜ ਨੂੰ ਮੰਦਰ ਨੂੰ ਅੱਗ ਲਾਉਣ ਤੋਂ ਰੋਕਿਆ। ਉਸ ਆਦਮੀ ਨੇ ਕਿਹਾ, 'ਭੈਣ, ਤੂੰ ਕਿੱਥੇ ਜਾਣਾ ਹੈ?' ਮੈਂ ਉਸ ਨੂੰ ਕਿਹਾ ਕਿ ਅਸੀਂ ਮਹਾਰਾਣੀ ਬਾਗ਼ ਜਾਣਾ ਸੀ। ਉਸ ਕਿਹਾ ਕਿ ਉਹ ਵੀ ਉਸੇ ਪਾਸੇ ਵੱਲੋਂ ਹੈ ਅਤੇ ਉਹ ਸਾਨੂੰ ਬਚਾ ਦੇਵੇਗਾ। ਪਰ ਮੈਂ ਉਸ 'ਤੇ ਵਿਸ਼ਵਾਸ਼ ਨਾ ਕੀਤਾ। ਉਸ ਕਿਹਾ ਕਿ ਉਸ ਕੋਲ ਪਿਛਲੇ ਦਰਵਾਜ਼ੇ ਦੀ ਕੁੰਜੀ ਹੈ ਤੇ ਉਹ ਪੁਲਿਸ ਇਨਸਪੈਕਟਰ ਹੈ ਤੇ ਉਸ ਪਾਸ ਇੱਕ ਰਿਵਾਲਵਰ ਵੀ ਹੈ। ਉਸ ਨੇ ਆਪਣਾ ਕੰਬਲ ਲਾਹ ਦਿੱਤਾ ਤੇ ਮੈਨੂੰ ਰਿਵਾਲਵਰ ਵਿਖਾਇਆ। ਉਸਨੇ ਪੁਲਿਸ ਯੂਨੀਫ਼ਾਰਮ ਪਹਿਨੀ ਹੋਈ ਸੀ। ਉਸ ਨੇ ਮੈਨੂੰ ਆਪਣਾ ਪਛਾਣ ਪੱਤਰ ਵੀ ਵਿਖਾਇਆ, ਇਸ ਤੇ ਮੈਨੂੰ ਉਸ 'ਤੇ ਯਕੀਨ ਆ ਗਿਆ। ਫਿਰ ਉਸ ਨੇ ਮੰਦਰ ਦੇ ਲਾਊਡ ਸਪੀਕਰ ਤੋਂ ਸੂਚਨਾ ਦਿੱਤੀ, 'ਅਤਿਵਾਦੀ ਰੇਲਵੇ ਲਾਈਨ ਵੱਲ ਪਹੁੰਚ ਚੁੱਕੇ ਹਨ। ਆਪਣੀਆਂ ਜਾਨਾਂ ਬਚਾਉਣ ਲਈ ਭੱਜ ਜਾਓ।' ਭੀੜ 'ਚੋਂ ਬਹੁਤੇ ਲਾਈਨ ਵੱਲ ਭੱਜ ਗਏ ਤੇ ਉਸ ਨੇ ਸਾਨੂੰ ਪਿਛਲੇ ਦਰਵਾਜ਼ੇ ਰਾਹੀਂ ਬਾਹਰ ਕੱਢ ਲਿਆ। ਉਸ ਨੇ 5-6 ਆਦਮੀ ਹੋਰ ਬੁਲਾ ਲਏ ਤੇ ਹਦਾਇਤ ਕੀਤੀ ਕਿ ਇਹਨਾਂ ਨੂੰ ਜ਼ਰੂਰ ਬਚਾਉਣਾ ਹੈ।

ਮੁਸ਼ਕਲ ਨਾਲ ਹੀ ਉਹ ਸਾਨੂੰ ਕੁਝ ਦੂਰੀ 'ਤੇ ਲੈਕੇ ਗਏ ਸਨ ਕਿ ਧਾੜ ਮੁੜ ਆ ਗਈ ਤੇ ਸਾਨੂੰ ਘੇਰ ਲਿਆ। ਧਾੜ 'ਚੋਂ ਕੁਝ ਲੋਕਾਂ ਨੇ ਪੁਲਿਸ ਇੰਸਪੈਕਟਰ ਤੋਂ ਪੁੱਛਿਆ ਕਿ ਉਹ ਕਿਉਂ ਦੋ ਸਰਦਾਰਾਂ ਨੂੰ ਲੈ ਕੇ ਜਾ ਰਿਹਾ ਹੈ ਅਤੇ ਉਹਨਾਂ ਦਾ 500 ਰੁਪਏ ਫੀ ਬੰਦੇ ਦਾ ਨੁਕਸਾਨ ਕਰ ਰਿਹਾ ਹੈ। ਧਾੜ ਨੇ ਇੰਸਪੈਕਟਰ ਨੂੰ ਕਿਹਾ ਕਿ ਅਸੀਂ ਸਰਦਾਰ ਦੇ ਬੱਚਿਆਂ ਨੂੰ ਬਚ ਕੇ ਨਹੀਂ ਜਾਣ ਦਿਆਂਗੇ। ਇਸ ਤੇ ਇੰਸਪੈਕਟਰ ਨੇ ਆਪਣਾ

ਰਿਵਾਲਵਰ ਕੱਢ ਲਿਆ ਅਤੇ ਇੱਕ ਹੋਰ ਬੰਦੇ ਨੇ ਵੀ ਰਿਵਾਲਵਰ ਕੱਢ ਲਿਆ ਅਤੇ ਧਾੜ ਨੂੰ ਧਮਕੀ ਦਿੱਤੀ ਕਿ ਜਿਹੜਾ ਵੀ ਅੱਗੇ ਆਇਆ ਉਸ ਨੂੰ ਗੋਲੀ ਮਾਰ ਦਿੱਤੀ ਜਾਏਗੀ। ਧਾੜ ਪਿੱਛੇ ਹੱਟ ਗਈ। ਰਸਤੇ ਵਿੱਚ ਇੰਸਪੈਕਟਰ ਦੇ ਨਾਲ ਆਏ ਦੋ ਬੰਦਿਆਂ ਨੇ ਵੀ ਆਪਣੇ ਕੰਬਲ ਲਾਹ ਦਿੱਤੇ। ਦੋਵੇਂ ਹੀ ਪੁਲਿਸ ਵਰਦੀਆਂ ਵਿੱਚ ਸਨ। ਉਹਨਾਂ 'ਚੋਂ ਇੱਕ ਪੁਲਿਸ ਇੰਸਪੈਕਟਰ ਸੀ ਤੇ ਉਸ ਨੇ ਮੈਨੂੰ ਕਿਹਾ ਕਿ ਉਹ ਪੁਲਿਸ ਇੰਸਪੈਕਟਰ ਹੈ। ਉਹ ਸਾਡੇ ਨਾਲ ਗੁਰਦਵਾਰਾ ਸਦਰ ਕੈਨਟੋਨਮੈਂਟ ਤਕ ਗਏ ਤੇ ਸਾਨੂੰ ਉੱਥੇ ਛੱਡ ਗਏ।

ਇੱਕ ਇਹੋ ਜਿਹੀ ਅਹਿਮੀਅਤ ਨਾਲ ਭਰਪੂਰ ਨਾਟਕੀ ਘਟਨਾ ਨੂੰ ਦੁਹਰਾਉਣ ਪਿੱਛੋਂ, ਜੋ ਕੁਲ ਮਿਲਾ ਕੇ ਮਿਸ਼ਰਾ ਕਮਿਸ਼ਨ ਨੇ ਕਿਹਾ ਸੀ, ਓਹ ਸੀ ਕਿ ਕਮਿਸ਼ਨ ਨੇ ਉਸ ਪੁਲਿਸ ਅਫ਼ਸਰ ਦੀ 'ਸ਼ਨਾਖਤ ਕਰਨ ਦੀ ਬੜੀ ਕੋਸ਼ਿਸ਼ ਕੀਤੀ ਹੈ,' ਜਿਸ ਨੇ ਆਪਣੀ ਜ਼ਿੰਦਗੀ ਖ਼ਤਰੇ 'ਚ ਪਾ ਕੇ ਜੋਗਿੰਦਰ ਕੌਰ ਤੇ ਉਸ ਦੇ ਦੋ ਪੁੱਤਰਾਂ ਨੂੰ ਬਚਾਇਆ ਹੈ। ਪਰ ਕਮਿਸ਼ਨ ਨੇ ਖ਼ੁਦ ਕਬੂਲ ਕੀਤਾ ਹੈ ਕਿ ਉਸ ਦੀ ਉਤਸੁਕਤਾ ਸਿਰਫ਼ ਏਨਾ ਜਾਣਨ ਤਕ ਸੀਮਤ ਹੈ ਕਿ ਉਸ ਅਫ਼ਸਰ ਤੇ ਉਸ ਦੇ ਸਾਥੀਆਂ ਨੇ 'ਦੱਸੇ ਗਏ ਤਰੀਕੇ ਨਾਲ ਆਪਣੇ ਆਪ ਨੂੰ ਕੰਬਲਾਂ ਨਾਲ ਕਿਉਂ ਲਪੇਟਿਆ ਹੋਇਆ ਸੀ'। ਹੋਰ ਵੀ, ਕਮਿਸ਼ਨ ਨੇ ਆਪ ਅੰਦਾਜ਼ਾ ਲਾਇਆ ਕਿ ਸ਼ਾਇਦ ਉਹ ਆਪਣੀ ਸੁਰੱਖਿਆ ਲਈ ਆਪਣੀ ਪੁਲਿਸ ਅਫਸਰਾਂ ਦੀ ਆਪਣੀ ਪਛਾਣ ਨੂੰ ਛੁਪਾਉਣਾ ਚਾਹੁੰਦੇ ਸੀ ਕਿਉਂਕਿ ਧਾੜ ਉਹਨਾਂ ਤੋਂ ਗਿਣਤੀ ਵਿੱਚ ਜ਼ਿਆਦਾ ਸੀ।

ਮਿਸਰਾ ਕਮਿਸ਼ਨ ਨੇ ਇਹ ਜਾਣਨ ਦੀ ਕੋਸ਼ਿਸ਼ ਹੀ ਨਹੀਂ ਕੀਤੀ ਕਿ ਕਿਉਂ ਪੁਲਿਸਮੈਨ ਨੇ ਆਪਣੇ ਆਪ ਨੂੰ ਕੰਬਲ ਨਾਲ ਢੱਕਿਆ ਹੋਇਆ ਸੀ, ਅਤੇ ਨਾ ਹੀ ਮਿਸ਼ਰਾ ਕਮਿਸ਼ਨ ਇਹ ਦੇਖ ਸਕਿਆ ਕਿ ਇਸੇ ਹਵਾਲੇ ਨੇ ਇਕ ਕਿਤੇ ਵੱਡੇ ਤੱਥ ਨੂੰ ਨੰਗਾ ਕਰ ਦਿੱਤਾ ਸੀ ਜਿਸ ਦਾ ਸਬੂਤ ਦੇ ਤੌਰ 'ਤੇ ਬਹੁਤ ਵੱਡਾ ਮੁੱਲ ਸੀ। ਜੋਗਿੰਦਰ ਕੌਰ ਨੇ ਭੀੜ ਦੇ ਮੈਂਬਰਾਂ ਨੂੰ ਪੁਲਿਸ ਇੰਸਪੈਕਟਰ ਨਾਲ ਰੋਸ ਪਰਗਟ ਕਰਦਿਆਂ ਵੇਖਿਆ ਸੀ ਕਿ ਉਸ ਦੇ ਦੋ ਪੁੱਤਰਾਂ ਦੀ ਰੱਖਿਆ ਕਰ ਕੇ, ਉਹ 'ਉਹਨਾਂ ਦਾ 500 ਰੁਪਏ ਫੀ ਬੰਦਾ ਨੁਕਸਾਨ' ਕਰ ਰਿਹਾ ਸੀ। 500 ਰੁਪਏ ਫੀ ਬੰਦਾ ਨੁਕਸਾਨ! ਉਹ ਆਪਣੇ ਪੈਸੇ ਦੇ ਨੁਕਸਾਨ ਤੋਂ ਏਨੇ ਨਾਰਾਜ ਸਨ ਕਿ ਉਸ ਵੇਲੇ ਪੁਲਿਸਮੈਨਾਂ ਨੂੰ ਆਪਣੇ ਰਿਵਾਲਵਰ ਕੱਢਣੇ ਪਏ ਤੇ ਧਾੜ 'ਤੇ ਗੋਲੀ ਚਲਾਉਣ ਦੀ ਧਮਕੀ ਦੇਣੀ ਪਈ। ਇਹ ਇੱਕ ਭੇਤ-ਪਰਗਟਾਊ ਸਬੂਤ ਸੀ, ਇੱਕ ਮੁਸ਼ਕਿਲ ਨਾਲ ਮਿਲਣ ਵਾਲਾ ਕੀਮਤੀ ਸਬੂਤ ਸੀ ਜਿਸ ਤੋਂ ਸਾਫ਼ ਪਤਾ ਚਲਦਾ ਹੈ ਕਿ ਕਿਸ ਤਰੀਕੇ ਨਾਲ ਹਿੰਸਾ ਨੂੰ ਸੰਗਠਤ ਕੀਤਾ ਗਿਆ ਸੀ। ਦੰਗਈਆਂ ਨੂੰ ਅਦਾਇਗੀ ਕੀਤੀ ਜਾਂਦੀ ਸੀ, ਅਤੇ ਉਹਨਾਂ ਨੂੰ ਉਹਨਾਂ ਵੱਲੋਂ ਮਾਰੇ ਗਏ ਸਿੱਖਾਂ ਦੀ ਗਿਣਤੀ ਦੀ ਅਨੁਪਾਤ ਵਿੱਚ ਅਦਾਇਗੀ ਕੀਤੀ ਜਾਂਦੀ ਸੀ।

ਇਸ ਅਦਾਇਗੀ ਵਾਲੇ ਮੁੱਦੇ ਨੇ ਇਸ ਇਲਜ਼ਾਮ ਨੂੰ ਮੁੜ ਬਲ ਦਿੱਤਾ ਕਿ ਹਿੰਸਾ ਆਪਮੁਹਾਰੇ ਹੋਣ ਤੋਂ ਕਿਤੇ ਦੂਰ, ਇੱਕ ਉੱਚ ਪੱਧਰੀ ਸਾਜ਼ਸ਼ ਦਾ ਸਿੱਟਾ ਸੀ। ਫਿਰ ਵੀ, ਮਿਸ਼ਰਾ ਕਮਿਸ਼ਨ ਇਸ ਤੋਂ ਲਾਂਭੇ ਲਾਂਭੇ ਦੀ ਲੰਘ ਗਿਆ, ਨਹੀਂ ਤਾਂ ਐਸਾ ਨਾ ਹੋਏ ਕਿ ਇਹ ਉਸ ਦੇ ਵੱਡੇ ਨਿਰਣੇ ਦੇ ਵਿਪਰੀਤ ਹੋ ਜਾਏ, ਕਿ ਹਿੰਸਾ ਆਪਮੁਹਾਰੇ ਸ਼ੁਰੂ ਹੋਈ

ਸੀ, ਅਤੇ ਜਿਹੜਾ ਵੀ ਸੰਗਠਨ ਇਸ ਵਿਚ ਸ਼ਾਮਲ ਹੋਇਆ, ਉਹ ਪਿਛਲੀ ਸਟੇਜ ਵਿਚੋਂ ਦੀ ਆਇਆ ਤੇ ਉਹ ਬੇਨਾਮ ਸਮਾਜ-ਵਿਰੋਧੀ ਅਨਸਰਾਂ ਤੇ ਕਾਂਗਰਸ ਪਾਰਟੀ ਵਰਕਰਾਂ ਤਕ ਸੀਮਤ ਰਿਹਾ। ਜੇ ਮਿਸ਼ਰਾ ਕਮਿਸ਼ਨ ਨੇ ਜੋਗਿੰਦਰ ਕੌਰ ਦੇ ਖੁਲਾਸੇ ਵਿਚ ਕਾਤਲਾਂ ਨੂੰ ਅਦਾਇਗੀ ਦੀ ਗੱਲ ਵੱਲ ਧਿਆਨ ਦਿੱਤਾ ਹੁੰਦਾ ਤਾਂ ਕਮਿਸ਼ਨ ਨੂੰ ਇਸ ਦੀ ਪੜਤਾਲ ਕਰਨੀ ਪੈਣੀ ਸੀ ਕਿ ਕੀ ਉਹਨਾਂ ਹਾਲਾਤਾਂ ਵਿੱਚ, ਕਾਂਗਰਸ ਪਾਰਟੀ ਤੋਂ ਬਿਨਾਂ ਕਿਸੇ ਹੋਰ ਸੰਗਠਨ ਨੇ ਹਿੰਸਾ ਲਈ ਫੰਡ ਦਿੱਤੇ ਸਨ ਤੇ ਉਹ ਇਸ ਤੋਂ ਬਚ ਕੇ ਵੀ ਨਿਕਲ ਗਿਆ ਸੀ। ਪਿਛੇ ਮੁੜ ਕੇ ਦੇਖੀਏ ਤਾਂ ਚੰਗਾ ਹੀ ਹੋਇਆ ਕਿ ਜਸਟਿਸ ਰੰਗਾਨਾਥ ਮਿਸ਼ਰਾ ਨੇ ਅਦਾਇਗੀ ਦੇ ਖ਼ੁਲਾਸੇ ਨੂੰ ਅਣਗੌਲਿਆ ਕਰ ਦਿੱਤਾ ਨਹੀਂ ਤਾਂ ਉਸ ਨੇ ਇਹਨਾਂ ਹਵਾਲਿਆਂ ਨੂੰ ਇਸ ਖ਼ੁਲਾਸੇ ਵਿੱਚੋਂ ਕੱਢ ਹੀ ਦੇਣਾ ਸੀ ਜਿਵੇਂ ਉਸ ਨੇ ਉਸੇ ਹਵਾਲੇ ਵਿੱਚੋਂ ਇਕ ਹੋਰ ਅਣਸੁਖਾਵੇਂ ਵਾਕ ਨੂੰ ਕੱਢ ਦਿੱਤਾ ਸੀ। ਕੱਟੇ ਗਏ ਭਾਗ ਪੁਲਿਸਮੈਨਾਂ ਦੀ ਜੋਗਿੰਦਰ ਕੌਰ ਨਾਲ ਹੋਈ ਗੱਲ ਬਾਤ ਨਾਲ ਸਬੰਧਤ ਸਨ, ਜਦੋਂ ਉਹ ਉਸ ਨੂੰ ਆਪਣੀ ਰੱਖਿਆ ਵਿੱਚ ਗੁਰਦੁਵਾਰਾ ਸਦਰ ਕੈਨਟੋਨਮੈਂਟ ਲੈਕੇ ਗਏ ਸਨ। ਉਸ ਦਾ ਹਲਫ਼ਨਾਮਾ ਕਹਿੰਦਾ ਹੈ : 'ਰਸਤੇ ਵਿੱਚ, ਉਹਨਾਂ ਸਾਨੂੰ ਦੱਸਿਆ ਕਿ ਉਹਨਾਂ ਨੂੰ ਨਹੀਂ ਪਤਾ ਕਿ ਉਹਨਾਂ ਨੇ ਕਿਵੇਂ ਸਾਡੇ 'ਤੇ ਤਰਸ ਕੀਤਾ, ਕਿਉਂਕਿ ਨਹੀਂ ਤਾਂ ਉਹ ਸਰਦਾਰਾਂ ਨੂੰ ਗ੍ਰਿਫ਼ਤਾਰ ਕਰ ਰਹੇ ਸਨ ਤੇ ਮਾਰ ਰਹੇ ਸਨ।' ਦੂਜੇ ਸ਼ਬਦਾਂ ਵਿੱਚ, ਪੁਲਿਸਮੈਨਾਂ ਨੇ ਮੰਨਿਆ ਕਿ ਉਹਨਾਂ ਦੀ ਫੋਰਸ ਹਿੰਸਾ ਵਿੱਚ ਬਹੁਤ ਜ਼ਿਆਦਾ ਲੱਗੀ ਹੋਈ ਹੈ। ਇੱਕ ਹੋਰ ਵੱਡੀ ਨਿਸ਼ਾਨੀ ਇੱਕ ਵੱਡੇ ਸੰਗਠਨ ਵੱਲ ਇਸ਼ਾਰਾ ਕਰਦੀ!

ਜੋਗਿੰਦਰ ਕੌਰ ਦੇ ਹਲਫ਼ਨਾਮੇ ਵਿੱਚ, ਹਵਾਲੇ ਦੇ ਆਖ਼ਰੀ ਵਾਕ ('ਉਹ ਸਾਡੇ ਨਾਲ ਗਏ ਸਨ...') ਤੋਂ ਬਿਲਕੁਲ ਪਹਿਲਾਂ ਇਹ ਅਹਿਮ ਵਾਕ ਆਉਂਦਾ ਹੈ। ਹੱਤਿਆਵਾਂ ਵਿੱਚ ਪੁਲਿਸ ਦੀ ਮਿਲੀਭੁਗਤ ਬਾਰੇ ਇਹ ਪੁਲਿਸ ਦੇ ਇਕਬਾਲ ਦਾ ਖ਼ੁਲਾਸਾ ਕਰਦਾ ਹੈ। ਇਹ ਮਹੱਤਵਪੂਰਨ ਵਾਕ ਕਮਿਸ਼ਨ ਦੀ ਰਿਪੋਰਟ ਵਿੱਚ ਦੁਬਾਰਾ ਲਿਖਿਆ ਗਿਆ ਹੈ। ਵਾਕ ਦਾ ਜਾਣ ਬੁਝ ਕੇ ਕੱਢਣਾ ਸਾਫ਼ ਦੱਸਦਾ ਹੈ ਕਿ ਜਸਟਿਸ ਮਿਸ਼ਰਾ ਵਰਗੇ ਸੁਪਰੀਮ ਕੋਰਟ ਦੇ ਇੱਕ ਕਾਇਮ-ਮੁਕਾਮ ਜੱਜ ਨੂੰ ਸਬੂਤਾਂ ਨੂੰ ਆਪਣੀ ਜਾਂਚ ਦੇ ਮੁਤਾਬਕ ਕਟ ਵੱਢ ਕੇ ਪੇਸ਼ ਕਰਨ ਲਗਿਆਂ ਕੋਈ ਝਿਜਕ ਨਹੀਂ ਹੋਈ। ਇਹ ਤੱਥ ਕਿ ਉਸ ਨੇ ਜਾਣ ਬੁੱਝ ਕੇ ਇਸ ਨੁਕਸਾਨ ਪੁਚਾਊ ਵਾਕ ਨੂੰ ਕੱਟ ਦਿੱਤਾ ਹੈ, ਓਦੋਂ ਉਭਰ ਕੇ ਸਾਹਮਣੇ ਆਇਆ ਜਦੋਂ ਉਹ 31 ਜਨਵਰੀ 1986 ਨੂੰ ਕਮਿਸ਼ਨ ਅੱਗੇ ਪੇਸ਼ ਹੋਈ ਸੀ ਅਤੇ ਦਿੱਲੀ ਪ੍ਰਸ਼ਾਸਨ ਦੇ ਵਕੀਲ, ਆਰ. ਕੇ. ਅਨੰਦ ਨੇ ਜੋਗਿੰਦਰ ਕੌਰ ਕੋਲੋਂ ਇਸ ਵਾਕ ਬਾਰੇ ਸਵਾਲ ਕੀਤੇਂ। ਉਸ ਦੀ ਜਿਰਹਾ ਦੇ ਰਿਕਾਰਡ ਅਨੁਸਾਰ, ਉਸ ਨੇ ਪੁਲਿਸ ਇੰਸਪੈਕਟਰ ਨਾਲ ਹੋਈ ਵਾਰਤਾਲਾਪ ਦੀ ਪੁਸ਼ਟੀ ਇਸ ਤਰੀਕੇ ਨਾਲ ਕੀਤੀ, 'ਰਸਤੇ ਵਿੱਚ, ਜਦੋਂ ਪੁਲਿਸਮੈਨ ਉਸ ਨੂੰ ਬਚਾ ਕੇ ਲਈ ਜਾ ਰਹੇ ਸਨ, ਪੁਲਿਸ ਇੰਸਪੈਕਟਰ ਨੇ ਮੈਨੂੰ ਦੱਸਿਆ ਕਿ ਅਣਜਾਣੇ (ਕਾਰਨ) ਉਸ ਦੀ ਸਾਡੇ ਨਾਲ ਹਮਦਰਦੀ ਹੋ ਗਈ; ਨਹੀਂ ਤਾਂ ਸਰਦਾਰਾਂ ਨੂੰ ਗ੍ਰਿਫ਼ਤਾਰ ਕੀਤਾ ਅਤੇ ਮਾਰ ਦਿੱਤਾ ਜਾਣਾ ਸੀ।'

ਉਤਨਾ ਹੀ ਅਹਿਮ ਇਹ ਤੱਥ ਹੈ ਕਿ ਮਿਸ਼ਰਾ ਕਮਿਸ਼ਨ ਨੇ ਜੋਗਿੰਦਰ ਕੌਰ ਦੇ

ਬਿਆਨ ਦੇ ਵੀ ਹੋਰ ਦੇ ਹੋਰ ਹੀ ਅਰਥ ਕੱਢ ਲਏ। ਜੋਗਿੰਦਰ ਕੌਰ ਦੇ ਪਤੀ ਤੇ ਸਭ ਤੋਂ ਵੱਡੇ ਲੜਕੇ ਉਸ ਏਰੀਏ ਵਿਚ ਫ਼ੌਜ ਦੇ ਤਾਇਨਾਤ ਹੋ ਜਾਣ ਦੇ ਇੱਕ ਦਿਨ ਤੋਂ ਜ਼ਿਆਦਾ ਪਿੱਛੋਂ ਮਾਰੇ ਗਏ ਸ਼ਨ। ਉਦੋਂ ਉਹ ਪਾਲਮ ਕਲੋਨੀ ਦੀ ਵਸਨੀਕ ਸੀ, ਜਿਹੜਾ ਏਅਰਪੋਰਟ ਤੇ ਕੈਨਟੋਨਮੈਂਟ ਖੇਤਰ ਦੇ ਮੱਧ ਵਿੱਚ ਸਥਿੱਤ ਸੀ। ਇਹ ਦੱਖਣੀ ਪੁਲਿਸ ਸਟੇਸ਼ਨ ਜ਼ਿਲ੍ਹੇ ਦੇ ਖੇਤਰ-ਅਧਿਕਾਰ ਵਿੱਚ ਆਉਂਦਾ ਸੀ, ਜਿੱਥੇ 1 ਨਵੰਬਰ ਸ਼ਾਮ 4.00 ਵਜੇ ਤਕ ਫ਼ੌਜ ਸਰਕਾਰੀ ਤੌਰ ’ਤੇ ਲੱਗ ਚੁੱਕੀ ਮੰਨੀ ਗਈ ਹੈ। ਪਰ ਇਸ ਨਾਲ ਵੀ ਪਾਲਮ ਕਲੋਨੀ ਵਿੱਚ ਹੁੱਲੜਬਾਜ਼ ਧਾੜ ’ਤੇ ਕੋਈ ਖ਼ਾਸ ਫ਼ਰਕ ਨਹੀਂ ਪਿਆ ਸੀ, ਬਾਵਜੂਦ ਇਸ ਦੇ ਕਿ ਇਹ ਬਿਲਕੁਲ ਹੀ ਫ਼ੌਜ ਦੇ ਨੱਕ ਹੇਠ ਸੀ।

ਜ਼ਰਾ ਜੋਗਿੰਦਰ ਕੌਰ ਦੇ ਹਲਫ਼ਨਾਮੇ ਵਿੱਚ ਖੁਲਾਸਾ ਕੀਤੀਆਂ ਘਟਨਾਵਾਂ ਦੀ ਤਰਤੀਬ ’ਤੇ ਵਿਚਾਰ ਕਰੋ : 1 ਨਵੰਬਰ ਦੀ ਸਵੇਰ ਨੂੰ ਉਸ ਦੇ ਘਰ ਨੂੰ ਦਿੱਲੀ ਭਰ ਦੇ ਹਜ਼ਾਰਾਂ ਦੂਸਰੇ ਸਿੱਖਾਂ ਦੇ ਘਰਾਂ ਵਾਂਗ ਲੁੱਟਿਆ ਗਿਆ ਸੀ ਤੇ ਅੱਗ ਲਾ ਦਿੱਤੀ ਗਈ ਸੀ। ਉਹ ਤੇ ਉਸ ਦੇ ਪਰਿਵਾਰ ਦੇ ਮੈਂਬਰ ਮੁਸ਼ਕਲ ਨਾਲ ਬਚੇ ਸਨ ਕਿਉਂਕਿ ਇੱਕ ਮਿਹਰਬਾਨ ਹਿੰਦੂ ਗੁਆਂਢੀ ਨੇ ਉਹਨਾਂ ਨੂੰ ਆਪਣੇ ਘਰ ਵਿੱਚ ਲੁਕਣ ਦੀ ਆਗਿਆ ਦਿੱਤੀ ਸੀ। ਪਰ ਧਾੜ ਨੇ ਸ਼ਾਮ ਕਰੀਬ 6.00 ਵਜੇ ਤਾਜ਼ਾ ਹਮਲਾ ਕਰ ਦਿੱਤਾ, ਜ਼ਿਲ੍ਹੇ ਵਿੱਚ ਫ਼ੌਜ ਦੀ ਤਾਇਨਾਤੀ ਤੋਂ ਪੂਰੇ ਦੋ ਘੰਟੇ ਪਿੱਛੋਂ। ਕਿਉਂਕਿ ਧਾੜ ਨੇ ਉਹਨਾਂ ਦੇ ਮਿਹਰਬਾਨਾਂ ਦੇ ਘਰ ਦੀ ਤਲਾਸ਼ੀ ਲੈਣ ਦੀ ਧਮਕੀ ਦੇ ਦਿੱਤੀ ਸੀ, ਜੋਗਿੰਦਰ ਕੌਰ ਤੇ ਉਸ ਦਾ ਪਰਿਵਾਰ ਇੱਕ ਦੂਸਰੇ ਹਿੰਦੂ ਗੁਆਂਢੀ ਦੇ ਘਰ ਵਿੱਚ ਚਲਾ ਗਿਆ। ਕੋਈ ਚੌਵੀ ਘੰਟੇ ਪਿੱਛੋਂ, ਜਦੋਂ ਪਾਲਮ ਕਲੋਨੀ ਹਾਲੀ ਹਿੰਸਾ ਦੀ ਜਕੜ ਵਿੱਚ ਸੀ, ਦੂਜੇ ਗੁਆਂਢੀ ਨੇ ਵੀ 2 ਨਵੰਬਰ ਸ਼ਾਮ ਨੂੰ ਉਹਨਾਂ ਨੂੰ ਆਪਣੇ ਘਰੋਂ ਨਿਕਲ ਜਾਣ ਲਈ ਮਜਬੂਰ ਕਰ ਦਿੱਤਾ। ਮਾਯੂਸ ਹੋਏ, ਉਹਨਾਂ ਨੇ ਇੱਕ ਬਣ ਰਹੇ ਘਰ ਵਿੱਚ ਜਾ ਪਨਾਹ ਲਈ। ਇਹ ਉਦੋਂ ਹੋਇਆ ਜਦੋਂ ਬਿਨਾਂ ਦਰਵਾਜ਼ਿਆਂ ਵਾਲੇ ਘਰ ’ਚੋਂ ਉਹ ਦੌੜੇ, ਧਾੜ ਵੱਲੋਂ ਲੱਭੇ ਲਏ ਜਾਣ ਪਿੱਛੋਂ, ਜਦੋਂ ਜੋਗਿੰਦਰ ਕੌਰ ਤੇ ਉਸ ਦੇ ਛੋਟੇ ਪੁੱਤਰ ਉਸ ਦੇ ਪਤੀ ਤੇ ਵੱਡੇ ਪੁੱਤਰ ਤੋਂ ਨਿੱਖੜ ਗਏ ਹੋਏ ਸਨ, ਜਿਹੜੇ 2 ਨਵੰਬਰ ਦੀ ਸ਼ਾਮ ਪਿੱਛੋਂ ਕਿਸੇ ਸਮੇਂ ਮਾਰ ਦਿੱਤੇ ਗਏ ਸਨ।

ਏਨੇ ਸਮੇਂ ਵਿੱਚ, ਉਹਨਾਂ ਦੀਆਂ ਲੁੱਕਵੀਆਂ ਗਤੀ-ਵਿਧੀਆਂ ਦੌਰਾਨ, ਹਿੰਸਾ ਦੇ ਸ਼ੁਰੂ ਹੋਣ ਤੋਂ ਬਾਅਦ ਪਹਿਲੀ ਵਾਰੀ ਜੋਗਿੰਦਰ ਕੌਰ ਤੇ ਉਸ ਦੇ ਦੋਵੇਂ ਪੁੱਤਰ ਇੱਕ ਪੁਲਿਸਮੈਨ ਨੂੰ ਮਿਲੇ। ਜਦੋਂ ਉਸ ਨੇ ਉਸ ਤੋਂ ਸਹਾਇਤਾ ਦੀ ਭੀਖ ਮੰਗੀ, ਤਾਂ ਉਸ ਨੇ ਕਿਹਾ, ‘ਸਾਡੇ ਨਾਲ ਗੱਲ ਨਾ ਕਰੋ, ਅਸੀਂ ਤੁਹਾਨੂੰ ਗੋਲੀ ਮਾਰ ਦਿਆਂਗੇ।’ ਤਿੰਨ ਪੀੜਤਾਂ ਦੇ ਗਰੁੱਪ ਨੇ ਝਾੜੀਆਂ ’ਚ ਛੁਪ ਕੇ ਰਾਤ ਲੰਘਾਈ। ਅਗਲੇ ਦਿਨ, 3 ਨਵੰਬਰ ਨੂੰ ਇਹ ਡਰਾਮਾ ਵਾਪਰਿਆ ਜਿਸ ਦਾ ਮਿਸ਼ਰਾ ਕਮਿਸ਼ਨ ਨੇ ਚੋਣਵੇਂ ਤੌਰ ’ਤੇ ਆਪਣੀ ਰਿਪੋਰਟ ਵਿੱਚ ਹਵਾਲਾ ਦਿੱਤਾ ਹੈ। ਮਿਸ਼ਰਾ ਕਮਿਸ਼ਨ ਨੇ ਇਸ ਤਬਾਹ ਕਰ ਦੇਣ ਵਾਲੇ ਪ੍ਰਗਟਾਵੇ ਨੂੰ ਬਾਹਰ ਰੱਖ ਦਿੱਤਾ ਜਿਸ ਵਿਚ ਪੁਲਿਸ ਇੰਸਪੈਕਟਰ ਨੇ ਉਸ ਕੋਲ ਮੰਨਿਆ ਸੀ ਕਿ ਨਹੀਂ ਤਾਂ ਉਹ ‘ਸਰਦਾਰਾਂ ਨੂੰ ਫੜ ਤੇ ਮਾਰ ਰਹੇ’ ਸਨ। 3 ਨਵੰਬਰ ਨੂੰ ਉਸ ਦੇ ਬਚਾਉਣ ਵਾਲੇ ਵੱਲੋਂ ਕੀਤਾ ਇਕਬਾਲ ਪਿਛਲੀ ਰਾਤ ਇੱਕ ਹੋਰ ਪੁਲਿਸਮੈਨ ਵੱਲੋਂ ਦਿੱਤੀ ਧਮਕੀ

ਨਾਲ ਮੇਲ ਖਾਂਦਾ ਹੈ ਜਦੋਂ ਉਸ ਕਿਹਾ, ਜਿਵੇਂ ਪਹਿਲਾਂ ਦੱਸਿਆ ਹੈ, ਕਿ ਉਹ ਉਸ ਨੂੰ ਗੋਲੀ ਮਾਰ ਦੇਵੇਗਾ ਜੇ ਉਸ ਨੇ ਉਸ ਕੋਲੋਂ ਸਹਾਇਤਾ ਲਈ ਬੇਨਤੀ ਕੀਤੀ। ਰੱਖਿਆ ਦਾ ਆਖ਼ਰੀ ਕਿਲ੍ਹਾ ਮੰਨੀ ਜਾਣ ਵਾਲੀ ਫ਼ੌਜ ਦੇ ਸਿਵਲ ਅਧਿਕਾਰੀਆਂ ਦੀ ਸਹਾਇਤਾ ਲਈ ਲੱਗਣ ਦੇ ਅਠਤਾਲੀ ਘੰਟੇ ਪਿੱਛੋਂ ਵੀ ਇਹੋ ਜਿਹੀ ਸੀ ਅਰਾਜਕਤਾ ਪਾਲਮ ਕਲੋਨੀ ਵਿੱਚ। ਪਾਲਮ ਕਲੋਨੀ ਦਿੱਲੀ ਕੈਨਟੋਨਮੈਂਟ ਪੁਲਿਸ ਸਟੇਸ਼ਨ ਦੇ ਖੇਤਰ-ਅਧਿਕਾਰ ਵਿੱਚ ਆਉਂਦੀ ਸੀ, ਜਿਹੜੀ 1 ਨਵੰਬਰ ਦੀ ਸ਼ਾਮ ਤੋਂ ਹੀ ਫ਼ੌਜ ਦੀ ਰੱਖਿਆ ਦਾ ਮੁਕਾਬਲਤਨ ਜ਼ਿਆਦਾ ਫ਼ਾਇਦਾ ਹੋਣ ਦੇ ਬਾਵਜੂਦ, ਦਿੱਲੀ ਦੇ ਸਭ ਤੋਂ ਜ਼ਿਆਦਾ ਬੁਰੀ ਤਰ੍ਹਾਂ ਪ੍ਰਭਾਵਿਤ ਹੋਏ ਇਲਾਕਿਆਂ 'ਚੋਂ ਇੱਕ ਸੀ। ਦਿੱਲੀ ਕੈਨਟੋਨਮੈਂਟ ਪੁਲਿਸ ਸਟੇਸ਼ਨ ਦੇ ਖੇਤਰ-ਅਧਿਕਾਰ ਵਿੱਚ ਸਰਕਾਰੀ ਮੌਤ ਅੰਕੜਾ 341 ਸੀ। ਇਹ ਇਕੱਲਾ ਹੀ ਇਲਾਕਾ ਸੀ ਜੋ ਦਿੱਲੀ ਦੇ ਬੁਰੀ ਤਰ੍ਹਾਂ ਪ੍ਰਭਾਵਿਤ ਪੁਲਿਸ ਸਟੇਸ਼ਨਾਂ, ਜਿਵੇਂ ਕਲਿਆਣਪੁਰੀ, ਸੁਲਤਾਨਪੁਰੀ ਤੇ ਮੰਗੋਲਪੁਰੀ ਵਿੱਚੋਂ ਇੱਕ ਸੀ, ਜਿਸ ਨੂੰ ਕਤਲਿ-ਆਮ ਦੇ ਪਹਿਲੇ ਦਿਨ ਤੋਂ ਹੀ ਫ਼ੌਜ ਦੀ ਸਹਾਇਤਾ ਮਿਲ ਚੁੱਕੀ ਹੋਈ ਸੀ। 3 ਨਵੰਬਰ ਦੀ ਸ਼ਾਮ ਤਕ ਕਤਲਿ-ਆਮ ਦੇ ਪੂਰੇ ਸਮੇਂ ਤਕ ਇਸ ਦੀ ਪ੍ਰਭਾਵਹੀਣਤਾ ਨੂੰ ਦੇਖਦਿਆਂ, ਉਸ ਅਰਸੇ ਦੌਰਾਨ ਆਰਮੀ ਦੇ ਰੋਲ ਬਾਰੇ ਉਸ ਇਲਾਕੇ 'ਚੋਂ ਪੀੜਤਾਂ ਵੱਲੋਂ ਦਾਇਰ ਕੀਤੇ ਹਲਫ਼ਨਾਮਿਆਂ ਵਿੱਚ ਹੋਰ ਕੋਈ ਹਵਾਲਾ ਨਹੀਂ ਹੈ। ਜੋਗਿੰਦਰ ਕੌਰ ਤਾਂ ਸਿਰਫ਼ ਇਕ ਉਦਾਹਰਨ ਹੈ।

ਦਿੱਲੀ ਕੈਨਟੋਨਮੈਂਟ ਪੁਲਿਸ ਸਟੇਸ਼ਨ ਬਾਰੇ ਕਈ ਬੇਤਰਤੀਬੀਆਂ ਹਨ ਜੋ ਫ਼ੌਜ ਦੀ ਸਮੁੱਚੀ ਤਾਇਨਾਤੀ ਦੀ ਸਹੀ ਤਸਵੀਰ ਖਿੱਚਦੀਆਂ ਹਨ। ਜੇ ਕੋਲਕੱਤਾ 31 ਅਕਤੂਬਰ ਨੂੰ ਫ਼ੌਜ ਨੂੰ ਬੁਲਾ ਸਕਦਾ ਸੀ ਤੇ ਜੰਮਦੀ ਹਿੰਸਾ ਨੂੰ ਸ਼ੁਰੂ ਹੁੰਦਿਆਂ ਹੀ ਦੱਬ ਸਕਦਾ ਸੀ, ਤਾਂ ਉਸੇ ਹੀ ਦਿਨ ਇਹੋ ਜਿਹਾ ਕਰਨ ਲਈ ਦਿੱਲੀ ਕੋਲ ਜ਼ਿਆਦਾ ਕਾਰਨ ਸਨ, ਕਿਉਂਕਿ ਏਥੇ ਵੱਡੀ ਪੱਧਰ 'ਤੇ ਹਿੰਸਾ ਹੋਈ ਸੀ। ਫੇਰ ਵੀ ਰਾਸ਼ਟਰ ਦੀ ਰਾਜਧਾਨੀ ਵਿੱਚ ਫੌਜ ਦੀ ਤਾਇਨਾਤੀ ਬਾਰੇ ਅਧਿਕਾਰੀ ਕਈ ਘੰਟੇ ਹਿਚਕਿਚਾਂਦੇ ਰਹੇ ਜਦ ਕਿ 1 ਨਵੰਬਰ ਦੀ ਸਵੇਰ ਤੋਂ ਹੱਤਿਆਵਾਂ ਸ਼ੁਰੂ ਹੋ ਗਈਆਂ ਸਨ। ਇਸ ਤੋਂ ਸਾਫ਼ ਜ਼ਾਹਰ ਹੈ ਕਿ ਕਤਲਿ-ਆਮ ਨੂੰ ਰੋਕਣ ਲਈ ਦਖ਼ਲਅੰਦਾਜ਼ੀ ਕਰਨ ਦੀ ਇੱਛਾ ਹੀ ਨਹੀਂ ਸੀ। ਬਲਕਿ ਜਦੋਂ ਫ਼ੌਜ ਨੇ ਕਥਿੱਤ ਤੌਰ 'ਤੇ ਕਾਰਵਾਈ ਸ਼ੁਰੂ ਵੀ ਕਰ ਦਿੱਤੀ ਸੀ, ਉਦੋਂ ਵੀ ਓਹ ਸਿਰਫ ਇਕ ਦਿਖਾਵਾ ਸੀ ਜਿਸ ਦਾ ਕੋਈ ਅਸਰ ਦਿਖਾਈ ਨਾ ਦਿੱਤਾ। ਫ਼ੌਜ ਦੀ ਤਾਇਨਾਤੀ ਵੀ ਦੂਸਰੇ ਰਿਕਾਰਡਾਂ ਦੀ ਖ਼ਾਨਾਪੂਰੀ ਕਾਰਵਾਈਆਂ ਵਾਂਗ ਹੀ ਹਾਸੋਹੀਣੀ ਬਣ ਗਈ ਸੀ, ਜਿਵੇਂ ਕਿ ਕਰਫਿਊ ਦਾ ਐਲਾਨ ਜਿਸ ਨੂੰ ਕਦੀ ਵੀ ਲਾਗੂ ਨਾ ਕੀਤਾ ਗਿਆ ਅਤੇ ਸ਼ਾਂਤੀ ਲਈ ਅਪੀਲਾਂ ਜੋ ਉਹਨਾਂ ਲੀਡਰਾਂ ਵੱਲੋਂ ਕੀਤੀਆਂ ਗਈਆਂ, ਜਿਹਨਾਂ ਨੇ ਸ਼ਰ੍ਹੇਆਮ ਜਾਂ ਲੁਕਵੇਂ ਤੌਰ 'ਤੇ ਹਿੰਸਾ ਨੂੰ ਪੈਦਾ ਕੀਤਾ ਸੀ।

ਬਹੁਤ ਸਾਰੇ ਵਿਕਾਸਸ਼ੀਲ ਦੇਸ਼ਾਂ ਦੇ ਉਲਟ, ਭਾਰਤ ਦੀ ਫ਼ੌਜ ਸਿਵਲੀਅਨ ਕੰਟਰੋਲ ਦੇ ਅਧੀਨ ਹੈ। ਇਸ ਵਿਚ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ। ਭਾਵੇਂ ਇਹ ਕਿਸੇ ਵੀ ਲੋਕਰਾਜ ਦੀ ਇੱਕ ਜ਼ਰੂਰੀ ਵਿਸ਼ੇਸ਼ਤਾ ਹੁੰਦੀ ਹੈ, ਭਾਰਤ ਵਿਚ ਆਰਮੀ ਉਤੇ ਸਿਵਲੀਅਨ ਕੰਟਰੋਲ ਹੋਣ ਕਰਕੇ ਕਈ ਦਫ਼ਾ ਉਸਦਾ ਗ਼ਲਤ ਇਸਤੇਮਾਲ ਵੀ ਹੋਇਆ ਹੈ। ਇਹੋ

ਜਿਹੀ ਗ਼ਲਤ ਵਰਤੋਂ 1984 ਵਿਚ ਦਿੱਲੀ ਵਿੱਚ ਹੋਈ ਸੀ। ਇਸ ਦਾ ਸਬੂਤ ਕਾਨ੍ਹਪੁਰ ਨਾਲ ਤੁਲਨਾ ਹੈ ਜਿਹੜਾ ਬਹੁਤ ਵੱਡੇ ਫ਼ਰਕ ਨਾਲ, ਉਸ ਕਤਲਾਮ ਵਿੱਚ ਅਗਲਾ ਸਭ ਤੋਂ ਜ਼ਿਆਦਾ ਪ੍ਰਭਾਵਿਤ ਸ਼ਹਿਰ ਸੀ।

ਕਾਨ੍ਹਪੁਰ ਵਿੱਚ, ਸਿਵਲੀਅਨ ਅਧਿਕਾਰੀਆਂ ਨੇ 1 ਨਵੰਬਰ ਨੂੰ ਸਵੇਰੇ 9.35 ਤੋਂ ਹੀ ਫ਼ੌਜ ਦੀ ਸਹਾਇਤਾ ਬੁਲਾ ਲਈ ਸੀ ਅਤੇ ਬੇਨਤੀ ਕਰਨ ਦੇ ਦਸ ਮਿੰਟਾਂ ਦੇ ਅੰਦਰ ਹੀ ਫ਼ੌਜ ਦੀ ਪਹਿਲੀ ਟੁਕੜੀ ਦਾਖ਼ਲ ਹੋ ਗਈ ਸੀ। ਭਾਵੇਂ ਹਿੰਸਾ ਦੀਆਂ ਘਟਨਾਵਾਂ ਦਿੱਲੀ ਵਿੱਚ ਕਈ ਗੁਣਾ ਜ਼ਿਆਦਾ ਸਨ, ਫ਼ੌਜ ਦੀ ਤਾਇਨਾਤੀ ਏਥੇ ਤਕਰੀਬਨ ਛੇ ਘੰਟੇ ਬਾਅਦ ਵਿੱਚ ਸ਼ੁਰੂ ਹੋਈ ਸੀ। ਭਾਵੇਂ ਇਸ ਦਾ ਜ਼ਿਲ੍ਹਾ ਮੈਜਿਸਟਰੇਟ, ਬਰਜਿੰਦਰਾ ਯਾਦਵ, ਖ਼ੁੱਦ ਮਿਲੀਭੁਗਤ ਦਾ ਦੋਸ਼ੀ ਸੀ, ਕਾਨ੍ਹਪੁਰ ਪ੍ਰਸ਼ਾਸਨ ਨੇ ਇੱਕ ਕੋਤਵਾਲੀ ਪੁਲਿਸ ਸਟੇਸ਼ਨ ਵਿਖੇ ਇੱਕ ਦਮ ਸਾਂਝਾ ਪੁਲਿਸ ਤੇ ਆਰਮੀ ਕੰਟਰੋਲ ਰੂਮ ਸਥਾਪਤ ਕਰ ਲਿਆ ਸੀ। ਦਿੱਲੀ ਵਿੱਚ ਇਹੋ ਜਿਹਾ ਕੋਈ ਤਾਲਮੇਲ ਨਹੀਂ ਸੀ। ਕਾਨ੍ਹਪੁਰ ਵਿੱਚ ਫ਼ੌਜ ਨੇ 1 ਨਵੰਬਰ ਨੂੰ ਅੱਧੀ ਰਾਤ ਦੇ ਕਰੀਬ ਫ਼ਾਇਰਿੰਗ ਦੀ ਵਰਤੋਂ ਕਰ ਲਈ ਸੀ, ਅਤੇ ਦੋ ਦੰਗਈ ਮਾਰ ਦਿੱਤੇ। ਦਿੱਲੀ ਵਿੱਚ, ਫ਼ੌਜ ਨੇ ਧਾੜ 'ਤੇ ਫ਼ਾਇਰਿੰਗ ਕੇਵਲ 3 ਨਵੰਬਰ ਨੂੰ ਸ਼ੁਰੂ ਕੀਤੀ ਸੀ। ਕਿਉਂਕਿ ਫ਼ੌਜ ਐਗਜ਼ੈਕਟਿਵ ਮੈਜਿਸਟਰੇਟ ਦੀ ਕੇਵਲ ਲਿੱਖਤੀ ਪ੍ਰਵਾਨਗੀ ਨਾਲ ਹੀ ਗੋਲੀ ਚਲਾ ਸਕਦੀ ਹੈ, ਕਾਨ੍ਹਪੁਰ ਪ੍ਰਸ਼ਾਸਨ ਨੇ ਪਹਿਲੇ ਦਿਨ ਤੋਂ ਹੀ ਹਰ ਇੱਕ ਆਰਮੀ ਯੂਨਿਟ ਨੂੰ ਇੱਕ ਮੈਜਿਸਟਰੇਟ ਉਪਲਬਧ ਕਰਾ ਦਿੱਤਾ ਸੀ। ਇਹੋ ਕੁਝ ਦਿੱਲੀ ਵਿੱਚ ਕਰਨ ਲਈ ਇੱਕ ਦਿਨ ਤੋਂ ਜ਼ਿਆਦਾ ਦੀ ਦੇਰੀ ਕੀਤੀ ਗਈ ਅਤੇ ਬਹਾਨਾ ਇਹ ਬਣਾਇਆ ਗਿਆ ਕਿ ਕਮਿਸ਼ਨਰੇਟ ਪ੍ਰਣਾਲੀ ਵਿੱਚ ਪੁਲਿਸ ਅਫ਼ਸਰਾਂ ਪਾਸ ਐਗਜ਼ੈਕਟਿਵ ਸ਼ਕਤੀਆਂ ਹੁੰਦੀਆਂ ਹਨ।

ਮਿਸ਼ਰਾ ਕਮਿਸ਼ਨ ਦੀ ਰਿਪੋਰਟ ਨੇ ਕਾਨ੍ਹਪੁਰ ਦੇ ਇੱਕ ਆਰਮੀ ਅਫ਼ਸਰ ਦੀ ਇੱਕ ਨਿਵੇਕਲੀ ਮਿਸਾਲ ਵੀ ਪੇਸ਼ ਕੀਤੀ ਜਿਸ ਨੂੰ ਅਮਨ ਕਾਨੂੰਨ ਲਾਗੂ ਕਰਨ ਦੀ ਕੋਸ਼ਿਸ਼ ਵਿੱਚ ਇੱਕ ਸਿਵਲ ਅਧਿਕਾਰੀ ਦੇ ਵਿਰੋਧ ਦਾ ਸਾਹਮਣਾ ਕਰਨਾ ਪਿਆ। ਇੱਕ ਪਲਾਟੂਨ ਦੀ ਅਗਵਾਈ ਕਰਦੇ, ਮਰਹੱਟਾ ਲਾਈਟ ਇਨਫੈਂਟਰੀ ਦੇ ਕੈਪਟਨ ਬੀ ਬਰੇਥ ਇੱਕ ਜ਼ਿਲ੍ਹਾ ਮੈਜਿਸਟਰੇਟ, ਬਰਜਿੰਦਰਾ ਯਾਦਵ ਦੇ ਨਾਲ ਕਾਨ੍ਹਪੁਰ ਦੀ ਇੱਕ ਵੱਸੋਂ ਦੁਆਲੇ ਗਸ਼ਤ ਕਰ ਰਿਹਾ ਸੀ, ਜਦੋਂ 1 ਨਵੰਬਰ ਦੀ ਸਵੇਰ ਨੂੰ ਉਹ ਇੱਕ ਸਿੱਖ ਦੇ ਘਰ ਕੋਲ ਆਏ ਜਿਸ 'ਤੇ ਇੱਕ ਭਾਰੀ ਧਾੜ ਵੱਲੋਂ ਹਮਲਾ ਕੀਤਾ ਜਾ ਰਿਹਾ ਸੀ।

ਕਮਿਸ਼ਨ ਸਾਹਮਣੇ ਆਪਣੀ ਗਵਾਹੀ ਵਿੱਚ, ਕੈਪਟਨ ਬਰੇਥ ਨੇ ਕਿਹਾ ਕਿ ਉਸ ਨੇ ਯਾਦਵ ਨੂੰ ਸੁਝਾਅ ਦਿੱਤਾ ਕਿ ਉਹਨਾਂ ਨੂੰ ਹਜੂਮ ਨੂੰ ਇੱਕ ਦਮ ਖਿੰਡਾਉਣ ਦੀ ਲੋੜ ਹੈ, ਜਾਂ ਘੱਟ ਤੋਂ ਘੱਟ ਇਸ ਨੂੰ 500 ਗਜ਼ ਪਿੱਛੇ ਧੱਕ ਦੇਣਾ ਚਾਹੀਦਾ ਹੈ, ਇਸ ਤੋਂ ਪਹਿਲਾਂ ਕਿ ਘੇਰੇ ਵਿੱਚ ਆਏ ਸਿੱਖਾਂ ਨੂੰ ਬਚਾਉਣ ਲਈ ਉਸ ਦੇ ਸਿਪਾਹੀ ਉਹਨਾਂ ਦੀ ਬੰਦਖਲਾਸੀ ਕਰਾ ਸਕਣ। 'ਇਸ ਨੁਕਤੇ 'ਤੇ ਬਹਿਸ ਸਾਡੇ 'ਤੇ ਛੱਡਦਿਆਂ, ਜ਼ਿਲ੍ਹਾ ਮੈਜਿਸਟਰੇਟ ਨੇ ਹਜੂਮ ਦੇ ਕੁਝ ਲੋਕਾਂ ਨਾਲ ਗੱਲ ਕਰਨੀ ਸ਼ੁਰੂ ਕਰ ਦਿੱਤੀ। ਉਸ ਨੇ ਕੀ ਗੱਲ ਕੀਤੀ, ਮੈਨੂੰ ਪਤਾ ਨਹੀਂ, ਕਿਉਂਕਿ ਅਸੀਂ ਉਸ ਥਾਂ ਤੋਂ ਦੂਰ ਸੀ। ਉਸ ਨੇ ਨੇੜੇ ਖੜ੍ਹੀ ਪੁਲਿਸ ਨੂੰ ਕੁਝ

ਗੋਲੀਆਂ ਚਲਾਉਣ ਲਈ ਕਿਹਾ। ਜਦੋਂ ਹਜੂਮ ਉੱਥੋਂ ਨਾ ਗਿਆ ਤੇ ਸਥਿਤੀ ਵਿੱਚ ਬੇਹਤਰੀ ਹੋਣ ਦੀ ਕੋਈ ਨਿਸ਼ਾਨੀ ਨਜ਼ਰ ਨਹੀਂ ਆ ਰਹੀ ਸੀ, ਮੈਂ ਆਈ. ਏ. ਐੱਫ. ਡੀ. 908 ਫ਼ਾਰਮ ਭਰ ਲਿਆ ਜਿਹੜਾ ਮੈਜਿਸਟਰੇਟ ਦੀ ਮਨਜ਼ੂਰੀ ਨਾਲ ਸਥਿਤੀ 'ਤੇ ਨਿਰਭਰ ਕਰਦਿਆਂ ਮੈਨੂੰ ਫ਼ੋਰਸ ਦੀ ਵਰਤੋਂ ਤੇ ਫ਼ਾਇਰਿੰਗ ਕਰਨ ਦਾ ਹੱਕ ਦਿੰਦਾ ਹੈ।'

ਇਸ ਸਥਿਤੀ ਵਿੱਚ, ਬਰਜਿੰਦਰਾ ਯਾਦਵ ਨੇ ਫ਼ਾਰਮ 'ਤੇ ਦਸਤਖ਼ਤ ਨਾ ਕੀਤੇ ਅਤੇ ਦੂਜੇ ਮੈਜਿਸਟਰੇਟ ਨੂੰ ਵੀ ਲੋੜੀਂਦਾ ਪੇਪਰਵਰਕ ਕਰਨ ਤੋਂ ਵਰਜ ਦਿੱਤਾ। ਉਲਟਾ, ਉਸ ਨੇ ਕੈਪਟਨ ਬੈਰੇਥ ਨੂੰ ਕਿਤੇ ਹੋਰ ਚਲੇ ਜਾਣ ਲਈ ਕਹਿ ਦਿੱਤਾ ਕਿ ਉਹ ਮੌਕੇ 'ਤੇ ਆਪ ਹੀ ਸਥਿੱਤੀ ਨਾਲ ਨਿਪਟ ਲਏਗਾ। ਕੁਝ ਦੇਰ ਪਿੱਛੋਂ, ਧਾੜ ਨੇ ਘਰ 'ਤੇ ਹਮਲਾ ਕਰ ਦਿੱਤਾ। ਇੱਕ ਵਿਧਵਾ ਤੋਂ ਇਲਾਵਾ, ਉਥੇ ਰਹਿੰਦੇ ਦੋ ਪਰਿਵਾਰਾਂ ਦੇ ਸਾਰੇ ਹੀ ਮੈਂਬਰਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਜਾਇਦਾਦ ਲੁੱਟ ਲਈ ਗਈ, ਅਤੇ ਘਰ ਨੂੰ ਅੱਗ ਲਾ ਦਿੱਤੀ ਗਈ। ਕੈਪਟਨ ਬੈਰਿਥ ਨਾਲ ਹੋਈ ਝੜੱਪ ਪਿੱਛੋ ਤਾਂ ਸ਼ਾਇਦ ਯਾਦਵ ਪਛਤਾਇਆ ਹੀ ਹੋਏਗਾ ਕਿ ਉਸਨੇ ਫ਼ੌਜ ਬੁਲਾਉਣ ਦਾ ਡ੍ਰਾਮਾ ਵੀ ਕਿਉਂ ਕੀਤਾ।

ਜੇ ਕਾਨ੍ਹਪੁਰ ਪ੍ਰਸ਼ਾਸਨ ਮਾੜਾ ਸੀ ਤਾਂ ਦਿੱਲੀ ਪ੍ਰਸ਼ਾਸਨ ਹੋਰ ਵੀ ਗਿਆ ਗੁਜ਼ਰਿਆ ਸੀ। ਪਰ ਉਪਲਬਧ ਸਮੱਗਰੀ ਤੋਂ ਇਹ ਪਤਾ ਲੱਗਦਾ ਹੈ ਕਿ ਕੈਪਟਨ ਬੈਰਿਥ ਦੀ ਤਰ੍ਹਾਂ 1984 ਵਿੱਚ ਦਿੱਲੀ ਵਿੱਚ ਤਾਇਨਾਤ ਆਰਮੀ ਦਾ ਕੋਈ ਵੀ ਅਫ਼ਸਰ ਸਿਵਲੀਅਨ ਕੰਟਰੋਲ ਦੀ ਦੁਰਵਰਤੋਂ ਕਰਨ ਦੇ ਵਿਰੁੱਧ ਖੜਾ ਨਹੀਂ ਹੋ ਸਕਿਆ। ਫ਼ੌਜ ਦੀ ਤਾਇਨਾਤੀ ਦੇ ਬਾਵਜੂਦ ਜਿਹੜੇ ਦੁਖਾਂਤ ਜੋਗਿੰਦਰ ਕੌਰ ਅਤੇ ਉਸ ਵਰਗੇ ਸੈਂਕੜੇ ਦੂਸਰੇ ਪੀੜਤਾਂ ਨਾਲ ਵਾਪਰੇ, ਦੱਸਦੇ ਹਨ ਕਿ ਹਰੀ ਵਰਦੀ ਵਾਲੇ ਅਫ਼ਸਰ ਵਰਦੀ ਦੇ 'ਡਸਿਪਲਿਨ' ਨੂੰ ਕਾਨੂੰਨ ਦੇ ਰਾਜ ਤੋਂ ਉੱਪਰ ਮੰਨਦੇ ਹੈਂ।

# ਝੂਠਾ ਹੀਰੋ

ਭਾਵੇਂ 1 ਨਵੰਬਰ ਦੀ ਸ਼ਾਮ ਤੋਂ 2 ਨਵੰਬਰ ਦੀ ਸ਼ਾਮ ਤਕ ਸਾਰੀ ਦਿੱਲੀ ਵਿੱਚ ਫ਼ੌਜ ਪੜਾਆਵਾਂ ਵਿੱਚ ਤਾਇਨਾਤ ਕਰ ਦਿੱਤੀ ਗਈ ਸੀ, ਪਰ ਸਮੂਹ ਹੱਤਿਆਵਾਂ ਵਿੱਚ 3 ਨਵੰਬਰ ਦੀ ਸ਼ਾਮ ਤਕ ਕੋਈ ਕਮੀ ਨਹੀਂ ਸੀ ਆਈ। ਸ਼ਸਤਰਬੱਧ ਧਾੜਾਂ ਜਿੰਨੀ ਤੇਜ਼ੀ ਨਾਲ ਤਿੰਨ ਦਿਨ ਪਹਿਲਾਂ ਪ੍ਰਗਟ ਹੋਈਆਂ ਸਨ, ਉਤਨੀ ਰਫ਼ਤਾਰ ਨਾਲ ਖਿੰਡ ਵੀ ਗਈਆਂ। ਇਉਂ ਜਾਪਦਾ ਸੀ ਜਿਵੇਂ ਕਿਸੇ ਨੇ ਸਮੂਹ ਹੱਤਿਆਵਾਂ ਦਾ ਪਲੱਗ ਕੱਢ ਦਿੱਤਾ ਹੋਵੇ। ਪੂਰੀ ਦਿੱਲੀ ਵਿੱਚ ਰੱਖਿਆ ਸੈਨਾਵਾਂ ਨੇ ਆਪਣੇ ਫ਼ਰਜ਼ ਉਦੋਂ ਨਿਭਾਣੇ ਸ਼ੁਰੂ ਕੀਤੇ ਜਦੋਂ ਉਹਨਾਂ ਨੇ ਆਪਣੀਆਂ ਯੋਗਤਾਵਾਂ ਨੂੰ ਮੁੜ ਪਹਿਚਾਣ ਲਿਆ ਅਤੇ ਹਿੰਸਾ ਦੀਆਂ ਇੱਕਾ-ਦੁੱਕਾ ਘਟਨਾਵਾਂ ਨੂੰ ਕਾਬੂ ਕਰ ਲਿਆ, ਜਿਹੜੀਆਂ ਕੁਝ ਦਿਨ ਹੋਰ ਵਾਪਰਦੀਆਂ ਰਹੀਆਂ।

ਇਹਨਾਂ ਹਾਲਾਤਾਂ ਵਿੱਚ, 5 ਨਵੰਬਰ ਦੀ ਸ਼ਾਮ ਨੂੰ ਜਦ ਕਤਲੇ-ਆਮ ਤਕਰੀਬਨ ਪੂਰੀ ਤਰ੍ਹਾਂ ਹੋ ਖ਼ਤਮ ਹੋ ਚੁੱਕਾ ਸੀ, ਸੈਂਟਰਲ ਦਿੱਲੀ ਵਿੱਚ ਪਹਾੜਗੰਜ ਵਿਖੇ ਆਰਮੀ ਤੇ ਪੁਲਿਸ ਨੇ ਇੱਕ ਸਾਂਝਾ ਉਪਰੇਸ਼ਨ ਸ਼ੁਰੂ ਕੀਤਾ। ਉਹਨਾਂ ਵੱਲੋਂ ਇਹ ਸੀ ਬਹੁਤ ਹੀ ਜ਼ਿਆਦਾ ਚਰਚਿਤ ਸਾਂਝੀ ਮੁਹਿੰਮ ਜਿਸ ਵਿਚ ਇੱਕ ਸਿਪਾਹੀ ਨੂੰ (ਮੌਤ ਪਿੱਛੋਂ) ਅਤੇ ਦੋ ਪੁਲਿਸ ਅਫ਼ਸਰਾਂ ਨੂੰ ਬਹਾਦਰੀ ਦੇ ਇਨਾਮ ਦਿੱਤੇ ਗਏ। ਵੈਸੇ, ਉਹ ਦਿੱਲੀ ਵਿੱਚ 3000 ਸਿੱਖਾਂ ਦੀ ਕਤਲੋਗਾਰਤ ਨਾਲ ਸਬੰਧਤ ਕੇਵਲ ਉਹੀ ਇਨਾਮ ਸਨ ਜਿਹੜੇ ਰੱਖਿਆ ਸੈਨਾਵਾਂ ਨੂੰ ਦਿੱਤੇ ਗਏ ਸਨ।

ਸਭ ਤੋਂ ਅਜੀਬ ਗੱਲ ਤਾਂ ਇਹ ਹੈ ਕਿ ਇਹ ਸਾਂਝੀ ਕਾਰਵਾਈ ਨਾ ਹੀ ਧਾੜਾਂ ਵਿਰੁੱਧ ਕਿਸੇ ਕਾਰਵਾਈ ਬਾਰੇ ਸੀ ਤੇ ਨਾ ਹੀ ਸਿੱਖਾਂ ਨੂੰ ਬਚਾਉਣ ਵਾਸਤੇ। ਹਿੰਸਾ ਦੀ ਸਿਖ਼ਰ ਤੇ ਪੁਲਿਸ ਵੱਲੋਂ ਵਿਖਾਏ ਨਮੂਨੇ 'ਤੇ ਚਲਦਿਆਂ, 5 ਨਵੰਬਰ ਦੀ ਸਾਂਝੀ ਕਾਰਵਾਈ ਪੀੜਤਾਂ 'ਤੇ ਸੇਧੀ ਗਈ ਸੀ ਨਾ ਕਿ ਦੋਸ਼ੀਆਂ 'ਤੇ। ਅਸਲੀਅਤ ਵਿੱਚ, ਇਸ ਦੀ ਅਗਵਾਈ ਦਿੱਲੀ ਦੇ ਕੇਂਦਰੀ ਜ਼ਿਲ੍ਹਾ ਪੁਲੀਸ ਮੁਖੀ, ਅਮੋਦ ਕਾਂਤ, ਵੱਲੋਂ ਕੀਤੀ ਗਈ ਸੀ, ਉਹ ਹੀ ਅਫਸਰ ਜਿਹੜਾ ਜੰਗ ਦੇ ਹੀਰੋ, ਮਨਮੋਹਨ ਬੀਰ ਸਿੰਘ ਤਲਵਾੜ ਨੂੰ ਪਟੇਲ ਨਗਰ ਵਿਖੇ 1 ਨਵੰਬਰ ਨੂੰ ਗ੍ਰਿਫ਼ਤਾਰ ਕਰਨ ਨਾਲ ਸਬੰਧਤ ਸੀ, ਜਿਵੇਂ ਇਕ ਪਹਿਲੇ ਚੈਪਟਰ ਵਿੱਚ ਵਰਣਨ ਕੀਤਾ ਗਿਆ ਹੈ।

ਇਸ ਲਈ, ਇਹ ਨਿਰਾ ਮੌਕਾ ਮੇਲ ਨਹੀਂ ਸੀ ਕਿ 5 ਨਵੰਬਰ ਨੂੰ ਪਹਾੜਗੰਜ ਵਿਖੇ ਕੀਤੀ ਗਈ ਸਾਂਝੀ ਕਾਰਵਾਈ ਦੌਰਾਨ ਇੱਕ ਸੰਯੁਕਤ ਪਰਿਵਾਰ ਨਾਲ ਬੜਾ ਸਖ਼ਤ ਵਿਹਾਰ ਕੀਤਾ ਗਿਆ, ਭਾਵੇਂ ਇਸ ਦੇ ਮੈਂਬਰਾਂ ਨੇ ਆਪਣੇ ਘਰੋਂ ਸਵੈ-ਰੱਖਿਆ ਵਿੱਚ ਉਸ ਧਾੜ ਤੇ ਗੋਲੀ ਚਲਾਈ ਸੀ ਜਿਸ ਨੇ ਪਰਿਵਾਰ ਦੇ ਮੁੱਖੀ ਅਮੀਰ ਸਿੰਘ ਦੀ ਹੱਤਿਆ ਕਰ ਦਿੱਤੀ ਸੀ। ਪਰਿਵਾਰ ਕੋਲ ਲਾਇਸੰਸਡ ਅਸਲਾ ਸੀ ਕਿਉਂਕਿ ਅਮੀਰ ਸਿੰਘ ਦੇ ਪਿਤਾ ਦੇ

ਸਮੇਂ ਤੋਂ ਹੀ ਸ਼ਿਕਾਰ ਕਰਨਾ ਉਸ ਦਾ ਇੱਕ ਸ਼ੌਕ ਸੀ।

ਪੁਲਿਸ ਤੇ ਆਰਮੀ ਦੀ ਸਾਂਝੀ ਸ਼ਕਤੀ ਦੀ ਵਰਤੋਂ ਕੀਤੀ ਗਈ ਇਕ ਸਿੱਖ ਪਰਿਵਾਰ ਦੇ ਸੋਲਾਂ ਮੈਂਬਰਾਂ ਨੂੰ ਗ੍ਰਿਫ਼ਤਾਰ ਕਰਨ ਲਈ ਜਿਸ ਵਿਚ ਛੇ ਔਰਤਾਂ ਤੇ ਪੰਜ ਬੱਚੇ ਸ਼ਾਮਿਲ ਸਨ। ਪੁਲਿਸਮੈਨ ਨੇ ਉਹਨਾਂ ਨੂੰ ਲਾਠੀਆਂ ਨਾਲ ਕੁੱਟਿਆ, ਇੱਕ ਟਰੱਕ ਵਿੱਚ ਸੁੱਟ ਲਿਆ ਅਤੇ ਉਹਨਾਂ ਨੂੰ ਦਰੀਆ ਗੰਜ ਪੁਲਿਸ ਸਟੇਸ਼ਨ ਵਿੱਚ ਖਾਣਾ ਦਿੱਤੇ ਬਿਨਾਂ ਸਾਰੀ ਰਾਤ ਰੱਖਿਆ। ਅਗਲੀ ਸਵੇਰ, ਅਮੀਰ ਸਿੰਘ ਦੇ ਪਰਿਵਾਰ ਨੂੰ ਤਿਹਾੜ ਜੇਲ ਵਿੱਚ ਭੇਜ ਦਿੱਤਾ ਗਿਆ ਜਿੱਥੇ ਸਾਰੇ ਮੈਂਬਰ ਹੋਰ ਅੱਠ ਦਿਨਾਂ ਲਈ ਬੰਦੀ ਬਣਾਈ ਰੱਖੇ। ਉਹਨਾਂ ਦਾ ਇਕ ਰਿਸ਼ਤੇਦਾਰ, ਨਰਿੰਦਰ ਸਿੰਘ ਵੀ ਪਰਿਵਾਰ ਦੇ ਨਾਲ ਹੀ ਗ੍ਰਿਫ਼ਤਾਰ ਕੀਤਾ ਗਿਆ ਸੀ, ਪਰ ਕਿਉਂਕਿ ਉਹ ਪੁਲਿਸ ਤੇ ਆਰਮੀ ਦੀ ਗੋਲੀਬਾਰੀ ਵਿੱਚ ਲੱਗੀ ਗੋਲੀ ਨਾਲ ਜ਼ਖ਼ਮੀ ਹੋ ਗਿਆ ਸੀ, ਉਹ ਇਹੋ ਜਿਹੀ ਕੈਦ ਤੋਂ ਬਚ ਨਿਕਲਿਆ। ਨਰਿੰਦਰ ਸਿੰਘ ਨੂੰ ਇੱਕ ਹਸਪਤਾਲ ਲੈਜਾਇਆ ਗਿਆ ਜਿੱਥੇ ਉਹ 23 ਨਵੰਬਰ ਨੂੰ ਅਕਾਲ ਚਲਾਣਾ ਕਰ ਗਿਆ।

ਅਮੀਰ ਸਿੰਘ ਦੇ ਪਰਿਵਾਰ ਦੀ ਗ੍ਰਿਫ਼ਤਾਰੀ ਤੇ ਕੈਦ ਉਹਨਾਂ ਵਿਰੁੱਧ ਦਰਜ ਕੀਤੇ ਗਏ ਇੱਕ ਕਤਲ ਕੇਸ ਦੇ ਸਬੰਧ ਵਿੱਚ ਸੀ ਕਿਉਂਕਿ ਦੂਜੇ ਪਾਸਿਉਂ ਵੀ ਦੋ ਮੌਤਾਂ ਹੋਈਆਂ ਸਨ। ਇੱਕ ਦੰਗਈ, ਮੰਗਲ ਦਾਸ ਅਤੇ ਇੱਕ ਸਿਪਾਹੀ, ਕਿਸ਼ਨ ਬਹਾਦਰ ਗੁਰੰਗ ਪਹਾੜਗੰਜ ਦੀ ਗੋਲੀਬਾਰੀ ਦੌਰਾਨ ਮਾਰੇ ਗਏ ਸਨ। ਸਾਰੇ ਦੁਖਾਂਤਿਕ ਨਾਟਕ ਨੂੰ ਅਗਲੇ ਦਿਨ ਅਖ਼ਬਾਰਾਂ ਵਿੱਚ ਖ਼ੂਬ ਉਭਾਰਿਆ ਗਿਆ, ਕਿਉਂਕਿ ਸੀਨੀਅਰ ਪੁਲਿਸ ਅਫ਼ਸਰ ਅਮੋਦ ਕਾਂਤ ਨੇ ਇਸ ਨੂੰ ਬਹਾਦਰੀ ਦਾ ਮੋੜ ਦੇ ਦਿੱਤਾ। ਅਮੋਦ ਕਾਂਤ ਨੇ ਇਸ ਸਾਂਝੀ ਕਾਰਵਾਈ ਦੀ ਅਗਵਾਈ ਕੀਤੀ ਸੀ, ਇਸ ਕਰਕੇ ਉਸਨੇ ਆਪਣੇ ਤੇ ਆਪਣੇ ਲਫਟੈਣ, ਐੱਸ. ਐੱਸ਼. ਮਾਨਨ ਦੇ ਹੱਕ ਵਿੱਚ ਬਹਾਦਰੀ ਦਾ ਢੰਡੋਰਾ ਪਿਟਿਆ। ਮੁਹਿੰਮ ਵਿੱਚ ਸਿਪਾਹੀ ਗੁਰੰਗ ਦੀ ਮੌਤ ਦਾ ਹਵਾਲਾ ਦੇਂਦਿਆਂ, ਇਹ ਕਹਾਣੀ ਬਣਾਈ ਗਈ ਕਿ ਕਾਂਤ ਤੇ ਮਾਨਨ ਨੇ ਆਪਣੀਆਂ ਜ਼ਿੰਦਗੀਆਂ ਨੂੰ ਖ਼ਤਰੇ ਵਿੱਚ ਪਾ ਕੇ ਸਿੱਖਾਂ ਦੇ ਮੋੜਵੇਂ ਹਮਲੇ ਦੀ ਸੰਭਾਵਨਾ ਨੂੰ ਪਹਿਲੇ ਹੀ ਭਾਂਪ ਲਿਆ ਸੀ। ਅਤੇ ਇਸ ਅਧਾਰ ਤੇ, ਪੁਲਿਸ ਤੇ ਆਰਮੀ ਨੇ ਇੱਕ ਦੂਜੇ ਦੇ ਕਰਮਚਾਰੀਆਂ ਲਈ ਬਹਾਦਰੀ ਦੇ ਅਵਾਰਡਾਂ ਦੀ ਸਿਫ਼ਾਰਸ਼ ਕਰ ਦਿੱਤੀ।

ਜੂਨ 1985 ਵਿੱਚ, ਰਾਜੀਵ ਗਾਂਧੀ ਸਰਕਾਰ ਨੇ ਅਮੋਦ ਕਾਂਤ, ਮਾਨਨ ਅਤੇ ਮ੍ਰਿਤਕ ਸਿਪਾਹੀ ਨੂੰ ਬਹਾਦਰੀ ਅਵਾਰਡ ਪ੍ਰਦਾਨ ਕਰ ਦਿੱਤੇ। ਅਵਾਰਡ ਦੇ ਸ਼ੋਭਾ-ਪੱਤਰ ਵਿੱਚ ਲਿਖਿਆ ਸੀ ਕਿ ਅਮੋਦ ਕਾਂਤ ਤੇ ਮਾਨਨ ਨੇ 'ਉੱਘੀ ਬਹਾਦਰੀ, ਦਲੇਰੀ ਤੇ ਡਿਊਟੀ ਪ੍ਰਤੀ ਉੱਚ ਪੱਧਰੀ ਸ਼ਰਧਾ ਵਿਖਾਈ' ਸੀ। ਬਹਾਦਰੀ ਉਹਨਾਂ ਉਦੋਂ ਵਿਖਾਈ ਜਦੋਂ, ਸ਼ੋਭਾ-ਪੱਤਰ ਅਨੁਸਾਰ, ਉਹਨਾਂ ਤੇ ਪਹਾੜਗੰਜ ਘਰ 'ਚੋਂ 'ਕੁਝ ਸ਼ਰਾਰਤੀਆਂ ਨੇ ਅੰਧਾ-ਧੁੰਦ ਗੋਲਾਬਾਰੀ ਸ਼ੁਰੂ ਕਰ ਦਿੱਤੀ ਸੀ।' ਅਤੇ ਜਦੋਂ ਉਹਨਾਂ 'ਗੋਲੀ ਚਾਲਕਾਂ' ਨੇ ਮਹਿਸੂਸ ਕਰ ਲਿਆ ਕਿ ਉਹਨਾਂ ਨੂੰ 'ਦਬਾ ਲਿਆ ਗਿਆ' ਹੈ, ਉਹਨਾਂ ਨੇ 'ਹਥਿਆਰ ਸੁੱਟਣ ਦਾ ਫ਼ੈਸਲਾ ਕਰ ਲਿਆ' ਅਤੇ, ਇਸ ਤਰ੍ਹਾਂ 'ਸੋਲਾਂ ਆਦਮੀਆਂ ਨੂੰ ਹਿਰਾਸਤ ਵਿੱਚ

ਲੈ ਲਿਆ ਗਿਆ ਸੀ।' ਪਰ ਸ਼ੋਭਾ-ਪੱਤਰ ਨੇ ਅਣਸੁਖਾਵੇਂ ਤੱਥਾਂ ਤੋਂ ਪਾਸਾ ਵੱਟ ਲਿਆ: ਕਿ ਸੋਲਾਂ ਗ੍ਰਿਫ਼ਤਾਰ ਸ਼ਖ਼ਸ ਬਹੁਤੇ ਔਰਤਾਂ ਤੇ ਬੱਚੇ ਸਨ, ਅਤੇ ਸਾਰੇ ਕਥਿੱਤ ਗੋਲੀ ਚਲਾਉਣ ਵਾਲੇ ਇੱਕ ਸੰਯੁਕਤ ਪਰਿਵਾਰ ਦੇ ਮੈਂਬਰ ਸਨ, ਅਤੇ ਉਹਨਾਂ ਨੇ ਆਪਣੇ ਘਰ 'ਚੋਂ ਸਵੈ-ਰੱਖਿਆ ਵਿੱਚ ਸਾਥੀ ਸਿੱਖਾਂ ਦੀ ਕਤਲੇ-ਆਮ ਦੀ ਪਿੱਠ ਭੂਮੀ ਵਿੱਚ ਗੋਲੀ ਚਲਾਈ ਸੀ।

ਕੋਈ ਤਿੰਨ ਸਾਲ ਬਾਅਦ, ਰਾਜੀਵ ਗਾਂਧੀ ਸਰਕਾਰ ਨੇ ਅੱਧ-ਪਚੱਧੇ ਤਰੀਕੇ ਨਾਲ ਸੱਚ ਮੰਨਿਆ, ਜਦੋਂ ਇਸ ਨੇ ਇੱਕ ਨੀਤੀ ਫੈਸਲਾ ਲਿਆ ਕਿ 1984 ਕਤਲੇ-ਆਮ ਵਿੱਚ ਸਿੱਖਾਂ 'ਤੇ ਥੋਪੇ ਕੇਸਾਂ ਨੂੰ ਵਾਪਸ ਲੈ ਲਿਆ ਜਾਏ। ਮਿਸ਼ਰਾ ਕਮਿਸ਼ਨ ਵੱਲੋਂ 1984 ਦੀ ਕਤਲੇ-ਆਮ ਤੋਂ ਸਾਫ਼ ਬਰੀ ਹੋ ਜਾਣ ਪਿੱਛੋਂ ਰਾਜੀਵ ਗਾਂਧੀ ਸਰਕਾਰ ਨੇ 1987 ਵਿੱਚ ਬਦਨੀਤੀ ਨਾਲ ਪਿੱਛਾ ਕਰਨ ਦੇ ਮੁੱਦੇ ਨੂੰ ਬਿਨ ਬੋਲਿਆਂ ਕਬੂਲ ਕਰ ਲਿਆ।

ਅਮੀਰ ਸਿੰਘ ਦੇ ਪਰਿਵਾਰ ਵਿਰੁੱਧ ਕਤਲ ਕਾਰਵਾਈ ਨੂੰ ਵਾਪਸ ਲੈਣ ਦੀ ਕੋਸ਼ਿਸ਼ ਵਿੱਚ, ਮੁਕੱਦਮਾ ਪੈਰਵੀ ਨੇ ਸੈਂਟਰਲ ਫੋਰੈਨਸਿਕ ਲਬਾਰੇਟਰੀ (ਸੀ. ਐੱਫ. ਐੱਸ. ਐੱਲ.) ਦੀ ਬਲਿਸਟਿਕ ਰਿਪੋਰਟ 'ਤੇ ਨਿਰਭਰ ਕੀਤਾ, ਜਿਹੜੀ ਸਪਸ਼ਟ ਨਿਰਣਾ ਨਾ ਦੇ ਸਕੀ ਕਿ ਕੀ ਗੋਲੀਆਂ ਜਿਹਨਾਂ ਨੇ ਪਹਾੜਗੰਜ ਵਿੱਚ ਸਿਪਾਹੀ ਤੇ ਦੰਗਈ ਨੂੰ ਮਾਰਿਆ ਸੀ, ਉਸ ਅਸਲੇ ਵਿੱਚੋਂ ਸਨ ਜਿਹੜੇ ਅਮੀਰ ਸਿੰਘ ਦੇ ਪਰਿਵਾਰ ਤੋਂ ਬਰਾਮਦ ਕੀਤੇ ਗਏ ਸਨ। ਇਸ ਦੇ ਉਲਟ, ਬਲਿਸਟਿਕ ਰਿਪੋਰਟ ਨੇ ਉਸ ਸੰਭਾਵਨਾ ਵੱਲ ਇਸ਼ਾਰਾ ਕੀਤਾ ਜਿਸ ਅਨੁਸਾਰ ਗੋਲੀਆਂ ਇੱਕ .303 ਰਾਈਫ਼ਲ 'ਚੋਂ ਗਈਆਂ ਸਨ, ਜਿਸ ਨੂੰ ਆਮ ਤੌਰ 'ਤੇ ਪੁਲਿਸ ਵਰਤਦੀ ਹੈ। ਇਸ ਲਈ, ਸੀ. ਐੱਫ. ਐੱਸ. ਐੱਲ. ਰਿਪੋਰਟ ਸਿੱਖ ਪਰਿਵਾਰ ਦੇ ਬਚਾਓ ਵੱਲ ਝੁਕ ਗਈ ਕਿ ਜਿਹੜੇ ਦੋ ਬੰਦੇ - ਇਕ ਸਿਪਾਹੀ ਤੇ ਇਕ ਦੰਗਈ ਮਾਰੇ ਗਏ ਸਨ - ਉਹ ਪੁਲਿਸ ਤੇ ਆਰਮੀ ਦੀ ਕਰਾਸ ਫ਼ਾਇਰਿੰਗ ਵਿੱਚ ਮਰੇ ਸਨ।

ਇਸ ਅਨੁਸਾਰ, ਦਸੰਬਰ 1988 ਵਿੱਚ, ਐਡੀਸ਼ਨਲ ਸੈਸ਼ਨ ਜੱਜ, ਐੱਸ. ਪੀ. ਸਿੰਘ ਚੌਧਰੀ ਨੇ ਅਮੀਰ ਸਿੰਘ ਦੇ ਪਰਿਵਾਰ ਦੇ ਸਾਰੇ ਮੈਂਬਰਾਂ ਨੂੰ ਕਤਲ ਦੋਸ਼ ਤੋਂ ਬਰੀ ਕਰ ਦਿੱਤਾ। ਰਿਹਾਈ ਹੁਕਮ ਕਹਿੰਦਾ ਹੈ :

ਸਰਕਾਰੀ ਵਕੀਲ ਨੇ 28.7.87 ਨੂੰ ਇਹ ਕਹਿੰਦਿਆਂ ਇੱਕ ਅਰਜ਼ੀ ਦਾਇਰ ਕਰ ਦਿੱਤੀ ਕਿ ਦਿੱਲੀ ਪ੍ਰਸ਼ਾਸਨ ਨੇ ਮੁਕੱਦਮੇ ਨੂੰ ਵਾਪਸ ਲੈਣ ਦਾ ਫ਼ੈਸਲਾ ਕਰ ਲਿਆ ਹੈ, ਇਸ ਵਜ੍ਹਾ ਕਰਕੇ ਕਿ ਸੀ ਐੱਫ. ਐੱਸ. ਐੱਲ. ਰਿਪੋਰਟ ਪੈਰਵੀ ਕੇਸ ਨੂੰ ਸਮਰਥਨ ਨਹੀਂ ਦੇਂਦੀ; ਕਿ ਮਾਹਰਾਂ ਦੀ ਰਾਇ ਅਨੁਸਾਰ, ਮ੍ਰਿਤਕ ਮੰਗਲ ਦਾਸ ਤੇ ਕ੍ਰਿਸ਼ਨ ਬਹਾਦਰ ਦੇ ਸਰੀਰਾਂ 'ਚੋਂ ਨਿਕਲੀਆਂ ਗੋਲੀਆਂ ਦੋਸ਼ੀਆਂ ਦੇ ਆਰਮਜ਼ 'ਚੋਂ ਨਹੀਂ ਸਨ ਚਲਾਈਆਂ ਗਈਆਂ; ਕਿ ਇਹ ਰਿਪੋਰਟ ਨਹੀਂ ਮੰਨਦੀ ਕਿ ਮ੍ਰਿਤਕਾਂ ਦੇ ਜ਼ਖ਼ਮ ਉਹਨਾਂ ਗੋਲੀਆਂ ਨਾਲ ਹੋਏ ਸਨ ਜਿਹੜੀਆਂ ਦੋਸ਼ੀਆਂ ਤੋਂ ਬਰਾਮਦ ਹੱਥਿਆਰਾਂ ਤੋਂ ਚਲਾਏ ਗਏ ਸਨ।

ਭਾਵੇਂ ਉਹਨਾਂ ਨੂੰ ਬਹੁਤ ਪਹਿਲੇ ਬਰੀ ਹੋ ਜਾਣਾ ਚਾਹੀਦਾ ਸੀ, ਫੇਰ ਵੀ ਉਹ ਆਪਣੇ ਆਪ ਮੁਆਵਜ਼ੇ ਦੇ ਹੱਕਦਾਰ ਨਹੀਂ ਬਣੇ ਜੋ ਸਿੱਖ ਪਰਿਵਾਰਾਂ ਦਾ ਹੱਕ ਸੀ ਜਿਹੜੇ

ਕਤਲੇ-ਆਮ ਵਿੱਚ ਧਾੜਾਂ ਵੱਲੋਂ ਮਾਰੇ ਗਏ ਸਨ। ਕਿਉਂਕਿ ਅਮੀਰ ਸਿੰਘ ਨੂੰ ਪੁਲਿਸ ਦੀ ਬਹਾਦਰੀ ਦੀ ਕਹਾਣੀ ਵਿੱਚ ਇੱਕ ਅਪਰਾਧੀ ਦਰਸਾਇਆ ਗਿਆ ਸੀ, ਉਹਨਾਂ ਨੂੰ 'ਪੀੜਤ ਹੋਇਆਂ' ਦੀ ਸਰਕਾਰੀ ਲਿਸਟ ਵਿੱਚ ਸ਼ਾਮਲ ਨਹੀਂ ਸੀ ਕੀਤਾ ਗਿਆ। ਸਰਕਾਰ ਵੱਲੋਂ ਅਮੀਰ ਸਿੰਘ ਨੂੰ ਇੱਕ ਸ਼ਿਕਾਰ ਹੋਇਆਂ ਦੀ ਸ਼੍ਰੇਣੀ ਵਿੱਚ ਸ਼ਾਮਲ ਕੀਤੇ ਜਾਣ, ਤੇ ਇਸ ਅਧਾਰ 'ਤੇ ਮੁਆਵਜ਼ੇ ਦੀ ਅਦਾਇਗੀ ਲੈਣ ਵਾਸਤੇ, ਉਸ ਦੇ ਪਰਿਵਾਰ ਨੂੰ ਇੱਕ ਦਹਾਕਾ ਹੋਰ ਸੰਘਰਸ਼ ਕਰਨਾ ਪਿਆ।

ਪਰਿਵਾਰ ਦੀ ਇੱਜ਼ਤ ਮੁੜ ਬਹਾਲ ਹੋ ਜਾਣ ਨੇ ਅਮੀਰ ਸਿੰਘ ਦੇ ਪੁੱਤਰ, ਤਰਲੋਕ ਸਿੰਘ ਨੂੰ ਦਲੇਰ ਕਰ ਦਿੱਤਾ ਤੇ 2000 ਵਿੱਚ ਨਿਯੁਕਤ ਹੋਈ ਨਵੀਂ ਨਿਆਇਕ ਜਾਂਚ ਅੱਗੇ ਉਸ ਨੇ ਪੁਲਿਸ ਨੂੰ ਦੋਸ਼ੀ ਦੱਸਦਿਆਂ ਇੱਕ ਹਲਫ਼ਨਾਮਾ ਦਾਇਰ ਕਰ ਦਿੱਤਾ। ਪੀੜਤਾਂ ਦੀ ਕੀਮਤ ਤੇ ਅਮੋਦ ਕਾਂਤ ਵੱਲੋਂ ਆਪਣੀ ਨਿੱਜੀ ਸ਼ਾਨ ਦੇ ਵਿਖਾਵੇ ਲਈ ਕੀਤੀਆਂ ਸਾਜ਼ਿਸ਼ਾਂ ਨੂੰ ਦੁਹਰਾਉਂਦਿਆਂ, ਤਰਲੋਕ ਸਿੰਘ ਨੇ ਜਸਟਿਸ ਨਾਨਾਵਤੀ ਕਮਿਸ਼ਨ ਨੂੰ ਬੇਨਤੀ ਕੀਤੀ ਕਿ ਅਫ਼ਸਰ ਨੂੰ ਉਸ ਦੇ ਅਵਾਰਡ ਤੋਂ ਵਾਂਝਿਆ ਕੀਤਾ ਜਾਏ। *ਦੀ ਇੰਡੀਅਨ ਐਕਸਪ੍ਰੈੱਸ* ਨੇ ਤਰਲੋਕ ਸਿੰਘ ਦੇ ਖੁਲਾਸੇ ਨੂੰ ਮੁੱਖ ਸੁਰਖ਼ੀ ਵਿੱਚ ਰਿਪੋਰਟ ਕੀਤਾ: 'ਅਮੋਦ ਕਾਂਤ ਦਾ ਗੈਲੈਂਟਰੀ ਮੈਡਲ ਇੱਕ ਸ਼ਰਮਿੰਦਗੀ ਦਾ ਬਿੱਲਾ ਹੈ।'

ਨਾਨਾਵਤੀ ਕਮਿਸ਼ਨ ਨੇ ਅਮੋਦ ਕਾਂਤ ਤੇ ਮਾਨਨ ਨੂੰ ਨੋਟਿਸ ਦਿੱਤੇ ਤੇ ਉਨ੍ਹਾਂ ਕੋਲੋਂ ਪਹਾੜਗੰਜ ਗੋਲੀਬਾਰੀ ਦੇ ਸਿਲਸਿਲੇ ਵਿਚ ਉਨ੍ਹਾਂ ਦੇ ਵਿਹਾਰ ਦੀ ਸਫ਼ਾਈ ਮੰਗੀ। ਪਰ ਜਦੋਂ 2005 ਵਿੱਚ ਨਿਰਣਾ ਦੇਣ ਦਾ ਸਮਾਂ ਆਇਆ, ਕਮਿਸ਼ਨ ਅਸਲੀਅਤ ਵਿੱਚ ਦਰੱਖ਼ਤਾਂ ਖ਼ਾਤਰ ਜੰਗਲ ਨੂੰ ਗੁਆ ਬੈਠਾ ਸੀ। ਸਿੱਖਾਂ ਦੇ ਕਤਲੇ-ਆਮ ਦੇ ਪਿਛੋਕੜ ਵਿੱਚ ਇੱਕ ਸਿੱਖ ਪਰਿਵਾਰ ਨੂੰ ਗ੍ਰਿਫ਼ਤਾਰ ਕਰਕੇ ਪੁਲਿਸ ਅਫ਼ਸਰਾਂ ਦਾ ਬਹਾਦਰੀ ਅਵਾਰਡ ਲੈਣ ਦੇ ਬੇਤੁਕੇਪੰਨ ਦੀ ਗੱਲ ਤਾਂ ਦੂਰ, ਨਿਰਣਾ ਕਰਨ ਲਈ ਕਮਿਸ਼ਨ ਨੇ ਇਹ ਸਾਬਤ ਕਰਨ ਦੀ ਪੁਰਜ਼ੋਰ ਕੋਸ਼ਿਸ਼ ਕੀਤੀ ਕਿ ਮੁਸੀਬਤ ਵਿੱਚ ਘਿਰੇ ਪਰਿਵਾਰ ਨੇ 'ਅੰਧਾਧੁੰਦ ਗੋਲੀ ਚਲਾਈ' ਸੀ। ਇਸ ਨੇ ਅਮੋਦ ਕਾਂਤ ਵਿਰੁੱਧ ਇਹ ਦੋਸ਼ ਵੀ ਨਾਮਨਜ਼ੂਰ ਕਰ ਦਿੱਤਾ ਕਿ ਦੰਗਈ ਧਾੜ ਦੇ ਖ਼ਿਲਾਫ਼ ਕੋਈ ਕਾਰਵਾਈ ਕਰਨ ਦੀ ਬਜਾਏ, ਉਹ 'ਜਿਹੜੇ ਲੋਕ ਅਪਣੀ ਰੱਖਿਆ ਕਰ ਰਹੇ ਸਨ ਉਨ੍ਹਾਂ ਨਾਲ ਸਖ਼ਤ' ਸੀ।

ਆਪਣੇ ਨਿਰਣੇ ਦੀ ਪੁਸ਼ਟੀ ਕਰਨ ਦੀ ਕੋਸ਼ਿਸ਼ ਵਿੱਚ ਕਿ ਉਸ ਨੇ ਪਹਾੜਗੰਜ ਵਿਖੇ ਕੋਈ 'ਸਿੱਖ ਵਿਰੋਧੀ ਰਵੱਈਆ' ਨਹੀਂ ਵਿਖਾਇਆ, ਕਮਿਸ਼ਨ ਨੇ ਇੱਕ ਅਸਬੰਧਤ ਮੌਕੇ ਦਾ ਹਵਾਲਾ ਦਿੱਤਾ ਜਿੱਥੇ ਅਮੋਦ ਕਾਂਤ ਨੇ ਕਥਿੱਤ ਤੌਰ ਤੇ ਇੱਕ ਉੱਚੇ ਅਫ਼ਸਰ (ਐਚ. ਸੀ. ਜਾਦਵ), ਅਤੇ ਇੱਕ ਕਾਂਗਰਸ ਲੀਡਰ (ਧਰਮ ਦਾਸ ਸ਼ਾਸਤਰੀ) ਦੇ ਦਬਾਅ ਦਾ ਮੁਕਾਬਲਾ ਕੀਤਾ ਸੀ, ਜਦੋਂ ਉਹ ਉਸ ਕੋਲੋਂ ਇੱਕ ਦੰਗਈ ਨੂੰ ਰਿਹਾ ਕਰਾਉਣਾ ਚਾਹੁੰਦਾ ਸੀ ਜਿਸ ਨੇ ਸਿੱਖਾਂ ਨੂੰ ਲੁੱਟਿਆ ਸੀ। ਨਾਲ ਹੀ, ਕਮਿਸ਼ਨ ਨੇ ਇੱਕ ਜ਼ਿਆਦਾ ਸੰਗਤੀ ਮੁੱਦੇ ਬਾਰੇ ਇਕ ਲਫ਼ਜ਼ ਵੀ ਕਹਿਣਾ ਠੀਕ ਨਾ ਸਮਝਿਆ ਕਿ ਭਾਵੇਂ ਪਹਾੜਗੰਜ ਪਰਿਵਾਰ ਸਵੈ-ਰੱਖਿਆ ਦੀਆਂ ਹੱਦਾਂ ਪਾਰ ਕਰ ਚੁੱਕਿਆ ਸੀ ਅਤੇ ਦੋ ਬੰਦਿਆਂ ਨੂੰ ਗੋਲੀ ਨਾਲ ਮਾਰ ਦਿੱਤਾ ਸੀ – ਕੀ ਰਾਜੀਵ ਗਾਂਧੀ ਸਰਕਾਰ ਨੇ 1984 ਦੇ ਕਤਲੇ-ਆਮ ਦੇ ਪ੍ਰਸੰਗ

ਵਿੱਚ ਘੇਰੇ 'ਚ ਆਇਆਂ ਨੂੰ ਗ੍ਰਿਫ਼ਤਾਰ ਕਰਨ ਵਾਲੇ ਨੂੰ ਬਹਾਦਰੀ ਅਵਾਰਡ ਦੇ ਕੇ ਜ਼ਖ਼ਮਾਂ 'ਤੇ ਨਮਕ ਨਹੀਂ ਸੀ ਛਿੜਕਿਆ?

ਭਾਵੇਂ ਕਮਿਸ਼ਨ ਨੇ ਇਸ ਮਹੱਤਵਪੂਰਨ ਸਵਾਲ ਦਾ ਜੁਆਬ ਨਹੀਂ ਦਿੱਤਾ ਸੀ, ਪਰ ਪ੍ਰਭਾਵਿਤ ਪਰਿਵਾਰ ਨੇ ਉੱਤਰ ਲੈਣ ਦੀ ਤਲਾਸ਼ ਵਿੱਚ ਗੋਡੇ ਨਹੀਂ ਸਨ ਟੇਕੇ। ਇਹ ਠੀਕ ਤਰ੍ਹਾਂ ਜਾਣਨ ਲਈ ਕਿ ਕਿਸ ਅਧਾਰ 'ਤੇ ਅਮੋਦ ਕਾਂਤ ਤੇ ਮਾਨਨ ਨੂੰ ਬਹਾਦਰੀ ਅਵਾਰਡ ਦਿੱਤੇ ਗਏ ਸਨ, 2007 ਵਿੱਚ ਪਰਿਵਾਰ ਦੇ ਇੱਕ ਮੈਂਬਰ (ਅਮਰੀਕ ਸਿੰਘ) ਨੇ ਦਿੱਲੀ ਹਾਈ ਕੋਰਟ ਵਿੱਚ ਇੱਕ ਮੁਕੱਦਮਾ ਦਾਇਰ ਕਰ ਦਿੱਤਾ। ਅਵਾਰਡ ਦੇ ਭੁੱਖਿਆਂ ਵੱਲੋਂ ਉਸ ਦੇ ਪਰਿਵਾਰ ਦੀ ਹੋਈ ਤਬਾਹੀ ਨੂੰ ਗਿਣਾਉਂਦਿਆਂ ਉਸ ਨੇ ਨਿਆਇਕ ਦਖ਼ਲਅੰਦਾਜ਼ੀ ਵਾਸਤੇ ਇੱਕ ਮਜ਼ਬੂਤ ਕੇਸ ਬਣਾਇਆ। ਨਾਬਾਲਗਾਂ 'ਚੋਂ ਦੋ, ਇੱਕ ਮੁੰਡਾ ਤੇ ਇੱਕ ਕੁੜੀ, ਨਜ਼ਰਬੰਦੀ ਦੇ ਸਦਮੇ 'ਚੋਂ ਕਦੀ ਵੀ ਪਹਿਲੀ ਹਾਲਤ ਵਿੱਚ ਨਾ ਆ ਸਕੇ ਅਤੇ ਚੰਦ ਇੱਕ ਸਾਲਾਂ ਵਿੱਚ ਮਰ ਗਏ ਸਨ।

ਨਵੇਂ ਲਾਗੂ ਹੋਏ ਸੂਚਨਾ ਦੇ ਹੱਕ ਦੇ ਕਾਨੂੰਨ ਦੀ ਭਾਵਨਾ ਅਨੁਸਾਰ, ਹਾਈ ਕੋਰਟ ਨੇ ਮੂਲ ਫ਼ਾਈਲ ਮੰਗਵਾ ਲਈ ਜਿਸ 'ਤੇ ਰਾਜੀਵ ਗਾਂਧੀ ਸਰਕਾਰ ਨੇ ਰਾਸ਼ਟਰਪਤੀ ਜ਼ੈਲ ਸਿੰਘ ਨੂੰ ਸੁਝਾਅ ਦਿੱਤਾ ਸੀ ਕਿ ਇਹ ਦੋ ਅਫ਼ਸਰਾਂ ਨੂੰ ਬਹਾਦਰੀ ਅਵਾਰਡਜ਼ ਦਿੱਤੇ ਜਾਣ। ਹੋਰ ਗੱਲਾਂ ਦੇ ਅਲਾਵਾ ਅਰਜ਼ੀਕਰਤਾ ਨੇ ਜਾਣਨ ਦੀ ਕੋਸ਼ਿਸ਼ ਕੀਤੀ ਹੈ ਕਿ ਕੀ ਫ਼ਾਈਲ ਨੇ ਰਾਸ਼ਟਰਪਤੀ ਕੋਲ ਖੁਲਾਸਾ ਕੀਤਾ ਹੈ ਕਿ ਪਹਾੜਗੰਜ ਹਾਊਸ 'ਚੋਂ ਗ੍ਰਿਫਤਾਰ ਕੀਤੇ ਗਏ ਕਥਿੱਤ 'ਅੰਧਾਧੁੰਦ ਗੋਲੀ ਚਲਾਉਣ ਵਾਲੇ' ਅਸਲ ਵਿੱਚ ਉੱਥੇ ਰਹਿ ਰਹੇ ਇੱਕ ਸੰਯੁਕਤ ਪਰਿਵਾਰ ਦੇ ਸੋਲਾਂ ਮੈਂਬਰ ਸਨ ਅਤੇ ਗ੍ਰਿਫ਼ਤਾਰ ਕੀਤੇ ਗਏ ਸ਼ਖ਼ਸਾਂ ਵਿੱਚ ਛੇ ਔਰਤਾਂ ਅਤੇ ਪੰਜ ਬੱਚੇ ਸਨ। ਆਖ਼ਿਰ ਲੋਗ ਠੀਕ ਹੀ ਕਹਿੰਦੇ ਹਨ ਕਿ ਸ਼ੈਤਾਨ ਦਾ ਪਤਾ ਵਿਸਥਾਰ ਵਿੱਚ ਜਾਣ ਨਾਲ ਲੱਗਦਾ ਹੈ।

ਗਿਆਨੀ ਸੋਹਣ ਸਿੰਘ ਸੀਤਲ ਜੀ ਦੇ ਸ਼ਗਿਰਦ

ਇੰਟਰਨੈਸ਼ਨਲ ਪੰਥਕ ਢਾਡੀ ਜੱਥਾ

# ਗਿ: ਸਰੂਪ ਸਿੰਘ ਕੜਿਆਣਾ

(ਗੋਲਡ ਮੈਡਲਿਸਟ)



**98150-03075**

ਸਾਥੀ : ਲਖਵੀਰ ਸਿੰਘ ਤਲਵਣ - 98155-42247

ਸਾਥੀ : ਰਛਪਾਲ ਸਿੰਘ ਮੁੱਲਾਪੁਰੀ - 99140-00127

ਸਾਰੰਗੀ ਮਾ.: ਹਰਦੀਪ ਸਿੰਘ ਤਲਵਣ - 98141-51218



ਪਿੰਡ-ਕੜਿਆਣਾ ਤਹਿ. ਫਿਲੌਰ-144410 ਜਿਲ੍ਹਾ ਜਲੰਧਰ

E-mail. dhadikadiana@hotmail.com

www. dhadikadiana.com

# ਆਪ-ਬੀਤੀ

ਤਰੀਕ ਸੀ 31 ਅਕਤੂਬਰ 1984। ਦਿੱਲੀ ਹਾਈ ਕੋਰਟ ਵਿੱਚ ਪਹੁੰਚਣ ਤਕ ਖ਼ਬਰ ਨੂੰ ਇੱਕ ਘੰਟੇ ਤੋਂ ਜ਼ਿਆਦਾ ਸਮਾਂ ਲੱਗਾ। ਤਾਂ ਵੀ, ਪਹਿਲੀ ਸੂਚਨਾ ਅਧੂਰੀ ਸੀ। ਇੰਦਰਾ ਗਾਂਧੀ ਨੂੰ ਗੋਲੀ ਮਾਰ ਦਿੱਤੀ ਗਈ ਹੈ। ਕਿਸ ਨੇ ਘੋੜਾ ਦੱਬਿਆ ਸੀ, ਇਸ ਬਾਰੇ ਕੋਈ ਵਿਸਥਾਰ ਨਹੀਂ, ਪਰ ਗੋਲੀਆਂ ਨੇ ਉਸ ਨੂੰ ਬੁਰੀ ਤਰ੍ਹਾਂ ਜ਼ਖ਼ਮੀ ਕਰ ਦਿੱਤਾ ਹੋਇਆ ਸੀ।

ਉਸ ਹਿਰਦੇਵੇਦਕ ਖ਼ਬਰ ਤੋਂ ਮੇਰੇ ਸੰਭਲਣ ਤੋਂ ਪਹਿਲਾਂ, ਮੇਰੇ ਸਾਥੀ ਵਕੀਲ ਕਹਾਣੀਆਂ ਨਾਲ ਭਿਣ ਭਿਣਾ ਰਹੇ ਸਨ ਕਿ ਕਿਵੇਂ ਸਵੇਰੇ ਆਪਣੀ ਰਿਹਾਇਸ਼ 'ਤੇ ਹੀ ਉਸ ਦੇ ਕੁਝ ਇੱਕ ਗਾਰਡਾਂ ਨੇ ਸ੍ਰੀਮਤੀ ਇੰਦਰਾ ਗਾਂਧੀ ਨੂੰ ਗੋਲੀ ਮਾਰ ਦਿੱਤੀ ਸੀ। ਹਮਲਾਵਰਾਂ ਦੀ ਪਹਿਚਾਣ ਹਾਲੀ ਸਪਸ਼ਟ ਨਹੀਂ ਸੀ, ਸਵਾਏ ਇਸ ਦੇ ਕਿ ਉਹਨਾਂ ਦੇ ਨਾਮ ਦੇ ਪਿੱਛੇ ਸਿੰਘ ਲੱਗਦਾ ਸੀ।

ਮੇਰੀਆਂ ਅੱਖਾਂ ਅਗੇ ਜੂਨ 1984 ਦੇ ਉਪਰੇਸ਼ਨ ਬਲਯੂ ਸਟਾਰ ਦਾ ਦ੍ਰਿਸ਼ ਸਾਹਮਣੇ ਆ ਗਿਆ ਜਦੋਂ ਫ਼ੌਜ ਸਿੱਖਾਂ ਦੇ ਸਭ ਤੋਂ ਪਵਿੱਤਰ ਅਸਥਾਨ ਸਵਰਨ ਮੰਦਰ (ਗੋਲਡਨ ਟੈਂਪਲ) ਵਿੱਚ ਦਾਖ਼ਲ ਹੋਈ ਸੀ ਤੇ ਸੈਂਕੜੇ ਅਤਿਵਾਦੀਆਂ ਦੀ ਹੱਤਿਆ ਕਰਦਿਆਂ ਭੋਲੇ ਯਾਤਰੀ ਵੀ ਮਾਰੇ ਗਏ ਸਨ। ਇਸ ਪਿੱਠ ਭੂਮੀ ਵਿਚ ਮੈਂ ਸੁਭਾਵਕ ਹੀ ਡਰ ਗਿਆ ਕਿ ਸ੍ਰੀਮਤੀ ਗਾਂਧੀ 'ਤੇ ਹੋਏ ਹਮਲੇ ਦਾ ਇੱਕ ਸਿੱਖ ਪਹਿਲੂ ਵੀ ਹੋ ਸਕਦਾ ਸੀ।

ਕਿਉਂਕਿ ਮੈਂ ਆਪ ਇੱਕ ਸਿੱਖ ਹਾਂ, ਇੱਕ ਸਾਥੀ ਨੇ ਮੇਰੇ ਫ਼ਿਕਰ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ। 'ਸਿੰਘ ਦਾ ਜ਼ਰੂਰੀ ਤੌਰ ਤੇ ਭਾਵ ਇਹ ਨਹੀਂ ਕਿ ਉਹ ਸਿੱਖ ਹਨ,' ਉਸ ਕਿਹਾ। ਸੱਚ ਹੈ ਕਿ ਉੱਤਰੀ ਭਾਰਤ ਵਿੱਚ ਸਿੰਘ ਇੱਕ ਕਾਫ਼ੀ ਆਮ ਉਪ-ਨਾਂ ਹੈ। ਪਰ ਫਿਰ ਵੀ, ਭਾਵੇਂ ਸਾਰੇ ਸਿੰਘ ਸਿੱਖ ਨਹੀਂ ਹੁੰਦੇ, ਸਾਰੇ ਸਿੱਖ ਤਾਂ ਸਿੰਘ ਹੁੰਦੇ ਹਨ।

ਅੰਦਾਜ਼ੇ ਛੇਤੀ ਖ਼ਤਮ ਹੋ ਗਏ। ਸਰਕਾਰ-ਨਿਯੰਤਰਤ ਆਲ ਇੰਡੀਆ ਰੇਡੀਓ ਨੇ ਪੁਸ਼ਟੀ ਕਰ ਦਿੱਤੀ ਕਿ ਦੋਵੇਂ ਹਮਲਾਵਰ ਸਿੱਖ ਸਨ ਅਤੇ ਛੇਤੀ ਹੀ ਅਖ਼ਬਾਰਾਂ ਨੇ ਵਿਸ਼ੇਸ਼ ਦੁਪਹਿਰ ਦੇ ਅੰਕ ਕੱਢ ਦਿੱਤੇ ਜਿਸ ਵਿਚ ਸ੍ਰੀਮਤੀ ਇੰਦਰਾ ਗਾਂਧੀ ਦੀ ਮੌਤ ਦੀ ਪੁਸ਼ਟੀ ਕਰ ਦਿੱਤੀ ਗਈ।

ਜੱਜਾਂ ਨੇ ਹਾਈ ਕੋਰਟ ਦੀਆਂ ਉਸ ਦਿਨ ਦੀਆਂ ਸਾਰੀਆਂ ਕਾਰਵਾਈਆਂ ਮੁਲਤਵੀ ਕਰ ਦਿੱਤੀਆਂ। ਮੈਂ ਸੋਚਿਆ ਕਿ ਮੇਰੀ ਪਤਨੀ ਦੇ ਕੰਮ-ਥਾਂ 'ਤੇ ਵੀ ਏਦਾਂ ਦਾ ਹੀ ਵਿਘਨ ਪੈਣ ਦੀ ਸੰਭਾਵਨਾ ਹੈ, ਸੋ ਮੈਂ ਉਸ ਨੂੰ ਲਿਆਉਣ ਲਈ ਪੱਛਮੀ ਦਿੱਲੀ ਵਿੱਚ ਨਰੈਣਾ ਵੱਲ ਆਪਣਾ ਮੋਟਰਸਾਈਕਲ ਤੋਰ ਲਿਆ। ਪਰ ਜਦ ਮੈਂ ਕੰਪਨੀ ਦੇ ਦਫ਼ਤਰ ਪਹੁੰਚਿਆ ਜਿੱਥੇ ਉਹ ਫੂਡ ਟੈਕਨਾਲੋਜਿਸਟ ਵੱਜੋਂ ਕੰਮ ਕਰਦੀ ਸੀ, ਮੈਂ ਬਹੁਤ ਹੈਰਾਨ ਹੋਇਆ ਜਦ

ਮੈਨੂੰ ਦੱਸਿਆ ਗਿਆ ਕਿ ਇਹ ਦਫ਼ਤਰ ਤਾਂ ਰੋਜ਼ਾਨਾ ਸਮੇਂ 'ਤੇ ਸ਼ਾਮ 5.30 ਵਜੇ ਹੀ ਬੰਦ ਹੋਵੇਗਾ।

ਹਾਈ ਕੋਰਟ ਤੋਂ ਚੱਲਣ ਤੋਂ ਪਹਿਲਾਂ ਮੈਨੂੰ ਸ਼ਾਇਦ ਉਸ ਨੂੰ ਫ਼ੋਨ ਕਰ ਲੈਣਾ ਚਾਹੀਦਾ ਸੀ। ਉਹਨਾਂ ਦਿਨਾਂ ਵਿਚ ਮੋਬਾਈਲ ਤਾਂ ਹੁੰਦੇ ਨਹੀਂ ਸਨ ਤੇ ਫ਼ੋਨ ਕਰਨਾ ਏਨਾ ਆਸਾਨ ਨਹੀਂ ਸੀ ਹੁੰਦਾ। ਪਬਲਿਕ ਫ਼ੋਨ ਬੂਥ ਵੀ ਥੋੜੇ ਹੀ ਹੁੰਦੇ ਸਨ ਅਤੇ ਉਹ ਵੀ ਬਹੁਤ ਦੂਰ ਦੂਰ। ਲੈਂਡ ਲਾਈਨ ਹਾਲੀ ਇੱਕ ਨਾਂ-ਮਾਤਰ ਚੀਜ਼ ਹੁੰਦੀ ਸੀ। ਤੁਹਾਨੂੰ ਫ਼ੋਨ ਲੈਣ ਲਈ ਸਾਲਾਂ ਬੱਧੀ ਇੰਤਜ਼ਾਰ ਕਰਨਾ ਪੈਂਦਾ ਸੀ, ਜਾਂ ਰਿਸ਼ਵਤ ਦੇਣੀ ਪੈਂਦੀ ਸੀ ਜਾਂ ਸਿਫ਼ਾਰਸ਼ਾਂ ਕਰਨੀਆਂ ਪੈਂਦੀਆਂ ਸਨ। ਭਾਵੇਂ ਮੈਂ ਤਿੰਨ ਸਾਲਾਂ ਤੋਂ ਬਤੌਰ ਵਕੀਲ ਕੰਮ ਕਰ ਰਿਹਾ ਸੀ, ਮੇਰੇ ਘਰ ਵਿੱਚ ਕੋਈ ਫ਼ੋਨ ਨਹੀਂ ਸੀ। ਫ਼ੋਨ ਤਾਂ ਮੇਰੇ ਨਿੱਕੇ ਜਿਹੇ ਕੰਮ ਚਲਾਊ ਪਰੈਕਟਿਸ ਚੈਂਬਰ ਵਿੱਚ ਵੀ ਨਹੀਂ ਸੀ ਜਿਹੜਾ ਮੈਂ ਦਿੱਲੀ ਦੇ ਕਮਰਸ਼ਲ ਸੈਂਟਰ ਕਨਾਟ ਪਲੇਸ ਵਿਚ ਇੱਕ ਪੁਰਾਣੀ ਇਮਾਰਤ ਵਿੱਚ ਬਣਾਇਆ ਹੋਇਆ ਸੀ।

ਜਦੋਂ ਮੈਂ ਆਪਣੀ ਪਤਨੀ ਦੇ ਆਫ਼ਿਸ ਦੇ ਇਰਦ-ਗਿਰਦ ਦੇ ਇਲਾਕੇ ਵਿੱਚ ਇੰਤਜ਼ਾਰ ਵਿੱਚ ਲਟਕਦਾ ਫਿਰ ਰਿਹਾ ਸੀ, ਮੈਂ ਵੇਖਿਆ ਕਿ ਬਾਵਜੂਦ ਸ੍ਰੀਮਤੀ ਇੰਦਰਾ ਗਾਂਧੀ ਦੀ ਮੌਤ ਦੀ ਖ਼ਬਰ ਦੇ ਇੱਕ ਨੇੜੇ ਦੀ ਮਾਰਕਿਟ ਵਿੱਚ ਜੀਵਨ ਆਮ ਰਫ਼ਤਾਰ 'ਤੇ ਚਲ ਰਹਿਆ ਸੀ। ਜਦੋਂ ਮਨਿੰਦਰ ਆਖ਼ੀਰ ਸ਼ਾਮ 5.30 ਵਜੇ ਆਪਣੇ ਦਫ਼ਤਰ 'ਚੋਂ ਬਾਹਰ ਆਈ, ਤਾਂ ਮੈਂ ਉਸ ਨੂੰ ਸਿੱਧਾ ਕਨਾਟ ਪਲੇਸ ਆਪਣੇ ਚੈਂਬਰ ਵਿੱਚ ਲੈ ਆਇਆ। ਮੇਰੇ ਇੱਕੋ ਇੱਕ ਨੌਕਰ ਨੇ ਮੈਨੂੰ ਦੱਸਿਆ ਕਿ ਤੁਸੀਂ ਥੋੜਾ ਚਿਰ ਪਹਿਲਾਂ ਪੰਜਾਬ ਤੋਂ ਆਏ ਆਪਣੇ ਦੋ ਰਿਸ਼ਤੇਦਾਰਾਂ ਨੂੰ ਮਿਲਣੋਂ ਰਹਿ ਗਏ ਹੋ। ਅਸਲ ਵਿੱਚ ਉਹ ਸਾਡੇ ਘਰ ਦੇ ਮੈਂਬਰ ਸਨ। ਜ਼ਾਹਰਾ ਤੌਰ 'ਤੇ, ਉਹਨਾਂ ਮੇਰੀ ਮੇਰੇ ਚੈਂਬਰ ਵਿੱਚ ਇੰਤਜ਼ਾਰ ਕੀਤੀ ਹੋਵੇਗੀ, ਇਹ ਦੱਸਣ ਲਈ ਕਿ, ਸ੍ਰੀਮਤੀ ਇੰਦਰਾ ਗਾਂਧੀ ਦੀ ਹੱਤਿਆ ਪਿੱਛੋਂ, ਪੰਜਾਬ ਵਾਪਸ ਜਾਣ ਵਾਸਤੇ ਉਹਨਾਂ ਆਪਣੀ ਫੇਰੀ ਨੂੰ ਘਟਾ ਦਿੱਤਾ ਹੈ।

ਮੈਨੂੰ ਉਹਨਾਂ ਦੇ ਦਿੱਲੀ ਤੋਂ ਜਾਣ ਦੇ ਫ਼ੈਸਲੇ 'ਤੇ ਬੜੀ ਹੈਰਾਨੀ ਹੋਈ। ਆਪਣੀ ਅਗਿਆਨਤਾ ਕਾਰਨ, ਮੈਂ ਸੋਚਿਆ ਕਿ ਇਹੋ ਜਿਹੇ ਹਾਲਾਤਾਂ ਵਿੱਚ ਪੰਜਾਬ ਪਹੁੰਚਣ ਲਈ ਹਰਿਆਣਾ ਵਿੱਚ ਦੀ ਸਫ਼ਰ ਕਰਨ ਦੇ ਖ਼ਤਰੇ ਮੁੱਲ ਲੈਣ ਨਾਲੋਂ ਸਿੱਖਾਂ ਲਈ ਦਿੱਲੀ ਕਿਤੇ ਜ਼ਿਆਦਾ ਸੁਰੱਖਿਅਤ ਸਥਾਨ ਹੈ। ਇਸ ਤਰ੍ਹਾਂ ਸੋਚਣ ਦੀ ਵਜਹ ਸੀ। ਕੁਝ ਮਹੀਨੇ ਪਹਿਲੇ ਪੰਜਾਬ ਵਿਚਲੇ ਵਿਦਰੋਹ ਕਰਕੇ ਹਰਿਆਣੇ ਵਿੱਚ ਰਹਿੰਦੇ ਹਿੰਦੂਆਂ ਨੇ ਸਿੱਖਾਂ ਨੂੰ ਉਹਨਾਂ ਦੇ ਵਾਹਨਾਂ 'ਚੋਂ ਕੱਢ ਕੇ ਮਾਰਿਆ ਕੁਟਿਆ ਸੀ। ਇਸ ਲਈ, ਆਪਣੇ ਰਿਸ਼ਤੇਦਾਰਾਂ ਨੂੰ ਦਿੱਲੀ ਤੋਂ ਜਾਣ ਤੋਂ ਰੋਕਣ ਲਈ ਅਸੀਂ, ਮਨਿੰਦਰ ਤੇ ਮੈਂ, ਛੇਤੀ ਘਰ ਪਹੁੰਚਣ ਦਾ ਫ਼ੈਸਲਾ ਕੀਤਾ।

ਉਦੋਂ ਮਸੀਂ ਸ਼ਾਮ ਦੇ 7.00 ਵਜੇ ਦਾ ਸਮਾਂ ਸੀ ਜਦੋਂ ਅਸੀਂ ਰਾਜਪਥ ਤੇ ਜਨਪਥ ਦੇ ਚੌਂਕ ਵਿੱਚ ਪਹੁੰਚੇ, ਐਂਪੀਰੀਅਲ ਰਾਜਧਾਨੀ ਦੀਆਂ ਦੋ ਬਹੁਤ ਹੀ ਪ੍ਰਸਿੱਧ ਸੜਕਾਂ, ਜੋ ਬ੍ਰਿਟਿਸ਼ ਰਾਜ ਸਮੇਂ ਬਣੀਆਂ ਸਨ। ਵੈਸੇ ਤਾਂ ਮੈਂ ਆਮ ਤੌਰ 'ਤੇ ਲਾਲ ਟਰੈਫ਼ਿਕ ਸਿਗਨਲ ਦੇਖ ਕੇ ਹੋਰ ਦੋ ਪਹੀਆ ਡਰਾਈਵਰਾਂ ਦੀ ਤਰ੍ਹਾਂ ਵੇਟਿੰਗ ਟਰੈਫ਼ਿਕ ਵਿੱਚੋਂ ਨਿਕਲ ਕੇ

ਬਿਲਕੁਲ ਅੱਗੇ ਪਹੁੰਚਣ ਦੀ ਕੋਸ਼ਿਸ਼ ਕਰਦਾ ਹਾਂ, ਪਰ ਉਸ ਦਿਨ, ਮੇਰੇ ਵਿੱਚ ਰਵਾਇਤੀ ਜੁਗਤ ਵਰਤਣ ਦਾ ਹੌਂਸਲਾ ਨਹੀਂ ਸੀ।

ਏਥੋਂ ਤਕ ਕਿ ਜਦੋਂ ਸਿਗਨਲ ਹਰਾ ਹੋ ਗਿਆ, ਮੈਂ ਝਿਜਕ-ਝਿਜਕ ਕੇ ਤੁਰਨਾ ਸ਼ੁਰੂ ਕੀਤਾ। ਭਾਵੇਂ ਹਨੇਰ੍ਹਾ ਹੋ ਰਿਹਾ ਸੀ, ਮੈਂ ਸਾਹਮਣਿਉਂ ਆਉਂਦੀ ਇੱਕ ਕਾਰ 'ਚੋਂ ਕਿਸੇ ਨੂੰ ਜ਼ੋਰ ਨਾਲ ਮੇਰੇ ਵਲ ਹੱਥ ਹਿਲਾਂਉਂਦਿਆਂ ਵੇਖ ਲਿਆ। ਸਪੱਸ਼ਟ ਤੌਰ 'ਤੇ ਉਹ ਮੈਨੂੰ ਰੋਕਣਾ ਚਾਹੁੰਦਾ ਸੀ। ਮੈਂ ਖੱਬੇ ਪਾਸੇ ਵੱਲ ਮੁੜਿਆ ਅਤੇ ਆਪਣੇ ਮੋਟਰਸਾਈਕਲ ਨੂੰ ਰੋਕ ਲਿਆ, ਇਹ ਸੋਚਦਿਆਂ ਕਿ ਉਹ ਮੇਰੇ ਵਾਕਫਾਂ 'ਚੋਂ ਕੋਈ ਹੈ। ਉਹ ਇੱਕ ਅਜਨਬੀ ਨਿਕਲਿਆ, ਇੱਕ ਨੌਜਵਾਨ ਹਿੰਦੂ ਜੋ ਇਨਸਾਨੀਅਤ ਦੇ ਨਾਤੇ ਇਕ ਚੰਗਾ ਕੰਮ ਕਰ ਰਿਹਾ ਸੀ। ਉਹ ਕਾਰ ਵਿਚੋਂ ਨਿਕਲ ਕੇ ਭੱਜਦਾ ਆਇਆ ਤੇ ਉਸਨੇ ਮੈਨੂੰ ਸੜਕ ਦੇ ਅੱਗੇ ਪਗੜੀ ਵਾਲਿਆਂ ਨੂੰ ਪੇਸ਼ ਆ ਰਹੀ ਬਿਪਤਾ ਬਾਰੇ ਸੁਚੇਤ ਕੀਤਾ। 'ਵੀਰਾ, ਅੱਗੇ ਨਾ ਜਾ,' ਉਸ ਕਿਹਾ ਤੇ ਹੋਰ ਅੱਗੇ ਦੱਸਿਆ ਕਿ ਉਸ ਨੇ ਭੀੜ ਨੂੰ ਔਰੰਗਜ਼ੇਬ ਰੋਡ ਅਤੇ ਤੁਗ਼ਲਕ ਰੋਡ ਦੇ ਜੰਕਸ਼ਨ 'ਤੇ ਸਿੱਖਾਂ ਨੂੰ ਕੁੱਟਿਆ ਜਾਂਦਾ ਵੇਖਿਆ ਹੈ।

ਇਸ ਨੇ ਮੇਰੀ ਰੀੜ ਵਿੱਚ ਥੱਲੇ ਤੱਕ ਕੰਬਣੀ ਛੇੜ ਦਿੱਤੀ। ਅਸਲ ਵਿੱਚ, ਇਹ ਸਿੱਖਾਂ ਨੂੰ ਹਿੰਸਾ ਦਾ ਨਿਸ਼ਾਨਾ ਬਣਨ ਦਾ ਪਹਿਲਾ ਸੰਕੇਤ ਸੀ, ਉਹ ਵੀ ਐਨ ਰਾਜਧਾਨੀ ਵਿੱਚ। ਉਸ ਮਿਹਰਬਾਨ ਅਜਨਬੀ ਦਾ ਧੰਨਵਾਦ ਕਰਦਿਆਂ, ਮੈਂ ਆਪਣੇ ਮੋਟਰਸਾਈਕਲ ਦੀ ਦਿਸ਼ਾ ਬਦਲ ਲਈ ਅਤੇ ਘਰ ਜਾਣ ਲਈ ਇੱਕ ਜ਼ਿਆਦਾ ਲੰਬਾ ਰਸਤਾ ਲੈ ਲਿਆ। ਮੇਰਾ ਘਰ ਅੰਮ੍ਰਿਤ ਨਗਰ ਵਿਚ ਸੀ ਜੋ ਇਕ ਅਮੀਰ ਕਲੋਨੀ ਸਾਊਥ ਐਕਸਟੈਨਸ਼ਨ ਪਾਰਟ 1 ਦੇ ਪਿੱਛੇ ਹੈ। ਰਸਤੇ ਵਿੱਚ, ਮੈਂ ਦੋ ਪਹੀਏ 'ਤੇ ਜਾ ਰਹੇ ਤਿੰਨ ਹੋਰ ਸਿੱਖਾਂ ਨੂੰ ਰੋਕਿਆ ਅਤੇ ਚੇਤਾਵਨੀ ਦਿੱਤੀ ਜਿਹੜੀ ਮੈਨੂੰ ਖ਼ਤਰੇ ਵਾਲੇ ਖੇਤਰ ਬਾਰੇ ਮਿਲ ਚੁੱਕੀ ਸੀ।

ਹਰ ਗੁਜ਼ਰਦੇ ਪਲ ਨਾਲ, ਮਨਿੰਦਰ ਤੇ ਮੈਂ ਪਰੇਸ਼ਾਨ ਹੋਈ ਜਾ ਰਹੇ ਸਾਂ। ਅਸੀਂ ਇਸ ਜਾਣਕਾਰੀ ਦੇ ਝਟਕੇ 'ਚੋਂ ਨਿਕਲ ਨਹੀਂ ਸੀ ਪਾ ਰਹੇ ਕਿ ਦਿੱਲੀ ਵਿੱਚ ਸਿੱਖ ਖ਼ਤਰੇ ਵਿੱਚ ਹਨ। ਅਸੀਂ ਤਾਂ ਆਪਣੇ ਰਿਸ਼ਤੇਦਾਰਾਂ ਨੂੰ ਦਿੱਲੀ ਵਿੱਚ ਹੀ ਰਹਿਣ ਲਈ ਪ੍ਰੇਰਨ ਲਈ ਚੱਲੇ ਸੀ ਆਪਣੇ ਇਸ ਭਰੋਸੇ ਦੇ ਅਧਾਰ 'ਤੇ ਕਿ ਉਹ ਹਰਿਆਣਾ ਦੀਆਂ ਸੜਕਾਂ ਨਾਲੋਂ ਰਾਜਧਾਨੀ ਵਿੱਚ ਜ਼ਿਆਦਾ ਸੁਰੱਖਿਅਤ ਹੋਣਗੇ।

ਆਪਣੇ ਘਰ ਪਹੁੰਚਣ ਦੇ ਆਖ਼ਰੀ ਪੜਾਅ 'ਤੇ ਅਸੀਂ ਇੱਕ ਤੰਗ ਤੇ ਘਣੀ ਕੋਟਲਾ ਮੁਬਾਰਕਪੁਰ ਰੋਡ ਵਿੱਚ ਦੀ ਗਏ। ਅਸੀਂ ਇਹੋ ਜਿਹੀ ਘਬਰਾਹਟ ਵਿੱਚ ਸਾਂ ਕਿ ਅਸੀਂ ਇਹ ਵੀ ਨਾ ਵੇਖਿਆ ਕਿ ਉਸ ਏਰੀਏ ਦੇ ਇੱਕ ਗੁਰਦਵਾਰੇ, ਜਿਸ ਕੋਲੋਂ ਦੀ ਅਸੀਂ ਹਰ ਰੋਜ਼ ਲੰਘਦੇ ਸੀ, ਨੂੰ ਅੱਗ ਲਾ ਦਿੱਤੀ ਗਈ ਹੋਈ ਸੀ। ਅਸੀਂ ਘਰ ਪਹੁੰਚਣ ਪਿੱਛੋਂ ਹੀ ਭਾਂਬੜ ਵੇਖੇ, ਉਹ ਵੀ ਜਦੋਂ ਸਾਡੇ ਹਿੰਦੂ ਮਾਲਕ ਮਕਾਨ ਤੇ ਉਸ ਦੇ ਪਰਿਵਾਰ, ਬਾਹਰੀਜ਼, ਨੇ ਸਾਨੂੰ ਗੁਰਦਵਾਰੇ ਵੱਲ ਇਸ਼ਾਰਾ ਕੀਤਾ।

ਗੁਰਦਵਾਰਾ ਸਾਡੇ ਘਰ ਤੋਂ ਮਸੀਂ 400 ਮੀਟਰ ਦੂਰ ਸੀ। ਬਾਹਰੀ ਪਰਵਾਰ ਬਾਹਰ ਸੜਕ 'ਤੇ ਹੀ ਖੜ੍ਹੇ ਸਨ। ਸਾਨੂੰ ਸੁਰੱਖਿਅਤ ਵੇਖ ਉਹਨਾਂ ਨੇ ਹੈਰਾਨੀ ਤੇ ਸਕੂਨ ਪ੍ਰਗਟ ਕੀਤਾ। ਉਹਨਾਂ ਕੋਲ ਸਾਡੇ ਸੁਰੱਖਿਅਤ ਹੋਣ ਤੇ ਹੈਰਾਨ ਹੋਣ ਦੇ ਕਾਰਨ ਸਨ ਕਿਉਂਕਿ

ਉਹ ਤਾਂ ਕਾਫ਼ੀ ਦੇਰ ਤੋਂ ਸ਼ਿੱਦਤ ਨਾਲ ਹੋ ਰਹੇ ਦੰਗੇ ਦੇਖ ਰਹੇ ਸਨ। ਦੰਗੇ ਸ਼ੁਰੂ ਹੀ ਸਾਡੇ ਗੁਆਂਢ ਵਿੱਚ ਹੋਏ ਸਨ, ਕਿਉਂਕਿ ਇਹ ਕਲੋਨੀ ਸਾਊਥ ਐਕਸਟੈਨਸ਼ਨ ਮਾਰਕਿਟ ਚੋਂ ਸਿੱਧੀ ਨਿਕਲਦੀ ਧਾੜ ਦੇ ਰਾਹ ਵਿੱਚ ਪੈਂਦੀ ਸੀ, ਜਿੱਥੋਂ 31 ਅਕਤੂਬਰ ਨੂੰ ਹਿੰਸਾ ਦਾ ਮੁੱਢ ਬੱਝਾ ਸੀ: ਆੱਲ ਇੰਡੀਆ ਇੰਸਟੀਚਯੂਟ ਆੱਫ਼ ਮੈਡੀਕਲ ਸਾਇੰਸ ਜਿੱਥੇ ਕਈ ਘੰਟਿਆਂ ਤੋਂ ਸ੍ਰੀਮਤੀ ਗਾਂਧੀ ਦੀ ਗੋਲੀਆਂ ਨਾਲ ਛਲਣੀ ਹੋਈ ਦੇਹ ਪਈ ਸੀ। ਫਿਰ ਤਾਂ ਹੈਰਾਨੀ ਵਾਲੀ ਕੋਈ ਗੱਲ ਨਹੀਂ ਸੀ ਕਿ ਬਾਹਰੀਜ਼ ਸਾਨੂੰ ਦੱਸਣਾ ਚਾਹੁੰਦੇ ਸਨ ਕਿ ਉੱਥੇ ਹੀ ਰਹੋ ਜਿੱਥੇ ਅਸੀਂ ਸੀ, ਅਤੇ ਹਿੰਸਾ ਦੀ ਲਪੇਟ ਵਿੱਚ ਆਏ ਏਰੀਏ ਵਿੱਚ ਆਉਣ ਦਾ ਖ਼ਤਰਾ ਮੁੱਲ ਨਾ ਲਵੋ। ਪਰ ਓਹ ਮੈਨੂੰ ਕਿਵੇਂ ਦੱਸਦੇ ਜਦ ਕਿ ਮੇਰੇ ਕੋਲ ਕੋਈ ਫ਼ੋਨ ਨੰਬਰ ਨਹੀਂ ਸੀ।

ਅਸੀਂ ਆਪਣੇ ਰਿਸ਼ਤੇਦਾਰਾਂ ਬਾਰੇ ਬਾਹਰੀਜ਼ ਤੋਂ ਪੁੱਛਿਆ। ਓਹਨਾਂ ਦਸਿਆ ਕਿ ਪੰਜਾਬ ਤੋਂ ਸਾਡੇ ਮਹਿਮਾਨ ਸਾਮਾਨ ਸਮੇਤ ਪਹਿਲਾਂ ਹੀ ਜਾ ਚੁੱਕੇ ਸਨ। ਹੁਣ ਉਸ ਬਾਰੇ ਅਸੀਂ ਮਿਲੀਆਂ ਜੁਲੀਆਂ ਭਾਵਨਾਵਾਂ ਮਹਿਸੂਸ ਕੀਤੀਆਂ ਕਿਉਂਕਿ ਸਾਨੂੰ ਹੁਣ ਜ਼ਿਆਦਾ ਯਕੀਨ ਨਹੀਂ ਸੀ ਕਿ ਕੀ ਉਹ ਸਾਡੇ ਘਰ ਵਿੱਚ ਜ਼ਿਆਦਾ ਸੁਰੱਖਿਅਤ ਸਨ। ਦੰਗਿਆਂ ਦੀ ਆਵਾਜ਼ ਸਭ ਪਾਸਿਆਂ ਤੋਂ ਆ ਰਹੀ ਸੀ।

ਮਾਲਕ ਮਕਾਨ ਨੇ ਸਾਨੂੰ ਪਹਿਲੀ ਮੰਜ਼ਲ 'ਤੇ ਸਾਡੇ ਅਪਾਰਟਮੈਂਟ ਦੇ ਅੰਦਰ ਜਾਣ ਲਈ ਕਿਹਾ। ਸਾਡੀ ਅਪਾਰਟਮੈਂਟ ਦਰਅਸਲ ਦੋ ਮੰਜ਼ਲਾਂ ਦੇ ਵਿਚਕਾਰ ਸੈਂਡਵਿੱਚਡ ਸੀ ਜਿਸ ਵਿੱਚ ਮਾਲਕ ਦਾ ਪਰਿਵਾਰ ਰਹਿੰਦਾ ਸੀ। ਮਾਲਕ ਮਕਾਨ ਤੇ ਉਸ ਦੀ ਪਤਨੀ, ਉਹਨਾਂ ਦਾ ਛੋਟਾ ਪੁੱਤਰ ਅਤੇ ਨੂੰਹ ਗਰਾਊਂਡ ਫਲੋਰ 'ਤੇ ਰਹਿੰਦੇ ਸਨ, ਜਦੋਂ ਕਿ ਉਹਨਾਂ ਦਾ ਵੱਡਾ ਲੜਕਾ ਅਤੇ ਨੂੰਹ ਦੂਜੀ ਮੰਜ਼ਲ 'ਤੇ ਰਹਿੰਦੇ ਸਨ। ਉਨ੍ਹਾਂ ਨੇ ਸਾਨੂੰ ਸੁਚੇਤ ਕੀਤਾ ਕਿ ਅਸੀਂ ਆਪਣੇ ਅਪਾਰਟਮੈਂਟ ਦੀ ਲਾਈਟ ਨਾ ਜਗਾਈਏ। ਇਸ ਤੋਂ ਇਲਾਵਾ, ਉਹਨਾਂ ਨੇ ਮੇਨ ਗੇਟ ਨੂੰ ਵੀ ਅਤੇ ਪੌੜੀਆਂ ਵੱਲ ਨੂੰ ਜਾਂਦੇ ਦਰਵਾਜ਼ੇ ਨੂੰ ਜੰਦਰੇ ਮਾਰਨ ਦੀ ਸਾਵਧਾਨੀ ਵਰਤੀ। ਇਸ ਤਰ੍ਹਾਂ ਅਸੀਂ ਤਣਾਅ ਭਰੀ ਤੇ ਦੁਖ ਭਰੀ ਰਾਤ ਗੁਜ਼ਾਰੀ, ਇਹ ਸੋਚਦਿਆਂ ਕਿ ਅਸੀਂ ਹਿੰਸਾ ਦੇ ਇੱਕ ਘੇਰੇ ਵਿੱਚ ਫਸ ਗਏ ਹਾਂ।

ਇਹ ਖ਼ਿਆਲ ਅਗਲੀ ਸਵੇਰ 1 ਨਵੰਬਰ ਨੂੰ ਦੂਰ ਹੋ ਗਿਆ ਜਦੋਂ ਮੈਂ ਆਪਣੇ ਫੁਫੜ ਜੀ ਤੇਜ ਪਰਤਾਪ ਸਿੰਘ ਨੂੰ ਫੋਨ ਕੀਤਾ। ਮੈਂ ਗਰਾਊਂਡ ਫ਼ਲੋਰ ਤੋਂ ਮਾਲਕ ਮਕਾਨ ਦੇ ਟੈਲੀਫ਼ੋਨ ਤੋਂ ਗੱਲ ਕੀਤੀ। ਫੁਫੜ ਜੀ ਜਿਨ੍ਹਾਂ ਨਾਲ ਮੈਂ ਸੰਪਰਕ ਬਣਾਇਆ, ਉਹ ਦਿੱਲੀ ਵਿੱਚ ਮੇਰੇ ਇੱਕੋ ਇੱਕ ਰਿਸ਼ਤੇਦਾਰ ਸਵ, ਅਤੇ ਇੱਕ ਤੋਂ ਜ਼ਿਆਦਾ ਤਰੀਕਿਆਂ ਨਾਲ, ਮੇਰੇ ਸਰਪ੍ਰਸਤ ਸਨ। ਉਨ੍ਹਾਂ ਦੇ ਕਹਿਣੇ ਤੇ ਹੀ ਮੈਂ ਚੰਡੀਗੜ੍ਹ ਵਿੱਚ ਆਪਣੀ ਐੱਲ. ਐੱਲ. ਬੀ. ਖ਼ਤਮ ਕਰ ਕੇ ਸਿੱਧਾ ਦਿੱਲੀ ਪ੍ਰੈਕਟਿਸ ਕਰਨ ਲਈ ਆ ਗਿਆ ਸੀ। ਜੋ ਵੀ ਥੋੜੀ ਬਹੁਤੀ ਆਮਦਨ ਮੇਰੀ ਸੀ, ਉਹ ਵੀ ਬਹੁਤੀ ਉਨ੍ਹਾਂ ਕੋਲੋਂ ਹੀ ਆਉਂਦੀ ਸੀ, ਕਿਉਂਕਿ ਉਨ੍ਹਾਂ ਦੀ ਬਹੁਤ ਵੱਡੀ ਐਸਟੇਟ ਦੇ ਕਾਫ਼ੀ ਕੇਸ ਹੁੰਦੇ ਸਨ। ਅਸਲ ਵਿੱਚ, ਮੇਰਾ ਚੈਂਬਰ ਵੀ ਉਨ੍ਹਾਂ ਦੀਆਂ ਕਈ ਇਮਾਰਤਾਂ ਵਿੱਚੋਂ ਇੱਕ ਇਮਾਰਤ ਵਿਚ ਸੀ। ਉਨ੍ਹਾਂ ਨੇ ਬਿਨਾਂ ਕਿਸੇ ਕਿਰਾਏ ਦੇ ਮੈਨੂੰ ਆਪਣਾ ਦਫ਼ਤਰ ਖੋਲ੍ਹਣ ਦੀ ਆਗਿਆ ਦੇ ਦਿੱਤੀ ਸੀ।

ਮੇਰੀ ਅਗਿਆਨਤਾ ਤੇ ਫ਼ਿਕਰਮੰਦੀ ਵਿੱਚ ਉਨ੍ਹਾਂ ਨੂੰ ਅਸਰ-ਰਸੂਖ਼ ਵਾਲੇ ਸਮਝਦਿਆਂ ਮੈਂ ਫੂਫੜ ਜੀ ਨੂੰ ਪੁਲਿਸ ਲੈ ਕੇ ਸਾਨੂੰ ਸਾਡੇ ਘਰ 'ਚੋਂ ਬਚਾਉਣ ਦੀ ਬੇਨਤੀ ਕੀਤੀ। ਮੈਂ ਉਨ੍ਹਾਂ ਤੋਂ ਸੁਣ ਕੇ ਹੱਕਾ-ਬੱਕਾ ਰਹਿ ਗਿਆ ਕਿ ਇਹ ਉਨ੍ਹਾਂ ਦੀ ਸਮਰੱਥਾ ਤੋਂ ਬਾਹਰ ਹੈ। ਉਨ੍ਹਾਂ ਨੇ ਦੱਸਿਆ ਕਿ ਗੁੰਡੇ ਹਰ ਥਾਂ ਸਿੱਖਾਂ ਮਗਰ ਪਏ ਹੋਏ ਹਨ ਤੇ ਪੁਲਿਸ ਦੂਜੇ ਪਾਸੇ ਵੇਖ ਰਹੀ ਹੈ। ਉਦੋਂ ਮੈਨੂੰ ਪਹਲੀ ਵਾਰੀ ਅਹਿਸਾਸ ਹੋਇਆ ਕਿ ਹਿੰਸਾ ਨੇ ਸਾਰੇ ਸ਼ਹਿਰ ਨੂੰ ਆਪਣੀ ਜਕੜ ਵਿੱਚ ਲੈ ਲਿਆ ਹੋਇਆ ਹੈ, ਨਿਰਾ ਮੇਰਾ ਗੁਆਂਢ ਹੀ ਨਹੀਂ। ਜਿਸ ਗੱਲ ਨੇ ਮੈਨੂੰ ਬੁਰੀ ਤਰ੍ਹਾਂ ਹਿਲਾ ਦਿੱਤਾ ਓਹ ਸੀ ਕਿ ਮੇਰੇ ਫੂਫੜ ਜੀ ਨੇ ਕਹਿਆ ਕਿ ਉਹ ਸਾਨੂੰ ਨਹੀਂ ਬਚਾ ਸਕਣਗੇ। ਉਨ੍ਹਾਂ ਦਾ ਸਾਨੂੰ ਬਚਾਉਣ ਦੀ ਆਪਣੀ ਅਸਮਰੱਥਾ ਨੂੰ ਮੰਨਣਾ ਹੀ ਪਹਿਲੀ ਨਿਸ਼ਾਨੀ ਸੀ ਜਿਹੜੀ ਮੈਨੂੰ ਪੁਲਿਸ ਦੀ ਹਿੰਸਾ ਵਿੱਚ ਮਿਲੀਭੁਗਤ ਦੀ ਮਿਲੀ ਸੀ।

ਮੇਰੇ ਫੂਫੜ ਜੀ ਨੇ ਸਲਾਹ ਦਿੱਤੀ ਕਿ ਜੇ ਮਨਿੰਦਰ ਤੇ ਮੈਂ ਕਿਸੇ ਤਰੀਕੇ ਨਾਲ ਉਨ੍ਹਾਂ ਦੇ ਕੇਂਦਰ ਵਿੱਚ ਸਥਿੱਤ ਘਰ ਵਿੱਚ ਪਹੁੰਚ ਜਾਈਏ ਤਾਂ ਸਾਨੂੰ ਘੱਟ ਤੋਂ ਘੱਟ ਸੰਕਟ ਦੀ ਘੜੀ ਇਕੱਠੇ ਹੋਣ ਦਾ ਢਾਰਸ ਤਾਂ ਹੋਵੇਗਾ। ਗੱਲ ਸੱਚੀ ਸੀ, ਪਰ ਫਿਰ, ਫੂਫੜ ਜੀ ਦੇ ਘਰ ਸੁਰੱਖਿਅਤ ਪਹੁੰਚ ਜਾਣ ਦਾ ਕੋਈ ਰਸਤਾ ਵੀ ਮੈਂ ਨਾ ਸੋਚ ਸਕਿਆ। ਮੇਰੇ ਕੋਲ ਆਪਣੇ ਘਰ ਵਿੱਚ ਹੀ ਟਿਕੇ ਰਹਿਣ ਬਿਨਾਂ ਕੋਈ ਚਾਰਾ ਨਹੀਂ ਸੀ ਤੇ ਮੈਂ ਨਾਉਮੀਦੀ ਵਿਚ ਵੀ ਇਹ ਉਮੀਦ ਕਰਦਾ ਰਿਹਾ ਕਿ ਸ਼ਾਇਦ ਮੈਂ ਅਣਦੇਖਿਆ ਹੀ ਰਹਾਂ। ਇਹ ਸਾਡੀ ਖ਼ੁਸ਼ਕਿਸਮਤੀ ਸੀ ਕਿ ਆਪਣੀ ਪ੍ਰਾਪਰਟੀ 'ਤੇ ਹਮਲਾ ਹੋਣ ਦੀ ਸੰਭਾਵਨਾ ਬਾਰੇ ਫ਼ਿਕਰਮੰਦ ਹੁੰਦੇ ਹੋਏ ਵੀ ਸਾਡਾ ਮਕਾਨ ਮਾਲਕ ਤੇ ਉਸ ਦਾ ਪਰਿਵਾਰ ਸਾਨੂੰ ਆਸਰਾ ਦੇਣ ਦੇ ਚਾਹਵਾਨ ਸਨ।

ਉਹਨਾਂ ਨੇ ਸਾਡੇ ਅਪਾਰਟਮੈਂਟ ਨੂੰ ਬਾਹਰੋਂ ਜੰਦਰਾ ਮਾਰ ਕੇ ਸਾਨੂੰ ਅੰਦਰ ਬੰਦ ਕਰ ਦਿੱਤਾ, ਤਾਂ ਜੋ ਉਹ ਦੰਗਈਆਂ ਨੂੰ ਇਹ ਕਹਿ ਸਕਣ ਕਿ ਅਸੀਂ ਕਿਤੇ ਗਏ ਹੋਏ ਹਾਂ। ਸਿੱਟੇ ਵੱਜੋਂ, ਅਸੀਂ ਸਾਰਾ ਦਿਨ ਤੇ ਅਗਲੀ ਰਾਤ ਦੁਨੀਆਂ ਨਾਲੋਂ ਕੱਟੇ ਰਹੇ। ਓਦੋਂ ਤਾਂ ਸਾਡੇ ਕੋਲ ਟੀ. ਵੀ. ਵੀ ਨਹੀਂ ਸੀ। ਸ਼ਾਇਦ ਇਹ ਇਕ ਗੁੱਝਾ ਵਰਦਾਨ ਹੀ ਸੀ। ਅਸੀਂ ਤੀਨ ਮੂਰਤੀ ਭਵਨ, ਜਿਥੇ ਇੰਦਰਾ ਗਾਂਧੀ ਦੇ ਮਿਰਤਕ ਸਰੀਰ ਨੂੰ ਰੱਖਿਆ ਹੋਇਆ ਸੀ, ਵਿਖੇ ਲੋਕਾਂ ਨੂੰ ਉਕਸਾਊ ਨਾਹਰੇ ਮਾਰਦੇ ਵੇਖਣ ਦੇ ਸੱਦਮੇ ਤੋਂ ਬਚ ਗਏ ਸੀ। ਹੁਣ ਤਾਂ ਮੈਂ ਇਹ ਸੋਚ ਕੇ ਵੀਂ ਸਹਿਮ ਜਾਂਦਾ ਹਾਂ ਕਿ ਅਗਰ ਅਸੀਂ ਉਸ ਵੇਲੇ ਇੱਕੋ ਇੱਕ ਉਪਲਬਧ ਚੈਨਲ ਦੂਰਦਰਸ਼ਨ 'ਤੇ ਲਗਾਤਾਰ 'ਖ਼ੂਨ ਕਾ ਬਦਲਾ ਖ਼ੂਨ ਸੇ ਲੇਂਗੇ' ਵਾਲੇ ਨਾਹਰੇ ਸੁਣਦੇ ਤਾਂ ਸਾਡੇ 'ਤੇ ਕੀ ਬੀਤਦੀ। ਦੂਰਦਰਸ਼ਨ ਜੋ ਮੰਨਿਆ ਹੋਇਆ ਨਿਰਲੱਜ ਤੇ ਬਦਨਾਮ ਸਰਕਾਰ ਦਾ ਦੂਤ ਸੀ, ਇਕੋ ਇਕ ਚੈਨਲ ਸੀ ਤੇ ਇਸ ਨੇ ਬੜੀ ਬੇਸ਼ਰਮੀ ਨਾਲ ਇਹ ਨਾਹਰਾ ਦੋਹਰਾਇਆ ਸੀ ਤੇ ਕਤਲ ਕਰਨ ਦੀ ਉਕਸਾਹਟ ਪੈਦਾ ਕੀਤੀ ਸੀ। ਸ਼ੁਕਰ ਹੈ ਉਸ ਵਕਤ ਸਾਡੇ ਕੋਲ ਟੀ. ਵੀ. ਹੁੰਦਾ ਹੀ ਨਹੀਂ ਸੀ।

ਪਤਾ ਨਹੀਂ ਇਹ ਦੂਰਦਰਸ਼ਨ ਦੇ ਪ੍ਰਸਾਰਣ ਦਾ ਅਸਰ ਸੀ ਜਾਂ ਨਹੀਂ, 2 ਨਵੰਬਰ ਦੀ ਸਵੇਰ ਨੂੰ ਉਸ ਅੱਗ ਭੜਕਾਊ ਨਾਹਰੇ ਨੇ ਸਾਡੇ ਗੁਆਂਢ ਨੂੰ ਵੀ ਆਪਣੀ ਗ੍ਰਿਫ਼ਤ

ਵਿੱਚ ਲੈ ਲਿਆ। ਬਿਲਕੁਲ ਅਚਨਚੇਤ ਹੀ, ਸਵੇਰੇ 11.30 ਵਜੇ ਦੇ ਕਰੀਬ, ਅਸੀਂ ਇਸ ਨੂੰ ਸਪੱਸ਼ਟ ਤੇ ਉੱਚੀਆਂ ਅਵਾਜ਼ਾਂ ਵਿੱਚ ਸੁਣਿਆ, ਮੁੜ ਮੁੜ ਕੇ, ਠੀਕ ਸਾਡੇ ਘਰ ਦੇ ਬਿਲਕੁਲ ਨਾਲ। *ਖ਼ੂਨ ਕਾ ਬਦਲਾ ਖ਼ੂਨ ਸੇ ਲੇਂਗੇ।* ਇਹ ਸਿਰਫ਼ ਇਕ ਕਾਂਬਾ ਛੇੜਨ ਵਾਲੇ ਨਾਹਰੇ ਨਾਲੋਂ ਜ਼ਿਆਦਾ ਸੀ। ਇੰਦਰਾ ਗਾਂਧੀ ਦੀ ਹੱਤਿਆ ਦਾ ਬਦਲਾ ਲੈਣ ਵਾਸਤੇ ਮੇਰਾ ਖ਼ੂਨ ਵੀ ਵਹਾਇਆ ਜਾ ਸਕਦਾ ਸੀ — ਨੌਬਤ ਇਥੋਂ ਤਕ ਪਹੁੰਚ ਚੁੱਕੀ ਸੀ।

ਸਥਿੱਤੀ ਭਿਆਨਕ ਸੀ। ਬਿਲਕੁਲ ਨਾਲ ਦੇ ਘਰ ਨੂੰ ਅੱਗ ਲਾ ਦਿੱਤੀ ਗਈ ਸੀ, ਜਿਥੇ ਇੱਕ ਸਿੱਖ ਪਰਿਵਾਰ ਰਹਿੰਦਾ ਸੀ। ਇਉਂ ਜਾਪਦਾ ਸੀ ਕਿ ਉਸ ਏਰੀਏ ਵਿੱਚ ਹਰ ਸਿੱਖ ਘਰ ਦੀ ਸਹੀ ਸਥਿੱਤੀ ਬਾਰੇ ਧਾੜ ਨੂੰ ਪਤਾ ਸੀ। ਜਿਵੇਂ ਕਿ ਹੋਣਾ ਹੀ ਸੀ, ਉਹ ਸਾਡੇ ਅਪਾਰਟਮੈਂਟ ਦੇ ਨੇੜੇ ਵੀ ਪਹੁੰਚ ਰਹੇ ਸਨ। ਉਹਨਾਂ ਨੇ ਸਾਡੀਆਂ ਬਾਰੀਆਂ 'ਤੇ ਪੱਥਰ ਮਾਰੇ, ਅਤੇ ਕੁਝ ਸ਼ੀਸ਼ੇ ਵੀ ਟੁੱਟ ਗਏ। ਅਸੀਂ ਸੁਣ ਰਹੇ ਸੀ ਜਦ ਸੀਨੀਅਰ ਬਾਹਰੀ ਭੀੜ ਨੂੰ ਸਮਝਾਉਣ ਦੀ ਪੁਰਜ਼ੋਰ ਕੋਸ਼ਿਸ਼ ਕਰ ਰਹੇ ਸਨ। ਉਨ੍ਹਾਂ ਕਿਹਾਂ ਕਿ ਸਾਡੇ ਅਪਾਰਟਮੈਂਟ 'ਤੇ ਹਮਲਾ ਨਾ ਕਰੋ, ਕਿਉਂਕਿ ਇਸ ਦੇ ਸਿੱਖ ਵਾਸੀ ਪਹਿਲਾਂ ਹੀ ਭੱਜ ਗਏ ਹੋਏ ਹਨ। ਪਰ ਸ਼ਰਾਰਤੀਆਂ ਨੇ ਪਸੀਜਣ ਦੀ ਕੋਈ ਨਿਸ਼ਾਨੀ ਨਾ ਵਿਖਾਈ। ਬਾਹਰੀ ਪਰਵਾਰ ਦੀ ਵੱਡੀ ਨੂੰਹ, ਇੱਕ ਜਰਮਨ, ਜਿਹੜੀ ਸਾਡੀ ਮੰਜ਼ਲ ਤੋਂ ਉੱਪਰ ਰਹਿੰਦੀ ਸੀ, ਸਾਡੇ ਅਪਾਰਟਮੈਂਟ ਵੱਲ ਭੱਜਦੀ ਥੱਲੇ ਆਈ ਅਤੇ ਦਰਵਾਜ਼ੇ ਦਾ ਤਾਲਾ ਖੋਲ੍ਹ ਦਿੱਤਾ। ਉਸ ਨੇ ਸਾਨੂੰ ਉਸ ਦੇ ਪੌੜੀਆਂ ਉਪਰ ਅਪਾਰਟਮੈਂਟ ਵਿੱਚ ਭੱਜ ਕੇ ਆ ਜਾਣ ਅਤੇ ਉੱਥੇ ਲੁਕ ਜਾਣ ਲਈ ਕਿਹਾ, ਜਦੋਂ ਕਿ ਭੀੜ ਪੌੜੀਆਂ ਵੱਲ ਜਾਂਦੇ ਦਰਵਾਜ਼ੇ ਨੂੰ ਤੋੜਨ ਦੀ ਕੋਸ਼ਿਸ਼ ਕਰ ਰਹੀ ਸੀ।

ਉਥੇ, ਦੂਜੀ ਮੰਜ਼ਲ ਤੋਂ ਅਸੀਂ ਹੋਰ ਵੀ ਖ਼ਤਰੇ ਦੇ ਸਬੂਤ ਵੇਖੇ ਜਿਹੜੇ ਬਾਹਰੀ ਪਰਵਾਰ ਦੇ ਮੈਂਬਰ ਸਾਡੀ ਖ਼ਾਤਿਰ ਉਠਾ ਰਹੇ ਸਨ ਜਦੋਂ ਕਿ ਸਿੱਖਾਂ ਦੀ ਹੱਤਿਆ ਕਰਨ ਦਾ ਖੁੱਲ੍ਹਾ ਮਾਹੌਲ ਸੀ। ਸਾਡੇ ਸਿੱਖ ਗੁਆਂਢੀ ਪਿਛਲੇ ਦਰਵਾਜ਼ੇ ਰਾਹੀਂ ਸਾਡੇ ਮਕਾਨ ਮਾਲਕ ਦੇ ਘਰ ਵਿੱਚ ਹੌਲੀ ਜਿਹੇ ਸਰਕ ਆਏ। ਬਾਹਰੀਜ਼ ਨੇ ਉਹਨਾਂ ਨੂੰ ਆਸਰਾ ਦਿੱਤਾ ਜਦੋਂ ਉਹ ਆਪਣੇ ਬਲਦੇ ਘਰ 'ਚੋਂ ਬਚ ਨਿਕਲੇ ਸਨ। ਇਹ ਸਭ ਕੁਝ ਪਿਛਵਾੜੇ ਵਿੱਚ ਵਾਪਰਿਆ ਜਦੋਂ ਕਿ ਘਰ ਦੇ ਅੱਗੇ ਭੀੜ ਇਮਾਰਤ ਵਿੱਚ ਵੜ ਜਾਣ ਦੀਆਂ ਧਮਕੀਆਂ ਦੇ ਰਹੀ ਸੀ।

ਇਕ ਦੰਗਈ ਨੂੰ ਰੌਲਾ ਪਾਉਂਦੇ ਅਸੀਂ ਸੁਣਿਆ ਕਿ ਉਹ ਆਪ ਵੇਖਣਾ ਚਾਹੁੰਦੇ ਸਨ ਕਿ ਕੀ ਕੋਈ ਸਿੱਖ ਘਰ ਵਿੱਚ ਲੁਕਿਆ ਹੋਇਆ ਹੈ। ਸਾਨੂੰ ਬਚਾਉਣ ਵਾਲੀ ਨੇ ਸਾਨੂੰ ਜਲਦੀ ਜਲਦੀ ਆਪਣੀ ਇੱਕ ਨਿੱਕੀ ਜਿਹੀ ਬੰਦ ਮੰਮਟੀ ਵਿੱਚ ਛੁਪਾਇਆ ਜਿਥੇ ਉਹਨਾਂ ਰਜ਼ਾਈਆਂ ਰਖੀਆਂ ਹੋਈਆਂ ਸਨ।

ਕਿਉਂਕਿ ਮਨਿੰਦਰ ਚਾਰ ਮਹੀਨੇ ਦੀ ਗਰਭਵਤੀ ਸੀ, ਉਸ ਨੂੰ ਮੰਮਟੀ ਤਕ ਚੜ੍ਹਨ ਵਿੱਚ ਬੜੀ ਮੁਸ਼ਕਲ ਪੇਸ਼ ਆਈ। ਮੰਮਟੀ ਏਨੀ ਤੰਗ ਸੀ ਕਿ ਅਸੀਂ ਮੁਸ਼ਕਲ ਨਾਲ ਹੀ ਹਿਲ ਜੁਲ ਸਕਦੇ ਸੀ। ਇਹ ਨਿੱਕੀ ਜਿਹੀ ਹਨੇਰੀ ਤੇ ਸਾਹ-ਘੋਟੂ ਥਾਂ ਸੀ। ਮੈਨੂੰ ਮਨਿੰਦਰ ਦੀ ਨਾਜ਼ੁਕ ਹਾਲਤ ਅਤੇ ਆਪਣੇ ਪੈਦਾ ਹੋਣ ਵਾਲੇ ਬੱਚੇ ਬਾਰੇ ਚਿੰਤਾ ਸੀ। ਪਰ ਉਹ ਮੇਰੇ

ਬਾਰੇ ਜ਼ਿਆਦਾ ਚਿੰਤੁਤ ਸੀ ਕਿਉਂਕਿ, ਮੇਰੀ ਪਗੜੀ ਤੇ ਸਿੱਖ ਹੋਣ ਦੀਆਂ ਦਿਸਦੀਆਂ ਨਿਸ਼ਾਨੀਆਂ ਕਾਰਨ, ਮੇਰੇ 'ਤੇ ਹਮਲਾ ਹੋਣ ਦੀ ਜ਼ਿਆਦਾ ਸੰਭਾਵਨਾ ਸੀ। ਅਸੀਂ ਮੰਮਟੀ ਅੰਦਰ ਇੱਕ ਘੰਟੇ ਤੋਂ ਵੱਧ ਸਮੇਂ ਲਈ ਤਾੜੇ ਰਹੇ।

ਬਾਹਰੀਜ਼ ਦੀ ਨੂੰਹ ਨੇ ਅੰਤ ਦਰਵਾਜ਼ਾ ਖ਼ੋਲ੍ਹਿਆ ਜਦੋਂ ਮੌਕੇ 'ਤੇ ਫ਼ੌਜ ਪਹੁੰਚ ਗਈ ਤੇ ਭੀੜ ਭੱਜ ਗਈ ਸੀ। ਉਸ ਕਿਹਾ, 'ਹੁਣ ਤੁਸੀਂ ਬਚ ਕੇ ਨਿਕਲ ਸਕਦੇ ਹੋ। ਫ਼ੌਜ ਤੁਹਾਡਾ ਧਿਆਨ ਰੱਖੇਗੀ।' ਜਿਵੇਂ ਹੀ ਅਸੀਂ ਕਾਹਲੀ ਨਾਲ ਮੰਮਟੀ 'ਚੋਂ ਨਿਕਲੇ, ਮਨਿੰਦਰ ਨੂੰ ਘੱਟ ਤੋਂ ਘੱਟ ਚਾਰ ਫੁੱਟ ਉੱਚਾਈ ਤੋਂ ਛਾਲ ਮਾਰਨੀ ਪਈ ਸੀ। ਅਸੀਂ ਤਿੰਨ ਫ਼ੌਜੀ ਟਰੱਕ ਤੇ ਕੁਝ ਸਿਪਾਹੀ ਵੇਖੇ। ਉਹ ਉੱਥੇ ਇਕ ਹਿੰਦੂ ਕਰਕੇ ਆਏ ਸਨ ਕਿਉਂਕਿ ਉਸ ਦੀ ਸਾਡੇ ਗੁਆਂਢ ਵਿੱਚ ਇੱਕ ਛੋਟੀ ਗਾਰਮੈਂਟ ਫ਼ੈਕਟਰੀ ਸੀ। ਉਹ ਫ਼ਿਕਰਮੰਦ ਸੀ ਕਿਉਂਕਿ ਗੁਆਂਢੀ ਸਿੱਖਾਂ ਦੇ ਘਰ ਨੂੰ ਲੱਗੀ ਅੱਗ ਉਸ ਦੀ ਗਾਰਮੈਂਟ ਫ਼ੈਕਟਰੀ ਵਿੱਚ ਫੈਲ ਸਕਦੀ ਹੈ। ਉਹ ਕੋਈ ਇੱਕ ਕਿਲੋ ਮੀਟਰ ਰਿੰਗ ਰੋਡ (ਮਹਾਤਮਾ ਗਾਂਧੀ ਮਾਰਗ) ਵੱਲ ਭੱਜਿਆ ਅਤੇ ਆਰਮੀ ਟਰੱਕਾਂ ਨੂੰ ਬੁਲਾ ਲਿਆ ਜਿਹੜੇ ਕੋਲੋਂ ਦੀ ਲੰਘ ਰਹੇ ਸਨ। ਮੌਕੇ 'ਤੇ ਪਹੁੰਚਦਿਆਂ ਹੀ, ਫ਼ੌਜੀਆਂ ਨੇ ਜ਼ਾਹਰਾ ਤੌਰ 'ਤੇ ਐਲਾਨ ਕਰ ਦਿੱਤਾ ਕਿ ਸਿੱਖ ਉਹਨਾਂ ਦੇ ਟਰੱਕਾਂ ਵਿੱਚ ਸਵਾਰ ਹੋ ਸਕਦੇ ਹਨ ਜਿਹੜੇ ਸਹਾਰਾ ਕੈਂਪਾਂ ਵੱਲ ਜਾ ਰਹੇ ਸਨ। ਗੁਆਂਢੀ ਜਿਹੜੇ ਸਾਡੇ ਮਕਾਨ ਮਾਲਕ ਦੇ ਘਰ ਵਿੱਚ ਲੁਕੇ ਹੋਏ ਸਨ ਇੱਕ ਦਮ ਟਰੱਕਾਂ ਵੱਲ ਭੱਜ ਉੱਠੇ।

ਜਿਵੇਂ ਹੀ ਅਸੀਂ ਉਹਨਾਂ ਦੇ ਪਿੱਛੇ ਪਿੱਛੇ ਗਏ, ਮੈਂ ਵੇਖਿਆ ਕਿ ਮੈਂ ਆਪਣੀ ਪਗੜੀ ਬਿਨਾਂ ਸੀ, ਪਰ ਮਨਿੰਦਰ ਨੇ ਮੈਨੂੰ ਪੱਗ ਲਿਆਉਣ ਲਈ ਵਾਪਸ ਨਾ ਜਾਣ ਦਿੱਤਾ। ਉਹ ਫ਼ੌਜ ਦੇ ਟਰੱਕ ਦੀ ਸੁਰੱਖਿਆ ਵਿੱਚ ਪਹੁੰਚਣ ਵਿੱਚ ਇੱਕ ਘੜੀ ਵੀ ਇੰਤਜ਼ਾਰ ਨਹੀਂ ਸੀ ਕਰ ਸਕਦੀ। ਮੌਕੇ ਦੇ ਸਿਪਾਹੀਆਂ ਵਿੱਚੋਂ ਇੱਕ ਸਿੱਖ ਸੀ। ਉਸ ਦੀਆਂ ਬੱਲਦੀਆਂ ਅੱਖਾਂ ਉਸ ਦੀ ਬੇਵੱਸੀ ਦਾ ਸਬੂਤ ਸਨ। ਮੈਨੂੰ ਬਾਅਦ ਵਿਚ ਪਤਾ ਲਗਿਆ ਕਿ ਉਸ ਦਿਨ ਫ਼ੌਜ ਨੂੰ ਹੁਕਮ ਸੀ ਕਿ ਉਹ ਅਪਣੀਆਂ ਕਾਰਵਾਈਆਂ ਨੂੰ ਸਿੱਖਾਂ ਨੂੰ ਬਚਾਕੇ ਕੱਢਣ ਤਕ ਹੀ ਸੀਮਤ ਰੱਖੇ, ਅਤੇ ਕਿਸੇ ਦੰਗਈ ਨੂੰ ਹੱਥ ਨਾ ਲਾਏ।

ਫ਼ੌਜੀ ਟਰੱਕਾਂ ਵਿੱਚ ਚੜ੍ਹਨ ਦੀ ਹੜਬੜਾਹਟ ਵਿੱਚ ਸਾਡੀ ਪੁਰਜ਼ੋਰ ਕੋਸ਼ਿਸ਼ ਦੇ ਬਾਵਜੂਦ ਵੀ ਅਸੀਂ ਟਰੱਕ ਵਿੱਚ ਚੜ੍ਹ ਨਾ ਸਕੇ ਕਿਉਂਕਿ ਮਨਿੰਦਰ ਗਰਭਵਤੀ ਹਾਲਤ ਵਿੱਚ ਚੜ੍ਹਨ ਤੋਂ ਅਸਮਰੱਥ ਸੀ। ਸਾਡੇ ਮਕਾਨ ਮਾਲਕ ਦਾ ਪਰਿਵਾਰ ਮੁੜ ਸਾਡੀ ਸਹਾਇਤਾ 'ਤੇ ਪਹੁੰਚਿਆ। ਉਨ੍ਹਾਂ ਦਾ ਛੋਟਾ ਪੁੱਤਰ ਤੇ ਨੂੰਹ ਆਰਮੀ ਕਾਨਵਾਈ ਦੇ ਪਿੱਛੇ ਪਿੱਛੇ ਸਾਨੂੰ ਆਪਣੀ ਕਾਰ ਵਿੱਚ ਲੈ ਤੁਰੇ। ਪਰ ਕੁਝ ਸਮਾਂ ਰਿੰਗ ਰੋਡ 'ਤੇ ਚੱਲਦਿਆਂ, ਉਹ ਆਰਮੀ ਕਾਨਵਾਈ ਤੋਂ ਅਲੱਗ ਹੋ ਗਏ ਅਤੇ ਆਲ ਇੰਡੀਆ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸਿਜ਼ ਕੈਂਪਸ ਵਿੱਚ ਚਲੇ ਗਏ, ਕਿਉਂਕਿ ਉਹਨਾਂ ਦੇ ਪਰਿਵਾਰ ਦੇ ਮੈਂਬਰਾਂ 'ਚੋਂ ਦੋ ਡਾਕਟਰ ਉੱਥੇ ਰਹਿੰਦੇ ਸਨ। ਡਾਕਟਰ ਜੋੜਾ ਸਾਨੂੰ ਆਸਰਾ ਦੇਣ ਲਈ ਕਾਫ਼ੀ ਮਿਹਰਬਾਨ ਸੀ। ਪਰ, ਆਪਣੇ ਘਰ ਨੂੰ ਖ਼ਤਰਾ ਮਹਿਸੂਸ ਕਰਦਿਆਂ, ਉਹਨਾਂ ਸੁਝਾਅ ਦਿੱਤਾ ਕਿ ਮੈਂ ਆਪਣੇ ਵਾਲ ਕੱਟ ਦਿਆਂ ਤੇ ਦਾੜੀ ਸ਼ੇਵ ਕਰ ਦਿਆਂ। ਕਿਉਂਕਿ ਮੈਂ ਇਹੋ

ਜਿਹੀ ਕੁਰਬਾਨੀ ਕਰਨ ਲਈ ਤਿਆਰ ਨਹੀਂ ਸੀ, ਇਹ ਸਪਸ਼ਟ ਸੀ ਕਿ ਮੈਨੂੰ ਕਿਤੇ ਹੋਰ ਜਾਣਾ ਪੈਣਾ ਸੀ। ਮਨਿੰਦਰ ਤੇ ਮੈਂ ਮਹਿਸੂਸ ਕੀਤਾ ਕਿ ਆਰਮੀ ਕਾਨਵਾਈ ਵਿੱਚ ਰੀਲੀਫ਼ ਕੈਂਪ ਵਿੱਚ ਜਾਣਾ ਸ਼ਾਇਦ ਚੰਗਾ ਹੋਣਾ ਸੀ। ਉਸ ਨੂੰ ਮੇਰੇ ਇੱਕ ਹਿੰਦੂ ਮਿੱਤਰ ਨੂੰ ਫ਼ੋਨ ਕਰਨ ਦਾ ਵਿਚਾਰ ਸੁੱਝਿਆ। ਇਹ ਸੀ ਇੱਕ ਇੰਡੀਅਨ ਏਅਰਲਾਈਨ ਦਾ ਪਾਇਲਟ ਕੈਪਟਨ ਦਵਿੰਦਰ ਸਿੰਘ ਗਿਆਰੇ। ਉਸ ਨੂੰ ਉਸ ਦਾ ਖ਼ਿਆਲ ਤਾਂ ਆਇਆ ਕਿਉਂਕਿ ਅਸੀਂ ਇੱਕ ਪੈਰਾਮਿਲਟਰੀ ਕਮਾਂਡੋ ਨੂੰ ਗਿਆਰੇ ਦੇ ਘਰ ਵਿੱਚ ਇੱਕ ਇਕੱਠ ਵਿੱਚ ਮਿਲ ਚੁੱਕੇ ਹੋਏ ਸੀ। ਅਸੀਂ ਉਮੀਦ ਕਰ ਰਹੇ ਸੀ ਕਿ ਗਿਆਰੇ ਸਕਿਉਰਿਟੀ ਗਾਰਡਜ਼ ਦੇ ਨਾਲ ਸਾਨੂੰ ਬਚਾਉਣ ਲਈ ਆ ਜਾਏਗਾ। ਪਰ ਕਿਉਂਕਿ ਉਸ ਦਾ ਕਮਾਂਡੋ ਵਾਕਫ਼ ਉਸ ਵਕਤ ਮਿਲ ਨਹੀਂ ਸੀ ਸਕਦਾ, ਗਿਆਰੇ ਇੱਕ ਸਾਂਝੇ ਦੋਸਤ ਤੇ ਇੱਕ ਦੂਸਰੇ ਕਮਰਸ਼ਲ ਪਾਇਲਟ, ਕੈਪਟਨ ਏ. ਐੱਸ. ਮੱਲ੍ਹੀ ਨੂੰ ਨਾਲ ਲੈ ਕੇ ਆ ਗਿਆ ਜਿਹੜਾ ਆਪ ਵੀ ਇੱਕ ਸਹਿਜਧਾਰੀ ਸਿੱਖ ਸੀ। ਮਨਿੰਦਰ ਨੂੰ ਫ਼ਿਕਰ ਸੀ ਕਿ ਕੀ ਗਿਆਰੇ ਤੇ ਮੱਲ੍ਹੀ ਸਾਨੂੰ ਬਾਹਰ ਕੱਢਣ ਲਈ ਉਚਿਤ ਸੁਰੱਖਿਆ ਦੇ ਸਕਦੇ ਸਨ। ਇਸ ਸ਼ੱਕ ਨੇ ਥੋੜਾ ਜਿਹਾ ਸਨਸਨੀ ਭਰਿਆ ਡਰਾਮਾ ਬਣਾ ਦਿੱਤਾ। ਸਾਡੇ ਦੋਹਾਂ ਦੋਸਤਾਂ ਨੇ ਮਨਿੰਦਰ ਨਾਲ ਵਾਅਦਾ ਕੀਤਾ ਕਿ ਉਹ ਆਪਣੀਆਂ ਜਾਨਾਂ ਦੇ ਦੇਣਗੇ, ਇਸ ਤੋਂ ਪਹਿਲਾਂ ਕਿ ਦੰਗਈ ਮੇਰੇ 'ਤੇ ਕੋਈ ਹੱਥ ਉਠਾਉਣ। ਮਨਿੰਦਰ ਨੇ ਮਹਿਸੂਸ ਕੀਤਾ ਕਿ ਇਹਨਾਂ ਹਾਲਾਤਾਂ ਵਿੱਚ ਇਸ ਤੋਂ ਵੱਧ ਹੋਰ ਉਹ ਕੀ ਮੰਗ ਕਰ ਸਕਦੀ ਸੀ। ਮੈਂ ਕਾਰ ਦੇ ਫ਼ਰਸ਼ 'ਤੇ ਲੇਟ ਗਿਆ, ਅਤੇ ਮੈਨੂੰ ਇੱਕ ਰਜ਼ਾਈ ਨਾਲ ਢੱਕ ਦਿੱਤਾ ਗਿਆ। ਗਿਆਰੇ ਤੇ ਮੱਲ੍ਹੀ ਸਾਕੇਤ ਵਿੱਚ ਰਹਿੰਦੇ ਸਨ ਜਿਹੜਾ 'ਏਮੱਸ' ਤੋਂ ਕੋਈ ਸੱਤ ਕਿਲੋਮੀਟਰ ਦੂਰ ਸੀ। ਗਿਆਰੇ ਗੱਡੀ ਚਲਾ ਰਿਹਾ ਸੀ। ਉਸਨੇ ਸਿੱਧਾ ਰਸਤਾ ਨਾ ਅਪਣਾਇਆ। 'ਏਮੱਸ' ਵੱਲ ਆਉਣ ਵੇਲੇ ਉਸ ਨੇ ਬੜੇ ਧਿਆਨ ਨਾਲ ਰਸਤੇ ਦਾ ਸਰਵੇਖਣ ਕਰਦਿਆਂ ਉਹਨਾਂ ਥਾਂਵਾਂ ਨੂੰ ਨੋਟ ਕੀਤਾ ਹੋਇਆ ਸੀ ਜਿੱਥੇ ਧਾੜ ਕਾਰਜ ਕਰ ਰਹੀ ਸੀ, ਅਤੇ ਸਿੱਖਾਂ ਦੀ ਭਾਲ ਲਈ ਵਾਹਨਾਂ ਦੀ ਤਲਾਸ਼ੀ ਲੈ ਰਹੀ ਸੀ। ਇਸ ਲਈ ਭੀੜ ਤੋਂ ਬਚਣ ਲਈ ਉਹ ਸਾਨੂੰ ਕਈ ਕਿਸਮ ਦੀਆਂ ਛੋਟੀਆਂ ਗਲੀਆਂ ਵਿੱਚ ਦੀ ਲੈ ਗਿਆ। ਪਰ ਫਿਰ ਵੀ ਕਾਰ ਨੂੰ ਰਸਤੇ ਵਿੱਚ ਇਹੋ ਜਿਹਾ ਇੱਕ ਗਰੁੱਪ ਮਿਲ ਹੀ ਪਿਆ, ਪਰ ਗਿਆਰੇ ਨੇ ਐਕਸੈੱਲਰੇਟਰ ਨੂੰ ਦਬਾਅ ਦਿੱਤਾ ਤੇ ਦੰਗਈਆਂ ਕੋਲੋਂ ਦੀ ਤੇਜ਼ੀ ਨਾਲ ਲੰਘ ਗਿਆ, ਤੇ ਮੈਨੂੰ ਵੇਖ ਸਕਣ ਦਾ ਉਹਨਾਂ ਨੂੰ ਕੋਈ ਮੌਕਾ ਨਾ ਦਿੱਤਾ।

ਗਿਆਰੇ ਦੇ ਗ੍ਰਹਿ ਵਿਖੇ, ਉਸ ਦੀ ਪਤਨੀ ਵਿਜੇ ਨੇ ਸਾਨੂੰ ਉਹਨਾਂ ਦੇ ਸਿੱਖ ਗੁਆਂਢੀ, ਇੱਕ ਰਿਟਾਇਰਡ ਕਰਨਲ ਦੀ ਦਸ਼ਾ ਬਾਰੇ ਦੱਸਿਆ। ਪਹਿਲਾਂ ਉਹ ਸਾਨੂੰ ਉਸ ਸਿੱਖ ਅਫ਼ਸਰ ਦੇ ਬਣੇ ਨਵੇਂ ਘਰ ਤੇ ਇਸ ਦੇ ਖ਼ੂਬਸੂਰਤ ਇੰਟੀਅਰਰ ਦਾ ਚਮਕਵਾਂ ਵੇਰਵਾ ਦੱਸ ਚੁੱਕੇ ਹੋਏ ਸਨ। ਤੇ ਹੁਣ ਇੱਕ ਦਿਨ ਪਹਿਲਾਂ ਘਰ ਬੁਰੀ ਤਰ੍ਹਾਂ ਫੂਕ ਦਿੱਤਾ ਗਿਆ ਸੀ। ਧਾੜ ਨੇ ਸਭ ਕੁਝ ਲੁੱਟ ਲਿਆ ਸੀ ਅਤੇ, ਜਿਵੇਂ ਵਿਜੇ ਨੇ ਦੱਸਿਆ, 'ਇੱਕ ਚਮਚਾ ਵੀ ਪਿੱਛੇ ਨਹੀਂ ਸੀ ਰਹਿਣ ਦਿੱਤਾ। ਓਹ ਵਿਚਾਰੇ ਪਿਛਲੇ ਦਰਵਾਜ਼ੇ ਰਾਹੀਂ ਮੁਸ਼ਕਿਲ ਨਾਲ ਜਾਨ ਬਚਾ ਕੇ ਨਿਕਲਣ ਵਿੱਚ ਸਫਲ ਹੋਏ ਤੇ ਗਿਆਰੇ ਦੇ ਘਰ ਵਿੱਚ ਪਨਾਹ ਲਈ।

ਜਦੋਂ ਗਿਆਰੇ 2 ਨਵੰਬਰ ਦੀ ਸਵੇਰ ਨੂੰ ਆਪਣੀ ਫਲਾਈਟ ਤੋਂ ਵਾਪਸ ਆਇਆ ਸੀ, ਉਹ ਦੁਖੀ ਸੀ ਕਿ ਆਪਣੇ ਗੁਆਂਢੀ ਦਾ ਘਰ ਬਚਾ ਨਹੀਂ ਸੀ ਸਕਿਆ। ਗਿਆਰੇ ਨੂੰ ਵਿਸ਼ਵਾਸ ਸੀ ਕਿ ਉਹ ਧਾੜ ਨੂੰ ਰੋਕਣ ਵਿੱਚ ਕਾਮਯਾਬ ਹੋ ਸਕਦਾ ਸੀ ਜੇ ਉਹ ਕਿਤੇ ਨੇੜੇ-ਤੇੜੇ ਹੁੰਦਾ। ਉਸ ਦਾ ਨਿਸ਼ਚਾ ਇਸ ਵਿਸ਼ਵਾਸ 'ਤੇ ਅਧਾਰਤ ਸੀ ਕਿ ਦੰਗਈ ਬੁਨਿਆਦੀ ਤੌਰ 'ਤੇ ਡਰਪੋਕ ਹੁੰਦੇ ਹਨ। ਉਹ ਕਹਿੰਦਾ ਸੀ ਕਿ ਇੱਕ ਤੋਂ ਵੱਧ ਬੰਦੇ ਦੀ ਲੋੜ ਨਹੀਂ ਹੁੰਦੀ 'ਉਹਨਾਂ ਦੇ ਅੰਦਰ ਦੇ ਸ਼ੈਤਾਨ ਨੂੰ ਡਰਾਉਣ ਲਈ'। ਜਦੋਂ ਉਹ ਕੇਵਲ ਇੱਕ ਸੋਟੀ ਲੈ ਕੇ ਉਸ ਖੇਤਰ ਦੀ ਗਸ਼ਤ ਤੇ ਨਿਕਲਿਆ, ਉਸ ਕਿਹਾ ਕਿ 'ਹੁਣ ਮੈ ਵੇਖਦਾ ਹਾਂ ਕਿਵੇਂ ਕੋਈ ਮੇਰੀ ਗਲੀ ਵਿੱਚ ਇੱਕ ਵੀ ਘਰ ਦੇ ਨੇੜੇ ਆਉਣ ਦੀ ਹਿੰਮਤ ਕਰਦਾ ਹੈ।'

ਉਸੇ ਰਾਤ ਉਸ ਦੀ ਪੈਟਰੌਲਿੰਗ ਦੌਰਾਨ ਗਿਆਰੇ ਨੂੰ ਆਪਣੇ ਸਿਧਾਂਤ ਦੀ ਪਰਖ ਕਰਨੀ ਪੈ ਗਈ। ਗਸ਼ਤ ਕਰਕੇ ਜਦ ਉਹ ਅਰਾਮ ਕਰਨ ਲਈ ਘਰ ਆਇਆ ਤਾਂ ਉਸ ਨੇ ਸਾਨੂੰ ਦਸਿੱਆ ਕਿ ਉਸਦੇ ਪੂਰਾ ਧਿਆਨ ਰੱਖਣ ਦੇ ਬਾਵਜੂਦ ਗਲੀ ਦੇ ਕੋਨੇ 'ਤੇ ਇੱਕ ਘਰ ਵਿੱਚ ਉਸ ਨੇ ਇੱਕ ਧਾੜ ਵੇਖੀ। ਦੱਸਣ ਦੀ ਲੋੜ ਨਹੀਂ, ਇਹ ਇੱਕ ਸਿੱਖ ਦਾ ਘਰ ਸੀ, ਅਤੇ ਨਜ਼ਰ ਆਉਂਦੀ ਹਰ ਕੀਮਤੀ ਚੀਜ਼ ਨੂੰ ਉਹ ਲੁੱਟ ਰਹੇ ਸਨ। ਚੌੜੇ ਮੋਢਿਆਂ ਵਾਲੇ ਇੱਕ ਛੇ-ਫੁੱਟੇ, ਲੰਬੇ ਚੌੜੇ ਗਿਆਰੇ ਨੇ ਉਹਨਾਂ ਨੂੰ ਭੱਜ ਜਾਣ ਲਈ ਲਲਕਾਰਾ ਮਾਰਿਆ - ਪਰ ਕੋਈ ਫ਼ਾਇਦਾ ਨਾ ਹੋਇਆ।

ਫਿਰ, ਜਦੋਂ ਉਸ ਨੇ ਕੋਲੋਂ ਲੰਘਦੀ ਆਰਮੀ ਜੀਪ ਵੇਖੀ, ਗਿਆਰੇ ਬਾਹਰ ਨੂੰ ਭੱਜਿਆ ਤੇ ਉਸ ਨੂੰ ਰੋਕ ਲਿਆ। ਉਸ ਨੇ ਵਿੱਚੋਂ ਨਿਕਲੇ ਇੱਕ ਨੌਜਵਾਨ ਕੈਪਟਨ ਨੂੰ ਗੋਲੀ ਚਲਾਉਣ ਲਈ ਕਿਹਾ। ਕੈਪਟਨ ਨੇ ਬੇਚਾਰਗੀ ਪ੍ਰਗਟ ਕੀਤੀ ਤੇ ਇਹ ਕਿਹਾ ਕਿ ਉਸ ਨੂੰ ਗੋਲੀ ਚਲਾਉਣ ਦੇ ਹੁਕਮ ਨਹੀਂ ਹਨ। ਗਿਆਰੇ ਨੇ ਉਸ ਨੂੰ ਮਿਹਣਾ ਮਾਰਿਆ, 'ਕਿਸ ਕਿਸਮ ਦੇ ਹੁਕਮਾਂ ਦੀ ਤੈਨੂੰ ਉਡੀਕ ਹੈ ਜਦੋਂ ਤੂੰ ਇਹ ਵਾਪਰਦਾ ਵੇਖ ਰਿਹਾ ਹੈਂ?' ਇਸ ਨੇ ਉਸ ਦੇ ਅੰਦਰਲੇ ਸਿਪਾਹੀ ਨੂੰ ਜਗਾ ਦਿੱਤਾ। ਕੈਪਟਨ ਨੇ ਹਵਾ ਵਿੱਚ ਦੋ ਗੋਲੀਆਂ ਚਲਾਈਆਂ। ਭਗਦੜ ਪੈਦਾ ਕਰਨ ਲਈ ਏਨਾ ਹੀ ਕਾਫ਼ੀ ਸੀ, ਕਿਉਂਕਿ ਦਰਜਨਾਂ ਕੁ ਬੰਦੇ ਜਿਹੜੇ ਉੱਥੇ ਇਕੱਠੇ ਹੋਏ ਹੋਏ ਸਨ, ਜਾਨਾਂ ਬਚਾ ਕੇ ਭੱਜ ਨਿਕਲੇ। ਐਨਾ ਹੀ ਨਹੀਂ, ਕੈਪਟਨ ਦੇ ਜਾਣ ਪਿੱਛੋਂ ਵੀ ਕੋਈ ਦੰਗਈ ਉਸ ਗਲੀ ਵਿੱਚ ਦਾਖ਼ਲ ਨਾ ਹੋਇਆ।

ਅਸੀਂ ਉੱਥੇ ਦੋ ਦਿਨ ਰਹੇ, ਉਸ ਵੇਲੇ ਤਕ ਫ਼ੌਜ ਨੂੰ ਆਖ਼ਿਰ ਹਿੰਸਾ ਨੂੰ ਕੁਚਲਣ ਦੀ ਖੁੱਲ੍ਹ ਮਿਲ ਗਈ ਸੀ। ਫ਼ੌਜ ਨੂੰ ਕਿਸੇ ਵੀ ਥਾਂ 'ਤੇ ਇਸ ਪਾਗ਼ਲਪਨ ਨੂੰ ਜਿਸ ਨੇ ਦਿੱਲੀ ਨੂੰ ਆਪਣੇ ਸ਼ਿਕੰਜੇ ਵਿੱਚ ਕੱਸਿਆ ਹੋਇਆ ਸੀ ਖ਼ਤਮ ਕਰਨ ਲਈ ਕੋਈ ਬਹੁਤਾ ਕੁਝ ਨਹੀਂ ਸੀ ਕਰਨਾ ਪਿਆ। ਦਰਅਸਲ, ਪਰਤੱਖ ਤੌਰ 'ਤੇ ਗਿਆਰੇ ਦਾ ਫ਼ਾਰਮੂਲਾ ਹਰ ਥਾਂ ਕੰਮ ਆਉਂਦਾ ਪਿਆ ਸੀ। ਜਦ ਆਰਮੀ ਨੇ ਮਾਤ੍ਰ ਇਸ਼ਾਰਾ ਹੀ ਕੀਤਾ ਕਿ ਉਹ ਹੁਣ ਤਮਾਸ਼ਬੀਨ ਬਣਕੇ ਦਰਸ਼ਕ ਨਹੀਂ ਰਹਿਣਗੇ, ਧਾੜ ਦਾ ਤਾਂ ਪਤਾ ਵੀ ਨਹੀਂ ਚਲਿਆ ਕਿ ਕਿਧਰ ਗਈ। ਗੁੰਡੇ ਆਪਣੀਆਂ ਜਾਨਾਂ ਬਚਾ ਕੇ ਭੱਜ ਜਾਂਦੇ ਤੇ ਉਨ੍ਹਾਂ ਨੂੰ ਆਪਣਾ ਜ਼ਾਹਰਾ ਦਾਅਵਾ ਚਿਤ ਚੇਤੇ ਨਾ ਰਿਹਾ ਕਿ ਉਨ੍ਹਾਂ ਨੇ ਸ੍ਰੀਮਤੀ ਇੰਦਰਾ ਗਾਂਧੀ ਦੀ ਹੱਤਿਆ ਦਾ

ਬਦਲਾ ਸਿੱਖਾਂ ਦਾ ਕਤਲ ਕਰਕੇ, ਉਹਨਾਂ ਦੀਆਂ ਜਾਇਦਾਦਾਂ ਲੁੱਟ ਕੇ ਅਤੇ ਉਹਨਾਂ ਦੀਆਂ ਔਰਤਾਂ ਦਾ ਬਲਾਤਕਾਰ ਕਰਕੇ ਲੈਣਾ ਸੀ।

5 ਨਵੰਬਰ ਦੀ ਸਵੇਰ ਨੂੰ, ਗਿਆਰੇ ਨੂੰ ਆਪਣੀ ਫ਼ਲਾਈਟ ਡਿਊਟੀ ਮੁੜ ਸ਼ੁਰੂ ਕਰਨੀ ਸੀ। ਕਿਉਂਕਿ ਹਿੰਸਾ ਹਾਲੀ ਹੁਣੇ ਹੀ ਘਟੀ ਸੀ, ਉਹ ਮਨਿੰਦਰ ਤੇ ਮੈਨੂੰ ਘਰ ਵਿੱਚ ਛੱਡਣ ਤੋਂ ਝਿੱਜਕਦਾ ਸੀ। ਅਸੀਂ ਸੁਝਾਅ ਦਿੱਤਾ ਕਿ ਉਹ ਸਾਨੂੰ ਚੰਡੀਗੜ੍ਹ, ਪੰਜਾਬ ਦੀ ਰਾਜਧਾਨੀ, ਸਾਡੀ ਹੋਮ ਸਟੇਟ ਨੂੰ ਸਭ ਤੋਂ ਪਹਿਲੀ ਫ਼ਲਾਈਟ ਰਾਹੀਂ ਭੇਜਣ ਵਿੱਚ ਸਾਡੀ ਸਹਾਇਤਾ ਕਰੇ। ਗਿਆਰੇ ਆਪਣੀ ਕੰਪਨੀ ਦੀ ਕਾਰ ਵਿੱਚ ਸਾਨੂੰ ਦਿੱਲੀ ਏਅਰਪੋਰਟ ਲੈ ਗਿਆ। ਸਾਨੂੰ ਬਹੁਤ ਹੈਰਾਨੀ ਹੋਈ ਕਿ ਇਹ ਇੱਕ ਰਿਫ਼ਿਊਜੀ ਕੈਂਪ ਤੋਂ ਵੱਧ ਲੱਗਦਾ ਸੀ, ਦਰਜਨਾਂ ਦੇ ਦਰਜਨ ਸਿੱਖ ਫ਼ਰਸ਼ 'ਤੇ ਲੇਟੇ ਹੋਏ ਸਨ, ਪੰਜਾਬ ਜਾਣ ਵਾਲੀ ਫ਼ਲਾਈਟ ਦੇ ਇੰਤਜ਼ਾਰ ਵਿੱਚ।

ਸਾਡੇ ਕੋਲ ਕੋਈ ਪੈਸਾ ਨਹੀਂ ਸੀ ਕਿਉਂਕਿ ਅਸੀਂ ਆਪਣੇ ਘਰੋਂ ਖ਼ਾਲੀ ਹੱਥ ਭੱਜੇ ਸੀ। ਗਿਆਰੇ ਨੇ ਸਾਡੀਆਂ ਟਿਕਟਾਂ ਦੀ ਅਦਾਇਗੀ ਕੀਤੀ। ਫ਼ਲਾਈਟ ਦੇ ਪੂਰਾ ਬੁੱਕ ਹੋਣ ਪਿੱਛੋਂ ਵੀ ਉਸ ਨੇ ਆਪਣੇ ਰਸੂਖ਼ ਦੀ ਵਰਤੋਂ ਕਰਦੇ ਹੋਏ ਸਾਨੂੰ ਟਿਕਟਾਂ ਲੈ ਦਿੱਤੀਆਂ। ਉਸ ਨੇ ਸਟਾਫ਼ ਨੂੰ ਕਿਹਾ ਕਿ ਭਾਵੇਂ ਕੁਝ ਵੀ ਹੋਵੇ ਉਹ ਸਾਨੂੰ ਆਪਣੀ ਹੀ ਫਲਾਈਟ ਵਿੱਚ ਲੈ ਕੇ ਜਾਏਗਾ। ਉਸ ਦੀ ਯੋਜਨਾ ਸੀ ਕਿ ਕਾਕਪਿੱਟ ਵਿੱਚ ਇੱਕ ਵਾਧੂ ਸੀਟ 'ਤੇ ਸਾਨੂੰ ਥਾਂ ਦਿੱਤੀ ਜਾਏ। ਡਿਊਟੀ 'ਤੇ ਇੱਕ ਨੌਜਵਾਨ ਲੇਡੀ ਨੇ ਕਿਹਾ ਕਿ ਕਿਸੇ ਸਵਾਰੀ ਨੂੰ ਕਾਕਪਿੱਟ ਵਿੱਚ ਬੈਠਣ ਦੀ ਆਗਿਆ ਨਹੀਂ ਹੈ। ਗਿਆਰੇ ਇਹ ਕਹਿੰਦਾ ਭੜਕ ਉੱਠਿਆ, 'ਕੀ ਜੋ ਬਾਹਰ ਵਾਪਰ ਰਿਹਾ ਹੈ ਉਸ ਦੀ ਆਗਿਆ ਹੈ? ਤੂੰ ਇਹੋ ਜਿਹੇ ਸਮੇਂ ਵਿੱਚ ਰੂਲਾਂ ਦੀ ਗੱਲ ਕਰ ਰਹੀ ਹੈਂ।' ਆਖ਼ਰ ਉਹ ਸਫਲ ਹੋ ਗਿਆ ਤੇ ਅਸੀਂ ਉਸ ਦੇ ਹਵਾਈ ਜਹਾਜ਼ ਵਿੱਚ ਉੜੇ। ਸਾਰੇ ਰਸਤੇ ਮਨਿੰਦਰ ਤੇ ਮੈਂ ਵਾਰੀ ਵਾਰੀ ਕਾਕਪਿੱਟ ਵਿੱਚਲੀ ਵਾਧੂ ਸੀਟ 'ਤੇ ਬੈਠਦੇ ਰਹੇ।

ਅਸੀਂ ਦੋ ਹਫਤੇ ਪੰਜਾਬ ਵਿੱਚ ਗੁਜ਼ਾਰੇ। ਇਹਨਾਂ ਹਾਲਾਤਾਂ ਵਿਚ ਸਾਡੇ ਪਰਿਵਾਰਾਂ ਨੇ ਸਾਡੇ 'ਤੇ ਵਾਪਸ ਮੁੜ ਆਣ ਦਾ ਦਬਾਅ ਪਾਣਾ ਹੀ ਸੀ। ਉਨ੍ਹਾਂ ਕਿਹਾ ਕਿ ਦਿੱਲੀ ਦੇ ਕੰਮ ਨੂੰ ਲਵੇਟ ਦਿਓ ਅਤੇ ਚੰਡੀਗੜ੍ਹ ਆ ਜਾਓ। ਮੇਰੇ ਫੁਫੜ ਜੀ ਤੇਜ ਪਰਤਾਪ ਸਿੰਘ ਤੋਂ ਅਲਾਵਾ ਸਾਡਾ ਦਿੱਲੀ ਵਿੱਚ ਹੋਰ ਕੋਈ ਰਿਸ਼ਤੇਦਾਰ ਨਹੀਂ ਸੀ। ਬਹੁਤ ਸਾਰੀ ਜਕੋ-ਤਕੀ ਪਿੱਛੋਂ, ਅਸੀਂ ਪੰਜਾਬ ਆਉਣ ਦਾ ਫ਼ੈਸਲਾ ਕਰ ਲਿਆ ਅਤੇ ਅਸੀਂ ਆਪਣੇ ਆਪ ਨੂੰ ਜ਼ਰੂਰੀ ਇੰਤਜ਼ਾਮ ਕਰਨ ਵਾਸਤੇ ਦੋ ਤੋਂ ਤਿੰਨ ਮਹੀਨੇ ਦਾ ਸਮਾਂ ਦਿੱਤਾ।

ਅਸੀਂ 20 ਨਵੰਬਰ ਨੂੰ ਵਾਪਸ ਦਿੱਲੀ ਦੀ ਉਡ਼ਾਨ ਲਈ, ਇਹ ਵਿਸ਼ਵਾਸ਼ ਕਰਦਿਆਂ ਕਿ ਓਦੋਂ ਤਕ ਦੇਸ਼ ਦੀ ਰਾਜਧਾਨੀ ਵਿੱਚ ਅਮਨ ਤੇ ਕਾਨੂੰਨ ਬਹਾਲ ਕੀਤਾ ਜਾ ਚੁੱਕਿਆ ਸੀ। ਅਸੀਂ ਹਵਾਈ ਸਫ਼ਰ ਦੇ ਖ਼ਰਚੇ ਸਹਿਣ ਕੀਤੇ, ਕਿਉਂਕਿ ਅਸੀਂ ਹਾਲੀ ਸੜਕ ਰਾਹੀਂ ਸਫ਼ਰ ਕਰਨਾ ਸੁਰੱਖਿਅਤ ਮਹਿਸੂਸ ਨਹੀਂ ਕਰਦੇ ਸੀ।

ਅਸੀਂ ਏਅਰਪੋਰਟ ਤੋਂ ਟੈਕਸੀ ਲਈ ਅਤੇ ਸਿੱਧੇ ਮਨਿੰਦਰ ਦੇ ਦਫ਼ਤਰ ਗਏ। ਉਸ ਦੇ ਉੱਥੇ ਉੱਤਰਨ ਪਿੱਛੋਂ, ਮੈਂ ਬਾਰਾਖੰਬਾ ਰੋਡ 'ਤੇ ਆਪਣੇ ਫੁਫੜ ਜੀ ਦੇ ਘਰ ਲਈ

ਟੈਕਸੀ ਲਈ। ਪਰ, ਉੱਥੇ ਪਹੁੰਚ ਕੇ ਡਰਾਈਵਰ ਨੇ ਟੈਕਸੀ ਬੰਗਲੇ ਦੇ ਅੰਦਰ ਲਿਜਾਣ ਤੋਂ ਇਨਕਾਰ ਕਰ ਦਿੱਤਾ। ਦੂਜੇ ਬੰਨੇ, ਉਸਨੇ ਮੇਰੇ ਕੋਲੋਂ ਟੈਕਸੀ ਦਾ ਕਿਰਾਇਆ ਪੰਜ ਗੁਣਾ ਮੰਗਿਆ। ਜਦੋਂ ਮੈਂ ਇਤਰਾਜ਼ ਕੀਤਾ ਤਾਂ ਉਹ ਟੈਕਸੀ ਤੋਂ ਉੱਤਰ ਆਇਆ ਤੇ ਮੇਰੇ 'ਤੇ ਆਪਣੀ ਉਂਗਲੀ ਹਿਲਾਉਂਦਿਆਂ ਕਿਹਾ, 'ਕੀ ਤੂੰ ਕਿਰਾਇਆ ਦੇ ਰਿਹਾ ਹੈਂ, ਜਾਂ ਕਿ ਮੈਂ ਇੱਕ ਤਮਾਸ਼ਾ ਖੜ੍ਹਾ ਕਰਾਂ?'

ਆਪਣੀ ਤੇ ਫੁਫੜ ਜੀ ਦੀ ਮੁਸ਼ਕਲ ਨੂੰ ਭਾਂਪਦਿਆਂ, ਮੈਂ ਉਸ ਨੂੰ ਹਾਈਕੋਰਟ ਵਿਖੇ ਛੱਡ ਆਉਣ ਲਈ ਕਿਹਾ, ਜਿਥੇ ਮੈਂ ਸੋਚਿਆ ਉਸ ਜਬਰੀ ਵਸੂਲੀ ਤੋਂ ਮੈਨੂੰ ਬਚਾਉਣ ਲਈ ਮੇਰੇ ਕਾਫ਼ੀ ਨਾਨ-ਸਿੱਖ ਦੋਸਤ ਹੋਣਗੇ। ਟੈਕਸੀ ਡਰਾਈਵਰ ਟੱਸ ਤੋਂ ਮੱਸ ਨਾ ਹੋਇਆ। 'ਮੈਨੂੰ ਇੱਕ ਦਮ ਪੈਸੇ ਦੇ, ਨਹੀਂ ਤਾਂ, ਤੂੰ ਵੇਖੇਂਗਾ ਕੀ ਹੁੰਦਾ ਹੈ।' ਮੈਨੂੰ ਮਹਿਸੂਸ ਹੋਇਆ ਕਿ ਹੱਤਿਆਵਾਂ ਸ਼ਾਇਦ ਖ਼ਤਮ ਹੋ ਚੁੱਕੀਆਂ ਹਨ, ਪਰ ਲੁੱਟ ਹਾਲੀ ਵੀ ਚੱਲ ਰਹੀ ਹੈ, ਐਪਰ ਬੜੇ ਸੂਖਮ ਢੰਗ ਨਾਲ। ਮੈਂ ਪਾਗਲ ਹੁੰਦਾ ਜੇ ਮੈਂ ਟੈਕਸੀ ਡਰਾਈਵਰ ਦੀ ਬਹਾਦਰੀ ਨੂੰ ਚੁਣੌਤੀ ਦੇਂਦਾ। ਉਸ ਦੀ ਇੱਕ ਚਿੱਲਾਹਟ ਕੋਲ ਖੜਿਆਂ ਨੂੰ ਮੇਰੇ 'ਤੇ ਅੱਤਿਆਚਾਰ ਕਰਨ ਲਈ ਉਕਸਾ ਸਕਦੀ ਸੀ। ਮੈਂ ਆਪਣੇ ਆਪ ਨੂੰ ਸਪੱਸ਼ਟ ਤੌਰ 'ਤੇ ਇੱਕ ਐਸੇ ਵਾਤਾਵਰਨ ਵਿੱਚ ਮਹਿਸੂਸ ਕੀਤਾ ਜਿਹੜਾ ਹਾਲੀ ਵੀ ਹਿੰਸਾਤਮਕ ਤੌਰ 'ਤੇ ਸਿੱਖਾਂ ਵਿਰੋਧੀ ਸੀ।

ਇੱਕ ਹੋਰ ਵੱਡਾ ਝਟਕਾ ਸ਼ਾਮ ਨੂੰ ਸਾਡੀ ਉਡੀਕ ਕਰ ਰਿਹਾ ਸੀ ਜਦੋਂ ਅਸੀਂ ਘਰ ਪਹੁੰਚੇ। ਸਾਡੀ ਗ਼ੈਰ-ਹਾਜ਼ਰੀ ਵਿੱਚ ਸਾਨੂੰ ਬਾਹਰ ਕੱਢ ਦਿੱਤਾ ਹੋਇਆ ਸੀ, ਅਤੇ ਉਹ ਵੀ ਬਿਨਾਂ ਨੋਟਿਸ ਦੇ। ਸਾਡੀ ਗ਼ੈਰ-ਹਾਜ਼ਰੀ ਵਿੱਚ ਬਾਹਰੀਜ਼ ਸਾਡੇ ਘਰ ਵਿੱਚ ਦਾਖ਼ਲ ਹੋ ਗਏ ਹੋਏ ਸਨ, ਸਾਡਾ ਸਾਰਾ ਸਾਮਾਨ ਤੇ ਫ਼ਰਨੀਚਰ ਬੰਨ੍ਹ ਦਿੱਤਾ ਗਿਆ ਸੀ ਅਤੇ ਗਰਾਊਂਡ ਫ਼ਲੋਰ ਤੇ ਇੱਕ ਕਮਰੇ ਵਿੱਚ ਢੇਰ ਲਾ ਦਿੱਤਾ ਗਿਆ ਸੀ। ਉਹਨਾਂ ਦਾ ਛੋਟਾ ਲੜਕਾ ਸਾਡੇ ਅਪਾਰਟਮੈਂਟ ਵਿੱਚ ਆ ਚੁੱਕਿਆ ਹੋਇਆ ਸੀ।

ਸਾਡੀ ਬੇਦਖ਼ਲੀ ਬਾਰੇ ਕੁਛ ਵੀ ਨਾ ਕਹਿੰਦਿਆਂ ਬਾਹਰੀਜ਼ ਨੇ ਮੈਨੂੰ ਸਾਫ਼ ਕਿਹਾ ਕਿ ਸਾਡਾ ਸਾਮਾਨ ਸੁਰੱਖਿਅਤ ਹੈ, ਅਤੇ ਅਸੀਂ ਜਦੋਂ ਚਾਹੀਏ ਕਿਸੇ ਵਕਤ ਵੀ ਲੈ ਸਕਦੇ ਹਾਂ। ਪਰ ਫਿਰ, ਸਾਡੇ ਕੋਲ ਜਾਣ ਲਈ ਕੋਈ ਥਾਂ ਵੀ ਨਹੀਂ ਸੀ। ਇੱਕ ਸਿੱਖ ਲਈ ਦਿੱਲੀ ਵਿੱਚ ਕਿਰਾਏ 'ਤੇ ਘਰ ਲੈਣਾ ਅਸੰਭਵ ਦਿੱਸਦਾ ਸੀ। ਇੱਕ ਵਾਰੀ ਫੇਰ ਮੇਰੇ ਫੁਫੜ ਜੀ ਨੇ ਆਪਣੇ ਘਰ ਦਾ ਪਿਛਲਾ ਹਿੱਸਾ ਸਾਨੂੰ ਦੇ ਕੇ ਮੁੜ ਸਾਡੀ ਸਹਾਇਤਾ ਕੀਤੀ।

20 ਨਵੰਬਰ ਨੂੰ ਦੋ ਗ਼ੈਰ-ਸਿੱਖਾਂ ਨਾਲ ਹੋਏ ਸਾਡੇ ਦੁਖਦਾਈ ਤਜਰਬਿਆਂ ਨੇ ਏਥੋਂ ਛੇਤੀ ਕੰਮ ਸਮੇਟਣ ਅਤੇ ਛੇਤੀ ਤੋਂ ਛੇਤੀ ਦਿੱਲੀ 'ਚੋਂ ਚਲੇ ਜਾਣ ਦੇ ਫ਼ੈਸਲੇ ਨੂੰ ਪੱਕਾ ਕਰ ਦਿੱਤਾ। ਇਤਫ਼ਾਕ ਨਾਲ, ਪ੍ਰਾਈਮ ਮਨਿਸਟਰ ਰਾਜੀਵ ਗਾਂਧੀ ਦੀ ਬੋਟ ਕਲੱਬ ਰੈਲੀ 'ਤੇ ਕਤਲੇ-ਆਮ ਦੀ ਉਚਿੱਤਤਾ ਨੂੰ ਇੱਕ ਵੱਡੇ ਦਰੱਖ਼ਤ ਦੇ ਡਿੱਗਣ ਤੇ ਧਰਤੀ ਦੇ ਹਿੱਲਣ ਵਾਲੇ ਆਪਣੇ ਬਦਨਾਮ ਅਲੰਕਾਰ ਦੇ ਸਿਰਫ਼ ਇਕ ਦਿਨ ਪਿੱਛੋਂ ਸਾਨੂੰ ਉਹ ਦੋ ਤਜਰਬੇ ਸਹਿਣੇ ਪਏ।

ਉਸ ਦੇ ਭਾਸ਼ਨ ਨੇ ਜਨਤਾ ਦੇ ਅਹਿਸਾਸ ਨੂੰ ਮੁੜ ਬਲ ਦਿੱਤਾ ਕਿ ਕਤਲੇ-ਆਮ

ਸਿੱਖਾਂ ਨੂੰ ਸਬਕ ਸਿਖਾਉਣ ਦਾ ਰੂਲਿੰਗ ਪ੍ਰਸ਼ਾਸਨ ਵੱਲੋਂ ਉੱਚੀ ਪੱਧਰ 'ਤੇ ਲਿਆ ਗਿਆ ਇੱਕ ਨੀਤੀ ਫ਼ੈਸਲਾ ਸੀ। ਇਉਂ ਜਾਪਦਾ ਸੀ ਕਿ ਇਸ ਨੇ ਹੀ ਟੈਕਸੀ ਡਰਾਈਵਰ ਨੂੰ ਏਨੇ ਨਿਲੱਜ ਤਰੀਕੇ ਨਾਲ ਵਿਹਾਰ ਕਰਨ ਲਈ ਦਲੇਰ ਬਣਾਇਆ ਸੀ। ਉਸ ਨੂੰ ਪਤਾ ਸੀ ਕਿ ਉਹ ਸਿੱਖਾਂ ਨਾਲ ਕਿਸੇ ਵੀ ਕਿਸਮ ਦੇ ਵਿਹਾਰ ਤੋਂ ਬਚ ਸਕਦਾ ਸੀ। ਲੱਗਦਾ ਸੀ ਕਿ ਸਿੱਖਾਂ ਵਿਰੁੱਧ ਹਿੰਸਾ ਵਿੱਚ ਰਾਜ ਦੀ ਵੱਧਦੀ ਸਪੱਸ਼ਟ ਮਿਲੀਭੁਗਤ ਨੇ ਬਾਹਰੀਜ਼ ਵਰਗੇ ਚੰਗੇ ਨਾਗਰਿਕਾਂ ਨੂੰ ਵੀ ਮੇਰੇ ਖ਼ਿਲਾਫ਼ ਬਦਲ ਦਿੱਤਾ ਸੀ।

ਅਸਲੀਅਤ ਵਿੱਚ, ਮੈਨੂੰ 'ਯਥਾ ਰਾਜਾ ਤਥਾ ਪਰਜਾ' (ਰਾਜਾ ਮਿਸਾਲ ਪੈਦਾ ਕਰਦਾ ਹੈ, ਤੇ ਰਿਆਇਆ ਉਸ ਦੇ ਪਿੱਛੇ ਚੱਲਦੀ ਹੈ) ਦਾ ਇਹ ਇੱਕ ਪੁੱਠਾ ਪ੍ਰਗਟਾਵਾ ਜਾਪਦਾ ਸੀ। ਕਤਲੇ-ਆਮ ਦੌਰਾਨ ਸਾਡੀਆਂ ਜਾਨਾਂ ਬਚਾਉਣ ਲਈ ਸਭ ਕੁਝ ਕਰਨ ਪਿੱਛੋਂ, ਅਤੇ ਇਸ ਤਰ੍ਹਾਂ ਕਰਨ ਲਈ ਸਾਰੇ ਖ਼ਤਰੇ ਸਹੇੜਨ ਪਿੱਛੋਂ, ਚੰਦ ਦਿਨਾਂ ਵਿੱਚ ਹੀ ਬਾਹਰੀਜ਼ ਦਾ ਸਾਰਾ ਵਿਹਾਰ ਬਦਲ ਚੁੱਕਿਆ ਜਾਪਦਾ ਸੀ। ਸੱਚ ਤਾਂ ਇਹ ਹੈ ਕਿ ਅਸੀਂ ਤਾਂ ਪੰਜਾਬ ਗਏ ਹੋਏ ਸੀ, ਅਸੀਂ ਉਹਨਾਂ ਨੂੰ ਇਹੋ ਜਿਹੀ ਤਬਦੀਲੀ ਲਈ ਉਕਸਾਉਣ ਲਈ ਐਸਾ ਕੁਝ ਵੀ ਨਹੀਂ ਕੀਤਾ ਸੀ।

ਸ਼ਾਇਦ ਕਤਲੇ-ਆਮ ਦੇ ਪਹਿਲੇ ਪੜਾਅਵਾਂ ਤੇ, ਬਾਹਰੀਜ਼ ਨੇ ਸਾਡੇ ਨਾਲ ਏਨਾ ਚੰਗਾ ਵਿਹਾਰ ਕੀਤਾ ਕਿਉਂਕਿ ਉਹਨਾਂ ਨੂੰ ਉਦੋਂ ਮਹਿਸੂਸ ਨਹੀਂ ਸੀ ਹੋਇਆ ਕਿ ਉਹਨਾਂ ਦਾ ਵਿਹਾਰ ਰਾਜ ਦੀ ਲੁੱਕਵੀਂ ਨੀਤੀ ਨਾਲ ਮੇਲ ਨਹੀਂ ਸੀ ਖਾਂਦਾ। ਆਪਣੀ ਨਿਰਛਲਤਾ ਵਿੱਚ, ਉਹਨਾਂ ਦਾ ਵਿਸ਼ਵਾਸ ਸੀ ਕਿ ਜੁਰਮ ਕੇਵਲ ਸਮਾਜ ਵਿਰੋਧੀ ਅਨਸਰਾਂ ਵੱਲੋਂ ਪ੍ਰਚਾਰੇ ਜਾ ਰਹੇ ਹਨ।

ਰਾਜੀਵ ਗਾਂਧੀ ਸਰਕਾਰ ਦੀਆਂ ਵੱਖ ਵੱਖ ਕੋਤਾਹੀਆਂ ਤੇ ਕਾਰਵਾਈਆਂ ਨੇ ਉਹਨਾਂ ਨੂੰ ਇਹ ਸੁਨੇਹਾ ਦਿੱਤਾ ਕਿ ਕਤਲਾਮ ਉੱਚੀਆਂ ਪਦਵੀਆਂ 'ਤੇ ਬਿਰਾਜਮਾਨ ਲੋਕਾਂ ਵੱਲੋਂ ਪੈਦਾ ਕੀਤਾ ਗਿਆ ਸੀ ਅਤੇ ਇਸ ਦਾ ਮਤਲਬ ਸੀ ਕਿ ਉਹਨਾਂ ਨੂੰ ਸਿੱਖਾਂ ਤੋਂ ਦੂਰ ਰਹਿਣਾ ਚਾਹੀਦਾ ਹੈ ਨਹੀਂ ਤਾਂ ਉਹਨਾਂ ਨੂੰ ਸਥਾਨਕ ਕਾਂਗਰਸ ਲੀਡਰਾਂ ਦੇ ਗ਼ੁੱਸੇ ਦਾ ਸ਼ਿਕਾਰ ਹੋਣਾ ਪਵੇਗਾ। ਇਹ ਹੀ ਕੇਵਲ ਇੱਕ ਤਰਕਸ਼ੀਲ ਕਾਰਨ ਹੋ ਸਕਦਾ ਹੈ ਜੋ ਮੈਂ ਇਸ ਪਰਿਵਰਤਨ ਨੂੰ ਸਮਝਣ ਲਈ ਸੋਚ ਸਕਦਾ ਹਾਂ ਕਿ ਉਹੀ ਲੋਗ ਜਿਹਨਾਂ ਨੇ 31 ਅਕਤੂਬਰ ਦੀ ਰਾਤ ਤੋਂ 2 ਨਵੰਬਰ ਸਵੇਰ ਤਕ, ਹਿੰਸਾ ਦੇ ਸਿਖਰ 'ਤੇ ਸਾਨੂੰ ਆਸਰਾ ਦਿੱਤਾ, 20 ਨਵੰਬਰ ਨੂੰ ਕਿਉਂ ਸਾਨੂੰ ਐਨੀ ਕਾਹਲੀ ਵਿਚ ਛੱਡ ਗਏ।

# ਸੰਘਰਸ਼ ਦਾ ਆਰੰਭ

ਜਿਹੜੇ ਦੁਖਦਾਈ ਤਜਰਬਿਆ ਦਾ ਮੈਨੂੰ 20 ਨਵੰਬਰ 1984 ਨੂੰ ਪੰਜਾਬ ਤੋਂ ਵਾਪਸ ਆਕੇ ਸਾਹਮਣਾ ਕਰਨਾ ਪਿਆ, ਉਨ੍ਹਾਂ ਕਰਕੇ ਮੈਂ ਦਿੱਲੀ ਤੋਂ ਪਹਿਲਾਂ ਨਾਲੋਂ ਵੀ ਛੇਤੀ ਨਿਕਲ ਜਾਣ ਦਾ ਫ਼ੈਸਲਾ ਕਰ ਲਿਆ। ਅਤੇ ਮੈਂ ਸ਼ਾਇਦ ਇਸ ਤਰ੍ਹਾਂ ਹੀ ਕੀਤਾ ਹੁੰਦਾ ਅਗਰ ਪੰਜਾਬ ਤੋਂ ਵਾਪਸੀ ਪਿੱਛੋਂ ਤੀਜੇ ਜਾਂ ਚੌਥੇ ਦਿਨ ਮੈਂ ਇੱਕ ਰੀਲੀਫ਼ ਕੈਂਪ ਵਿੱਚ ਸਬੱਬੀਂ ਫੇਰੀ ਨਾ ਪਾਈ ਹੁੰਦੀ। ਇਸ ਨੇ ਘਟਨਾਵਾਂ ਦੀ ਇੱਕ ਲੜੀ ਆਰੰਭ ਕਰ ਦਿੱਤੀ ਜਿਹਨਾਂ ਨੇ ਮੇਰੀ ਜ਼ਿੰਦਗੀ ਦਾ ਰਸਤਾ ਹੀ ਬਦਲ ਦਿੱਤਾ।

ਬਾਰ ਵਿਚ ਇੱਕ ਵਾਕਫ਼ ਨੇ ਤਜਵੀਜ਼ ਦਿੱਤੀ ਕਿ ਮੈਂ ਰੀਲੀਫ਼ ਕੈਂਪਾਂ ਵਿੱਚੋਂ ਕਿਸੇ ਇੱਕ ਵਿੱਚ ਜਾਵਾਂ, ਕਿਉਂਕਿ ਉੱਥੇ ਰਹਿੰਦੇ ਪੀੜਤਾਂ ਨੂੰ ਕਾਨੂੰਨੀ ਸਹਾਇਤਾ ਦੀ ਸਖ਼ਤ ਲੋੜ ਹੈ। ਉਸ ਨੇ ਮੈਨੂੰ ਸੁਪਰੀਮ ਕੋਰਟ ਦੇ ਇੱਕ ਸੀਨੀਅਰ ਵਕੀਲ ਹਰਦੇਵ ਸਿੰਘ ਨਾਲ ਮਿਲਾ ਦਿੱਤਾ। ਇਹ ਭਾਰਤ ਦੀ ਕਮਿਊਨਿਸਟ ਲਹਿਰ ਨਾਲ ਜੁੜਿਆ ਇੱਕ ਲੋਕ-ਭਾਵਨਾ ਵਾਲਾ ਬੰਦਾ ਮੈਨੂੰ ਪੂਰਬੀ ਦਿੱਲੀ, ਸਭ ਤੋਂ ਜ਼ਿਆਦਾ ਬੁਰੀ ਤਰ੍ਹਾਂ ਦੰਗਾ-ਪ੍ਰਭਾਵਤ ਜ਼ਿਲ੍ਹੇ, ਦੇ ਫਰਾਸ਼ ਬਜ਼ਾਰ ਵਿਖੇ ਚੱਲਦੇ ਰੀਲੀਫ਼ ਕੈਂਪ ਵਿੱਚ ਲੈ ਗਿਆ।

ਜਦੋਂ ਮੈਂ ਫਰਾਸ਼ ਬਾਜ਼ਾਰ ਰੀਲੀਫ਼ ਕੈਂਪ ਗਿਆ, ਮੈਨੂੰ ਪਤਾ ਲੱਗਾ ਕਿ ਇਹ ਹਜ਼ਾਰਾਂ ਪੀੜਤਾਂ ਨਾਲ ਇਹ ਨੱਕੋ-ਨੱਕ ਭਰਿਆ ਪਿਆ ਹੈ ਜਿਹੜੇ ਇਥੇ ਗ਼ੈਰ-ਮਨੁੱਖੀ ਹਾਲਾਤਾਂ ਵਿੱਚ ਰਹਿੰਦੇ ਪਏ ਹਨ। ਉਹਨਾਂ ਵਿੱਚੋਂ ਬਹੁਤੇ ਤ੍ਰਿਲੋਕਪੁਰੀ 'ਚੋਂ ਸਨ, ਪੂਰਬੀ ਦਿੱਲੀ ਵਿੱਚ ਇੱਕ ਮੁੜਵਸਾਈ ਕਲੋਨੀ ਜਿਥੇ ਸਭ ਤੋਂ ਜ਼ਿਆਦਾ ਹੱਤਿਆਵਾਂ ਹੋਈਆਂ ਸਨ—ਇਕੱਲੇ ਹੀ ਇਲਾਕੇ ਵਿੱਚ 400 ਤੋਂ ਉੱਪਰ। ਉੱਥੇ ਰਹਿ ਰਹੇ ਪੀੜਤ ਮੁੱਖ ਤੌਰ 'ਤੇ ਵਿਧਵਾਵਾਂ ਤੇ ਬੱਚੇ ਸਨ। ਉਹਨਾਂ ਤੋਂ ਇਲਾਵਾ, ਮੈਂ ਉੱਥੇ ਨਾਗਰਿਕ ਏਕਤਾ ਮੰਚ ਦੇ ਕੁਝ ਵਲੰਟੀਅਰ ਵੀ ਵੇਖੇ। ਇਹ ਇੱਕ ਸਹਾਇਤਾ ਫ਼ੋਰਮ ਸੀ ਜਿਹੜਾ ਕਤਲੇ-ਆਮ ਪਿੱਛੋਂ ਬਣਿਆ ਸੀ। ਨਾਗਰਿਕ ਏਕਤਾ ਮੰਚ ਦੇ ਮੈਂਬਰ ਪੀੜਤਾਂ ਨੂੰ ਰੋਟੀ, ਕੱਪੜੇ, ਕੰਬਲ ਅਤੇ ਦੂਸਰੀਆਂ ਇਹੋ ਜਿਹੀਆਂ ਜ਼ਰੂਰਤਾਂ ਉਪਲਬਧ ਕਰਨ ਵਿੱਚ ਲੱਗੇ ਹੋਏ ਸਨ।

ਕਿਉਂਕਿ ਉੱਥੇ ਕੋਈ ਵਕੀਲ ਨਹੀਂ ਸੀ, ਉਹਨਾਂ ਦੀਆਂ ਉਤਨੀਆਂ ਹੀ ਸਖ਼ਤ ਕਾਨੂੰਨੀ ਲੋੜਾਂ ਵੱਲ ਧਿਆਨ ਦੇਣ ਵਾਲਾ ਉੱਥੇ ਕੋਈ ਨਹੀਂ ਸੀ। ਉਹਨਾਂ ਦੇ ਕਲੇਮਾਂ ਦੇ ਫ਼ਾਰਮ ਭਰਨ, ਹਲਫ਼ਨਾਮੇ ਤਿਆਰ ਕਰਨ, ਜਾਂ ਉਹਨਾਂ ਦੀਆਂ ਅਰਜ਼ੀਆਂ ਲਿਖਣ ਵਿੱਚ ਸਹਾਇਤਾ ਕਰਨ ਵਾਲੇ ਦੀ ਉਹਨਾਂ ਨੂੰ ਸਖ਼ਤ ਲੋੜ ਸੀ। ਉਹਨਾਂ ਦੀ ਵਕੀਲ ਦੀ ਲੋੜ ਏਨੀ ਸਪੱਸ਼ਟ ਸੀ ਕਿ ਮੈਂ ਦਿੱਲੀ ਛੱਡਣ ਬਾਰੇ ਉਦੋਂ ਤੇ ਉੱਥੇ ਹੀ ਆਪਣਾ ਮਨ ਬਦਲ ਲਿਆ।

ਮੇਰੀ ਖ਼ੁਸ਼ਕਿਸਮਤੀ ਕਿ ਜਦੋਂ ਮੈਂ ਮਨਿੰਦਰ ਨੂੰ ਉਸ ਸ਼ਾਮ ਫਰਾਸ਼ ਬਾਜ਼ਾਰ ਰੀਲੀਫ਼ ਕੈਂਪ ਬਾਰੇ ਦੱਸਿਆ ਤਾਂ ਉਹ ਮੇਰੇ ਨਾਲੋਂ ਵੀ ਜ਼ਿਆਦਾ ਸਹਿਮਤ ਹੋ ਗਈ ਕਿ ਸਾਨੂੰ ਏਥੇ

ਰਹਿਣਾ ਚਾਹੀਦਾ ਹੈ ਅਤੇ ਆਪਣੇ ਲੋਕਾਂ ਦੀ ਸਹਾਇਤਾ ਕਰਨੀ ਚਾਹੀਦੀ ਹੈ ਜਿਹਨਾਂ ਦੇ ਦੁਖੜੇ ਸਾਡੇ ਨਾਲੋਂ ਕਿਤੇ ਜ਼ਿਆਦਾ ਸਨ। ਇਸ ਤਰ੍ਹਾਂ, ਕਤਲੇ-ਆਮ ਦੇ ਪੀੜਤਾਂ ਨੂੰ ਨਿਆਂ ਦਿਵਾਉਣ ਦੇ ਸੰਘਰਸ਼ ਨਾਲ ਮੇਰਾ ਸੰਬੰਧ ਫਰਾਸ਼ ਬਾਜ਼ਾਰ ਰੀਲੀਫ਼ ਕੈਂਪ ਤੋਂ ਸ਼ੁਰੂ ਹੋਇਆ। ਆਪਣੀ ਅੱਲ੍ਹੜ ਪ੍ਰੈਕਟਿਸ 'ਚੋਂ ਸਮਾਂ ਕੱਢ ਕੇ, ਮੈਂ ਉੱਥੇ ਅਕਸਰ ਹੀ ਜਾਣ ਲੱਗ ਪਿਆ।

ਤਕਰੀਬਨ ਇੱਕ ਹਫ਼ਤੇ ਪਿੱਛੋਂ, ਲਛਮਣ ਸਿੰਘ ਨਾਮ ਦਾ ਇੱਕ ਬਜ਼ੁਰਗ ਆਪਣੀਆਂ ਚਾਰ ਦੋਹਤੀਆਂ ਦੀ ਸਪੁਰਦਗੀ ਲੈਣ ਲਈ ਮੇਰੇ ਕੋਲ ਮਦਦ ਲੈਣ ਲਈ ਆਇਆ। ਇਹ ਚਾਰੋਂ ਨਾਬਾਲਗ ਕੁੜੀਆਂ ਕਤਲੇ-ਆਮ ਦੌਰਾਨ ਯਤੀਮ ਹੋ ਗਈਆਂ ਸਨ ਅਤੇ ਔਰਤਾਂ ਤੇ ਬੱਚਿਆਂ ਦੇ ਇੱਕ ਸੁਧਾਰ ਘਰ ਵਿਚ ਸਨ। ਜਿਨ੍ਹਾਂ ਹਾਲਾਤਾਂ ਵਿੱਚ ਉਹ ਨਾਰੀ ਨਿਕੇਤਨ ਪਹੁੰਚੀਆਂ ਸਨ ਅਤੇ ਉਹਨਾਂ ਦੀ ਸਪੁਰਦਗੀ ਲੈਣ ਲਈ ਉਹਨਾਂ ਦੇ ਨਾਨੇ ਦੀ ਸਹਾਇਤਾ ਕਰਨ ਲਈ ਜਿਹੜੀ ਮੈਨੂੰ ਕਾਨੂੰਨੀ ਲੜਾਈ ਲੜਨੀ ਪਈ, ਉਸਨੇ ਮੇਰੇ ਵਿਸ਼ਵਾਸ ਨੂੰ ਮਜ਼ਬੂਤ ਕਰ ਦਿੱਤਾ ਕਿ ਮੈਂ ਆਪਣੀ ਜ਼ਿੰਦਗੀ ਨੂੰ ਇਸ ਵੱਡੇ ਮਕਸਦ ਨਾਲ ਜੋੜ ਕੇ ਸਹੀ ਫ਼ੈਸਲਾ ਕੀਤਾ ਸੀ—ਉਹ ਮਕਸਦ ਜੋ ਮੇਰੀਆਂ ਨਿੱਜੀ ਸਮੱਸਿਆਵਾਂ ਨਾਲੋਂ ਕਿਤੇ ਜ਼ਿਆਦਾ ਵੱਡਾ ਸੀ, ਜਿਹੜੀਆਂ ਤੁਲਨਾ ਵਿੱਚ ਬਹੁਤ ਤੁੱਛ ਜਿਹੀਆਂ ਜਾਪਦੀਆਂ ਸਨ।

ਇਹ ਹੀ ਸੀ ਮੇਰਾ ਪਹਿਲਾ ਕੇਸ ਜਿਹੜਾ ਕੋਰਟਾਂ ਵਿੱਚ ਲੜੇ ਕੇਸਾਂ ਵਿੱਚੋਂ ਸੀ ਜਿਸ ਨਾਲ ਕਤਲੇ-ਆਮ-ਸਬੰਧਤ ਕੇਸਾਂ ਦੀ ਇੱਕ ਲੰਬੀ ਲੜੀ ਬੱਝ ਗਈ। ਲਛਮਣ ਸਿੰਘ ਰਾਜਸਥਾਨ ਦੇ ਅਲਵਰ ਤੋਂ ਦਿੱਲੀ ਆਪਣੀ ਲੜਕੀ ਦੇ ਪਰਿਵਾਰ, ਜਿਹੜਾ ਪੂਰਬੀ ਦਿੱਲੀ ਦੀ ਇਕ ਕਲੋਨੀ ਨੰਦ ਨਗਰੀ ਵਿੱਚ ਰਹਿੰਦਾ ਸੀ, ਦੇ ਬਾਕੀ ਬੱਚਿਆਂ ਦੀ ਭਾਲ ਵਿੱਚ ਆਇਆ ਸੀ। ਕਈ ਦਿਨਾਂ ਦੀ ਭਾਲ ਪਿੱਛੋਂ, ਉਹ ਚਾਰ ਦੋਹਤੀਆਂ—13-ਸਾਲ ਦੀ ਸੱਤਪਾਲ, ਤੇ ਆਪਣੀਆਂ ਤਿੰਨ ਛੋਟੀਆਂ ਭੈਣਾਂ ਨੂੰ ਲੱਭਣ ਵਿੱਚ ਸਫਲ ਹੋ ਗਿਆ। ਉਹਨਾਂ ਦਾ ਬਾਕੀ ਪਰਿਵਾਰ, ਸਮੇਤ ਉਹਨਾਂ ਦੀ ਮਾਤਾ (ਜਿਹੜੀ ਲਛਮਣ ਸਿੰਘ ਦੀ ਪੁੱਤਰੀ ਸੀ), ਮਾਰ ਦਿੱਤੇ ਗਏ ਸਨ।

ਲਛਮਣ ਸਿੰਘ ਸੋਸ਼ਲ ਵੈਲਫ਼ੇਅਰ ਵਿਭਾਗ ਦੇ ਅਧਿਕਾਰੀਆਂ ਨੂੰ ਆਪਣੀਆਂ ਦੋਹਤੀਆਂ ਲੈ ਕੇ ਜਾਣ ਦੀਆਂ ਕਈ ਬੇਨਤੀਆਂ ਕਰ ਚੁੱਕਿਆ ਸੀ। ਅਧਿਕਾਰੀ ਕਹਿੰਦੇ ਸਨ ਕਿ ਕੋਰਟ ਦੇ ਹੁਕਮਾਂ ਦੇ ਬਿਨਾਂ ਉਹ ਬੱਚਿਆਂ ਦੀ ਸਪੁਰਦਗੀ ਨਹੀਂ ਦੇ ਸਕਦੇ, ਪਰ ਕੋਰਟ ਨੂੰ ਪਹੁੰਚ ਕਰਨ ਦਾ ਵਿਚਾਰ ਇਸ ਕਿਸਾਨ ਦੀ ਸਮਰੱਥਾ ਤੋਂ ਬਾਹਰ ਸੀ। ਲਛਮਣ ਸਿੰਘ ਪਿੰਡੋਂ ਲਿਆਂਦੀ ਥੋੜੀ ਜਿਹੀ ਪੂੰਜੀ ਪਹਿਲਾਂ ਹੀ ਮੁਕਾ ਚੁੱਕਿਆ ਹੋਇਆ ਸੀ। ਨਿਰੋਲ ਨਿਰਾਸ਼ਾ ਵਿੱਚ, ਉਹ ਦਿੱਲੀ ਹਾਈ ਕੋਰਟ ਵਿੱਚ ਕਿਸੇ ਸਿੱਖ ਵਕੀਲ ਦੀ ਭਾਲ ਵਿੱਚ ਆਇਆ ਜਿਹੜਾ ਬਿਨਾਂ ਪੈਸੇ ਦੇ ਉਸ ਦਾ ਕੇਸ ਕਰਨ ਲਈ ਤਿਆਰ ਹੋ ਸਕੇ। ਇਸ ਤਰ੍ਹਾਂ ਕਿਸੇ ਵਕੀਲ ਨੇ ਉਸ ਨੂੰ ਮੇਰੇ ਕੋਲ ਭੇਜ ਦਿੱਤਾ, ਕਿਉਂਕਿ ਮੈਂ ਪਹਿਲਾਂ ਹੀ ਰੀਲੀਫ਼ ਕੈਂਪਸ ਦੇ ਚੱਕਰ ਲਾ ਰਿਹਾ ਸੀ।

ਮੈਂ ਹਾਈ ਕੋਰਟ ਵਿੱਚ ਉਸ ਵੱਲੋਂ ਆਪਣੀਆਂ ਦੋਹਤੀਆਂ ਦੀ ਸਪੁਰਦਗੀ ਲੈਣ ਦੀ ਇੱਕ ਬੰਦੀ ਹਾਜ਼ਰੀ ਦੀ ਪਟੀਸ਼ਨ ਦਾਇਰ ਕਰ ਦਿੱਤੀ। ਜਿਸ ਬੈਂਚ ਨੇ ਇਸ ਕੇਸ ਨੂੰ

ਸੁਣਿਆ, ਉਸ ਵਿੱਚ ਸਨ ਹਾਈ ਕੋਰਟ ਦੇ ਚੀਫ਼ ਜਸਟਿਸ, ਜਸਟਿਸ ਪ੍ਰਕਾਸ਼ ਨਰੈਣ, ਅਤੇ ਜਸਟਿਸ ਬੀ. ਐਨ. ਕਿਰਪਾਲ ਜਿਹੜੇ ਪਿੱਛੋਂ ਭਾਰਤ ਦੇ ਚੀਫ਼ ਜਸਟਿਸ ਵੀ ਬਣੇ। ਯਤੀਮ ਲੜਕੀਆਂ ਦੀ ਦਸ਼ਾ ਨੇ ਜੱਜਾਂ ਨੂੰ ਹਿਲਾ ਦਿੱਤਾ। ਮੈਨੂੰ ਜਸਟਿਸ ਨਰੈਣ ਦੇ ਚੈਂਬਰ ਵਿੱਚ ਬੁਲਾਇਆ ਗਿਆ ਅਤੇ ਉਥੇ ਦੋਹਾਂ ਜੱਜਾਂ ਨੇ ਕਿਹਾ ਕਿ ਉਹ ਬੱਚਿਆਂ ਦੀ ਜਾਇਦਾਦ ਕੋਰਟ ਦੀ ਸਪੁਰਦਗੀ ਵਿੱਚ ਰੱਖਣ ਦੀ ਤਜਵੀਜ਼ ਦੇਂਦੇ ਹਨ ਤਾਂ ਜੋ ਉਹਨਾਂ ਦੇ ਰਿਸ਼ਤੇਦਾਰ ਉਸ ਨੂੰ ਖੁਰਦ-ਬੁਰਦ ਨਾ ਕਰ ਦੇਣ। ਮੈਂ ਉਹਨਾਂ ਦੀ ਤਜਵੀਜ਼ ਨੂੰ ਇੱਕ ਦਮ ਮੰਨ ਲਿਆ। ਇਸ ਤਰ੍ਹਾਂ, ਉਹਨਾਂ ਦੀ ਜਾਇਦਾਦ ਨੂੰ ਆਪਣੀ ਸਪੁਰਦਗੀ ਵਿੱਚ ਤਬਦੀਲ ਕਰਦੇ ਸਮੇਂ, ਕੋਰਟ ਨੇ ਆਦੇਸ਼ ਦਿੱਤਾ ਕਿ ਚੌਹਾਂ ਲੜਕੀਆਂ ਦੀ ਸਪੁਰਦਗੀ ਉਹਨਾਂ ਦੇ ਨਾਨੇ ਨੂੰ ਦੇ ਦਿੱਤੀ ਜਾਏ।

ਲਛਮਣ ਸਿੰਘ ਦੇ ਮਾਮਲੇ ਦੇ ਨਿਪਟਾਰੇ ਪਿੱਛੋਂ, ਮੈਂ ਦਿੱਲੀ ਹਾਈ ਕੋਰਟ ਵਿੱਚ ਪੇਸ਼ ਹੋਏ ਕਤਲੇ-ਆਮ-ਸਬੰਧਤ ਹਰ ਕੇਸ ਦੀ ਪੈਰਵੀ ਕੀਤੀ, ਭਾਵੇਂ ਮੈਂ ਉਸ ਦਾ ਵਕੀਲ ਸੀ ਜਾਂ ਨਹੀਂ। ਇਹਨਾਂ ਵਿੱਚ ਤਿੰਨ ਪਟੀਸ਼ਨਾਂ ਪਬਲਿਕ ਇੰਟਰੈਸਟ ਲਿਟੀਗੇਸ਼ਨ (ਪੀ ਆਈ ਐੱਲ) ਦੀਆਂ ਸ਼ਾਮਲ ਸਨ। ਉਹਨਾਂ ਵਿੱਚ ਇੱਕ ਪਟੀਸ਼ਨ *ਇੰਡੀਅਨ ਐਕਸਪ੍ਰੈੱਸ* ਦੇ ਪੱਤਰਕਾਰ, ਰਾਹੁਲ ਬੇਦੀ ਵੱਲੋਂ ਸੀ ਜਿਸ ਵਿੱਚ ਮੰਗ ਕੀਤੀ ਗਈ ਸੀ ਕਿ ਇੱਕ ਸੀਨੀਅਰ ਪੁਲਿਸ ਅਫ਼ਸਰ, ਐੱਚ. ਸੀ. ਜਾਦਵ ਵਿਰੁੱਧ ਕਾਰਵਾਈ ਕੀਤੀ ਜਾਵੇ ਕਿਉਂਕਿ ਉਸ ਨੇ ਤ੍ਰਿਲੋਕਪੁਰੀ ਵਿੱਚ ਹੋਏ ਕਤਲੇ-ਆਮ ਨੂੰ ਰੋਕਣ ਲਈ ਕੋਈ ਕਦਮ ਨਹੀਂ ਚੁੱਕਿਆ ਸੀ। ਦੂਜੀ ਵਿੱਚ ਰੀਲੀਫ਼ ਕੈਂਪਾਂ ਨੂੰ ਵਕਤ ਤੋਂ ਪਹਿਲਾਂ ਬੰਦ ਕਰਨ ਤੋਂ ਸਰਕਾਰ ਨੂੰ ਰੋਕਣਾ ਸੀ। ਸਭ ਤੋਂ ਜ਼ਿਆਦਾ ਮਹੱਤਵਪੂਰਨ ਪੀ. ਆਈ. ਐੱਲ., ਇੱਕ ਮਨੁੱਖੀ ਅਧਿਕਾਰ ਸੰਗਠਨ ਪੀਪਲਜ਼ ਯੂਨੀਅਨ ਫਾਰ ਡੈਮੋਕਰੇਟਿਕ ਰਾਈਟਸ (ਪੀ. ਯੂ. ਡੀ. ਆਰ.) ਵਲੋਂ ਦਾਇਰ ਕੀਤੀ ਗਈ ਸੀ, ਜਿਸ ਵਿੱਚ ਹਾਈ ਕੋਰਟ ਨੂੰ ਬੇਨਤੀ ਕੀਤੀ ਗਈ ਸੀ ਕਿ ਉਹ ਸਰਕਾਰ ਦੇ ਰਾਜ ਹੱਠ ਦੇ ਸਨਮੁੱਖ, ਕਤਲੇ-ਆਮ ਦੀ ਨਿਆਇਕ ਜਾਂਚ ਨਿਯੁਕਤ ਕਰਨ ਵਿੱਚ ਸਹਾਇਤਾ ਕਰੇ।

ਇਹਨਾਂ ਪੈਟੀਸ਼ਨਾਂ ਵਿੱਚ ਸਪੱਸ਼ਟ ਪਬਲਿਕ ਹਿੱਤ ਜੁੜੇ ਹੋਣ ਦੇ ਬਾਵਜੂਦ, ਹਾਈ ਕੋਰਟ ਨੇ ਇਕ ਤੋਂ ਬਾਅਦ ਇਕ ਸਾਰਿਆਂ ਨੂੰ ਵਾਰੀ ਵਾਰੀ ਖ਼ਾਰਜ ਕਰ ਦਿੱਤਾ। ਭਾਵੇਂ ਕਤਲ-ਆਮ ਵੱਲੋਂ ਕੀਤੇ ਗਏ ਜ਼ਖ਼ਮ ਹਾਲੀ ਏਨੇ ਤਾਜ਼ਾ ਸਨ, ਕੋਰਟ ਨੇ ਪੀ. ਆਈ. ਐੱਲਜ਼ ਨੂੰ ਬਰਖ਼ਾਸਤ ਕਰਨ ਵਾਸਤੇ ਕੁਝ ਕਾਨੂੰਨੀ ਨੁਕਤੇ (ਟੈਕਨੀਕੈਲੇਟੀਜ) ਲਭ ਕੇ ਜਾਂ ਦੂਸਰੇ ਰਸਤੇ ਅਪਣਾ ਕੇ ਇਹਨਾਂ ਨੂੰ ਖ਼ਾਰਜ ਕਰ ਦਿੱਤਾ, ਜਿਵੇਂ ਅਕਸਰ ਸਰਕਾਰ ਦੇ ਕਹਿਣ 'ਤੇ ਹੁੰਦਾ ਹੀ ਹੈ।

ਹਰ ਕੇਸ ਵਿੱਚ ਕਸੂਰਵਾਰਾਂ ਨੂੰ ਬਚਾਉਣ ਵਿੱਚ ਸਰਕਾਰ ਦੀ ਸਫਲਤਾ ਨੂੰ ਵੇਖਦਿਆਂ ਮੈਨੂੰ ਮਹਿਸੂਸ ਹੋਇਆ ਕਿ ਰੂਲਿੰਗ ਪਾਰਟੀ ਮੈਂਬਰਜ਼ ਤੇ ਦੂਸਰੇ ਸ਼ਕਤੀਸ਼ਾਲੀ ਲੋਕ ਆਪਸ ਵਿੱਚ ਮਿਲ ਕੇ ਕਾਰਜ ਕਰ ਰਹੇ ਹਨ। ਇਸ ਨੇ ਮੇਰਾ ਨਿਸ਼ਚਾ ਹੋਰ ਮਜ਼ਬੂਤ ਕਰ ਦਿੱਤਾ ਕਿ ਸਾਨੂੰ ਵੀ ਪੀੜਤਾਂ ਦੇ ਹੱਕਾਂ ਦੀ ਵਕਾਲਤ ਕਰਨ ਵਾਸਤੇ ਆਪਣੇ ਸਾਧਨ ਇਕੱਠੇ ਕਰਨ ਦੀ ਲੋੜ ਹੈ ਅਤੇ ਉਤਨੀਆਂ ਹੀ ਸਾਂਝੀਆਂ ਕੋਸ਼ਿਸ਼ਾਂ ਕਰਨੀਆਂ ਚਾਹੀਦੀਆਂ

ਹਨ। ਆਖ਼ਿਰਕਾਰ, ਮਨੁੱਖੀ ਹੱਕਾਂ ਦੇ ਰਾਖੇ ਉਸ ਵੇਲੇ ਤਕ ਕਤਲੇ-ਆਮ ਤੇ ਕਈ ਜਾਂਚ ਰਿਪੋਰਟਾਂ ਪੇਸ਼ ਕਰ ਚੁੱਕੇ ਸਨ : ਪੀ. ਯੂ. ਡੀ. ਆਰ. ਅਤੇ ਪੀਪਲਜ਼ ਯੂਨੀਅਨ ਫਾਰ ਸਿਵਲ ਲਿਬਰਟੀਜ਼ (ਪੀ. ਯੂ. ਸੀ. ਐੱਲ.) ਵੱਲੋਂ 'ਕੌਣ ਕਸੂਰਵਾਰ ਹੈ?' ਜਸਟਿਸ ਵੀ ਐੱਮ ਤਾਰਕੁੰਡੇ ਦੇ ਸਿਟੀਜ਼ਨਜ਼ ਫਾਰ ਡੈਮੋਕਰੇਸੀ ਵਲੋਂ 'ਟਰੁੱਥ ਅਬਾਊਟ ਦਿੱਲੀ ਵਾਇਲੈਂਸ: ਰਿਪੋਰਟ ਟੂ ਦੀ ਨੇਸ਼ਨ; ਅਤੇ 'ਸਿਟੀਜ਼ਨਜ਼ ਕਮਿਸ਼ਨ ਦੀ ਰਿਪੋਰਟ' ਸਾਬਕਾ ਚੀਫ਼ ਜਸਟਿਸ ਆਫ਼ ਇੰਡੀਆ, ਐੱਸ. ਐੱਮ. ਸੀਕਰੀ ਦੀ ਅਗਵਾਈ ਵਿੱਚ। ਸਰਕਾਰ ਤੇ ਰੂਲਿੰਗ ਪਾਰਟੀ ਦੀ ਸਾਜ਼ਸ਼ ਤੇ ਇਹਨਾਂ ਰਿਪੋਰਟਾਂ ਵਿੱਚ ਹਰ ਇੱਕ ਵੱਲੋਂ ਖੋਜੇ ਸਬੂਤਾਂ ਦੇ ਸਾਹਮਣੇ ਮੈਨੂੰ ਸਾਫ਼ ਦਿਸਦਾ ਸੀ ਕਿ ਸਾਨੂੰ ਇਕ ਸਾਂਝੇ ਫ਼ੋਰਮ ਦੀ ਲੋੜ ਹੈ ਜਿਸ ਵਿਚ ਮਨੁੱਖੀ ਹੱਕਾਂ ਦੇ ਰਾਖਿਆਂ, ਸੀਨੀਅਰ ਐਡਵੋਕੇਟਸ, ਸਿੱਖ ਲੀਡਰਾਂ ਤੇ ਹੋਰ ਵੀ ਕਸੂਰਵਾਰਾਂ ਨੂੰ ਸਜ਼ਾ ਦੇਣ ਬਾਰੇ ਫ਼ਿਕਰਮੰਦ ਲੋਗਾਂ ਨੂੰ ਸ਼ਾਮਿਲ ਕੀਤਾ ਜਾਵੇ। ਸਾਂਝਾ ਕਦਮ ਹੀ ਸਪੱਸ਼ਟ ਤੌਰ 'ਤੇ ਕਿਤੇ ਬੇਹਤਰ ਤੇ ਜ਼ਿਆਦਾ ਅਸਰਦਾਰ ਤਾਲਮੇਲ ਤੇ ਪੈਂਤੜਾ ਬਣਾਵੇਗਾ।

ਇਸ ਤਰ੍ਹਾਂ, ਭਿੰਨ ਭਿੰਨ ਖੇਤਰਾਂ ਦੀਆਂ ਬਹੁਤ ਸਾਰੀਆਂ ਪ੍ਰਸਿੱਧ ਸ਼ਖ਼ਸੀਅਤਾਂ ਨੂੰ ਇੱਕ ਛੱਤਰੀ ਹੇਠ ਲਿਆਉਂਦਿਆਂ, ਸਿਟੀਜ਼ਨ ਜਸਟਿਸ ਕਮੇਟੀ (ਸੀ. ਜੇ. ਸੀ.) ਬਣਾਉਣ ਦਾ ਵਿਚਾਰ ਪੈਦਾ ਹੋਇਆ। ਇਸ ਵਿਚਾਰ ਨੂੰ ਹੋਰ ਬਲ ਮਿਲਿਆ ਜਦੋਂ ਰਾਜੀਵ ਗਾਂਧੀ ਸਰਕਾਰ ਨੇ, ਭਾਵੇਂ ਦੇਰੀ ਨਾਲ, ਕਤਲੇ-ਆਮ ਦੀ ਜਾਂਚ ਕਰਾਉਣ ਦੀ ਮੰਗ ਨੂੰ ਪ੍ਰਵਾਨ ਕਰ ਲਿਆ। ਸੀ. ਜੇ. ਸੀ. ਦੇ ਸਹੀ ਤੌਰ 'ਤੇ ਹੋਂਦ ਵਿੱਚ ਆਉਣ ਤੋਂ ਪਹਿਲਾਂ, ਗਰਭ-ਕਾਲ ਦਾ ਹਾਲੀ ਇੱਕ ਲੰਬਾ ਸਮਾਂ ਪਿਆ ਸੀ। ਕਿਉਂਕਿ ਇਹੋ ਜਿਹੇ ਸੰਗਠਨ ਦੀ ਰਚਨਾ ਦਾ ਵਿਚਾਰ ਮੇਰੇ ਵਰਗੇ ਇੱਕ ਅਣਜਾਣ ਜੂਨੀਅਰ ਐਡਵੋਕੇਟ ਵੱਲੋਂ ਆਇਆ ਸੀ ਨਾ ਕਿ ਕਿਸੇ ਪ੍ਰਸਿੱਧ ਸ਼ਖ਼ਸ ਤੋਂ ਜਿਹੜਾ ਕਿ ਇਸ ਨੂੰ ਬਣਾਉਣ ਲਈ ਜ਼ਿਆਦਾ ਆਸਾਨੀ ਨਾਲ ਸਮਰਥਨ ਪ੍ਰਾਪਤ ਕਰ ਸਕਦਾ ਸੀ ਇਸ ਲਈ ਸੀ. ਜੇ. ਸੀ. ਦਾ ਗਰਭ-ਕਾਲ ਹੋਰ ਵੀ ਲੰਬਾ ਹੋ ਗਿਆ ਸੀ।

ਫਿਰ ਵੀ ਸਥਿੱਤੀ ਏਨੀ ਜ਼ਿਆਦਾ ਗੰਭੀਰ ਸੀ ਕਿ ਮੈਂ ਅਪਣੀਆਂ ਹਲੀਮ ਜਿਹੀਆਂ ਯੋਗਤਾਵਾਂ ਨੂੰ ਇਤਨੀ ਵੱਡੀ ਯੋਜਨਾ ਦੇ ਆੜੇ ਨਹੀਂ ਆਣ ਦੇ ਸਕਦਾ ਸੀ। ਮੈਂ ਪਹਿਲਾਂ ਇਸ ਵਿਸ਼ੇ 'ਤੇ ਸੀਨੀਅਰ ਐਡਵੋਕੇਟ ਹਰਦੇਵ ਸਿੰਘ ਨਾਲ ਗੱਲ ਛੇੜੀ, ਜਿਸ ਨੇ ਇਸ ਵਿਚਾਰ ਨੂੰ ਪਸੰਦ ਕੀਤਾ ਪਰ ਇਸ ਦੀ ਨਿਭਣ-ਯੋਗਤਾ 'ਤੇ ਸ਼ੱਕ ਜ਼ਾਹਰ ਕੀਤੇ। ਉਦੋਂ ਫਿਰ ਮੈਂ ਗਿਆਨ ਸਿੰਘ ਵੋਹਰਾ, ਇੱਕ ਹੋਰ ਸੀਨੀਅਰ ਐਡਵੋਕੇਟ ਨਾਲ ਗੱਲ ਕੀਤੀ ਜਿਸ ਦਾ ਪ੍ਰਤੀਕਰਮ ਹਰਦੇਵ ਸਿੰਘ ਵਰਗਾ ਹੀ ਸੀ, ਸਿਵਾਏ ਇਸ ਦੇ ਕਿ ਵੋਹਰਾ ਇਸ ਤੱਥ ਬਾਰੇ ਜ਼ਿਆਦਾ ਸਪਸ਼ਟ ਸੀ ਕਿ ਸਭ ਤੋਂ ਔਖਾ ਕੰਮ ਸੀਨੀਅਰ ਐਡਵੋਕੇਟਾਂ ਤੇ ਮਨੁੱਖੀ ਹੱਕ ਗਰੁੱਪਾਂ ਨੂੰ ਇੱਕ ਸਾਂਝੇ ਫ਼ੋਰਮ ਦੁਆਰਾ ਕੰਮ ਕਰਨ ਲਈ ਮਨਾਉਣਾ। ਖ਼ੁਸ਼ਕਿਸਮਤੀ ਨਾਲ ਵੋਹਰਾ ਦੇ ਬਹੁਤੇ ਡਰ ਗ਼ਲਤ ਨਿਕਲੇ। ਇਹ ਸ਼ਾਇਦ ਜੁਰਮ ਦੀ ਘੋਰਦ੍ਰਸ਼ਟਤਾ ਸੀ ਜਿਸ ਕਰਕੇ ਪ੍ਰਸਿੱਧ ਪੁਰਸ਼ਾਂ ਨੇ ਆਪਣੇ ਨਿੱਜੀ ਮੁੱਦਿਆਂ, ਜੇ ਕੋਈ ਹੈ ਸੀ, ਨੂੰ ਲਾਂਭੇ ਕਰ ਦਿੱਤਾ।

ਮੈਂ ਵੋਹਰਾ ਦੇ ਡਰਾਂ ਨੂੰ ਗੰਭੀਰਤਾ ਨਾਲ ਲਿਆ, ਕਿਉਂਕਿ ਮੈਂ ਕੋਈ ਨਾਦਾਨੀ ਨਹੀਂ ਸੀ ਕਰਨੀ ਚਾਹੁੰਦਾ ਜਿਹੜੀ ਸਾਰੇ ਪ੍ਰਾਜੈਕਟ ਨੂੰ ਖ਼ਤਰੇ ਵਿੱਚ ਪਾ ਸਕਦੀ ਹੋਵੇ। ਮੈਂ ਲੈਫਟੀਨੈਂਟ ਜਨਰਲ ਜੇ. ਐੱਸ. ਅਰੋੜਾ, ਵਿਆਪਕ ਤੌਰ 'ਤੇ ਸਲਾਹੇ ਜਾਂਦੇ ਬੰਗਲਾ ਦੇਸ਼ ਦੇ ਹੀਰੋ, ਵਰਗੇ ਵਿਅਕਤੀ ਨੂੰ ਇਸ ਮੰਤਵ ਲਈ ਮੀਟਿੰਗ ਬੁਲਾਉਣ ਲਈ ਵਿਚਾਰ ਪੇਸ਼ ਕੀਤਾ। ਵੋਹਰਾ ਨੇ ਮੇਰੀ ਸਲਾਹ ਮੰਨ ਲਈ ਕਿ ਬਾਰ ਵਿੱਚੋਂ ਜਾਂ ਮਨੁੱਖੀ ਹੱਕਾਂ ਦੇ ਖੇਤਰ 'ਚੋਂ ਨਾ ਹੋਣ ਕਰਕੇ, ਅਰੋੜਾ ਦਾ ਸਾਂਝੇ ਫੋਰਮ ਵਿੱਚ ਸ਼ਾਮਲ ਹੋਣ ਵਾਲਿਆਂ ਵੱਲੋਂ ਘੱਟ ਵਿਰੋਧ ਹੋਵੇਗਾ।

ਕਿਉਂਕਿ ਮੈਂ ਜਨਰਲ ਅਰੋੜਾ ਨੂੰ ਬਿਲਕੁਲ ਹੀ ਨਹੀਂ ਸੀ ਜਾਣਦਾ, ਮੈਂ ਉਨ੍ਹਾਂ ਨੂੰ ਮਿਲਣ ਵਾਸਤੇ ਅਪਣੇ ਨਾਲ ਪੰਜਾਬ ਤੇ ਹਰਿਆਣਾ ਹਾਈ ਕੋਰਟ ਦੇ ਇੱਕ ਸੇਵਾ-ਮੁਕਤ ਚੀਫ਼ ਜਸਟਿਸ, ਜਸਟਿਸ ਆਰ. ਐੱਸ. ਨਰੂਲਾ ਦੇ ਰਾਹੀਂ ਮਿਲਿਆ ਜਿਹੜੇ ਉਸ ਵੇਲੇ ਦਿੱਲੀ ਵਿੱਚ ਇੱਕ ਸੀਨੀਅਰ ਐਡਵੋਕੇਟ ਦੇ ਤੌਰ 'ਤੇ ਪ੍ਰੈਕਟਿਸ ਕਰ ਰਹੇ ਸਨ। ਉਹ ਖ਼ੁਦ ਵੀ ਇਸ ਵਿਚਾਰ ਨਾਲ ਸਹਿਮਤ ਸੀ, ਸੋ ਉਨ੍ਹਾਂ ਨੇ ਇੱਕ ਦਮ ਮੇਰੇ ਵਾਸਤੇ ਜਨਰਲ ਅਰੋੜਾ ਨਾਲ ਮੀਟਿੰਗ ਪੱਕੀ ਕਰ ਦਿੱਤੀ। ਫ਼ੌਜੀ ਆਦਮੀ ਨੂੰ ਵੀ ਬਹੁਤੀ ਪ੍ਰੇਰਨਾ ਦੀ ਲੋੜ ਨਹੀਂ ਸੀ, ਪਰ ਕਿਉਂਕਿ ਇਸ ਤੋਂ ਪਹਿਲਾਂ ਉਨ੍ਹਾਂ ਦੀ ਵਕੀਲਾਂ ਜਾਂ ਮਨੁੱਖੀ ਹੱਕ ਸਮੂਹਾਂ ਨਾਲ ਕੋਈ ਵਾਰਤਾਲਾਪ ਨਹੀਂ ਸੀ ਹੋਈ, ਜਨਰਲ ਅਰੋੜਾ ਨੂੰ ਯਕੀਨ ਨਹੀਂ ਸੀ ਕਿ ਕਿਸ ਪ੍ਰਕਾਰ ਦਾ ਉਨ੍ਹਾਂ ਦੇ ਸੱਦੇ ਨੂੰ ਉਹਨਾਂ ਵੱਲੋਂ ਹੁੰਗਾਰਾ ਮਿਲੇਗਾ।

ਫਿਰ ਮੈਨੂੰ ਇੱਕ ਮਸ਼ਹੂਰ ਲੇਖਕ, ਖੁਸ਼ਵੰਤ ਸਿੰਘ ਨੂੰ ਜਨਰਲ ਅਰੋੜਾ ਦੇ ਨਾਲ ਹੀ ਮੀਟਿੰਗ ਬੁਲਾਉਣ ਲਈ ਪਹੁੰਚ ਕਰਨ ਦਾ ਫੁਰਨਾ ਫੁਰਿਆ। ਖ਼ੁਸ਼ਵੰਤ ਸਿੰਘ ਇੱਕ ਦਮ ਸਹਿਮਤ ਹੋ ਗਏ। ਵੋਹਰਾ ਵੱਲੋਂ ਮੀਟਿੰਗ ਦੇ ਸਥਾਨ ਦਾ ਪ੍ਰਬੰਧ ਕੀਤਾ ਗਿਆ : ਕਨਾਟ ਪਲੇਸ ਵਿੱਚ ਪ੍ਰਸਿੱਧ ਯਾਰਕ ਰੈਸਟੋਰੈਂਟ ਵਿੱਚ। ਜਦੋਂ ਸੱਦੇ ਦਿੱਤੇ ਜਾ ਰਹੇ ਸਨ, ਖ਼ੁਸ਼ਵੰਤ ਸਿੰਘ ਮੈਨੂੰ ਆਪਣੇ ਨਾਲ ਸੋਲੀ ਸੋਹਰਾਬਜੀ, ਅੰਤਰਰਾਸ਼ਟਰੀ ਪ੍ਰਸਿੱਧੀ ਵਾਲੇ ਇੱਕ ਮਨੁੱਖੀ ਹੱਕਾਂ ਦੇ ਚੈਂਪੀਅਨ ਸੀਨੀਅਰ ਐਡਵੋਕੇਟ ਪਾਸ ਲੈ ਗਏ। ਮੇਰੇ ਹੌਂਸਲੇ ਨੂੰ ਇੱਕ ਵੱਡਾ ਹੁਲਾਰਾ ਮਿਲਿਆ ਜਦੋਂ ਸੋਹਰਾਬਜੀ ਫ਼ੋਰਮ ਵਿੱਚ ਸਿਰਫ਼ ਸ਼ਾਮਲ ਹੀ ਨਹੀਂ ਹੋਏ ਬਲਕਿ ਉਨ੍ਹਾਂ ਨੇ ਆਪਣੇ ਆਪ ਨੂੰ ਪੀੜਤਾਂ ਨੂੰ ਨਿਆਂ ਦਿਵਾਉਣ ਲਈ ਇੱਕ ਸਰਗਰਮ ਭੂਮਿਕਾ ਨਿਭਾਉਣ ਲਈ ਵਲੰਟੀਅਰ ਵੀ ਕਰ ਦਿੱਤਾ।

ਮੀਟਿੰਗ 11 ਮਈ 1985 ਨੂੰ ਹੋਣੀ ਸੀ। ਜਿਵੇਂ ਕਿਸਮਤ ਦਾ ਭਾਣਾ, ਕੇਵਲ ਇੱਕ ਦਿਨ ਪਹਿਲਾਂ ਦਿੱਲੀ ਵਿੱਚ ਟਰਾਂਜਿਸਟਰਾਂ ਵਿੱਚ ਛੁਪਾਏ ਬੰਬ ਫਟ ਗਏ, ਜਿਸ ਨਾਲ ਕਈ ਮਾਰੇ ਗਏ ਅਤੇ ਵਿਸਤਰਤ ਘਬਰਾਹਟ ਫੈਲ ਗਈ। ਬੰਬ ਜ਼ਿਆਦਾ ਤਰ ਉਹਨਾਂ ਕਲੋਨੀਆਂ ਵਿੱਚ ਫਟੇ ਜਿਹੜੀਆਂ ਕਤਲੇ-ਆਮ ਵਿੱਚ ਪ੍ਰਭਾਵਤ ਹੋਣ ਕਰਕੇ ਇਸ ਹਮਲੇ ਨੂੰ ਉਕਸਾਉਣ ਵਾਲੀਆਂ ਜ਼ਾਹਰ ਹੋਣ। ਪੁਲਿਸ ਇੱਕ ਦਮ ਸਿੱਖ ਗਰੁੱਪਾਂ 'ਤੇ ਟੁੱਟ ਪਈ ਅਤੇ ਵੱਡੀ ਪੱਧਰ 'ਤੇ ਗ੍ਰਿਫ਼ਤਾਰੀਆਂ ਕੀਤੀਆਂ। ਟਰਾਂਜਿਸਟਰ ਬੰਬਾਂ ਨੇ 1984 ਦੇ ਕਤਲੇ-ਆਮ ਦੀਆਂ ਲੀਹਾਂ ਤੇ ਵੱਡੀਆਂ ਬਦਲਾ ਲਊ ਹੱਤਿਆਵਾਂ ਦਾ ਵੀ ਡਰ ਪੈਦਾ ਕਰ ਦਿੱਤੇ।

11 ਮਈ ਦੀ ਸਵੇਰ ਨੂੰ ਵੋਹਰਾ ਨੇ ਮੈਨੂੰ ਅਖ਼ਬਾਰਾਂ ਦੀਆਂ ਰਿਪੋਰਟਾਂ ਦੀ ਤਰਜ਼ ਤੋਂ ਫ਼ਿਕਰਮੰਦ ਹੋ ਕੇ ਫ਼ੋਨ ਕੀਤਾ। ਉਨ੍ਹਾਂ ਨੇ ਸੁਝਾਅ ਦਿੱਤਾ ਕਿ ਮੀਟਿੰਗ ਅੱਗੇ ਪਾ ਦੇਣੀ ਚਾਹੀਦੀ ਹੈ ਕਿਉਂਕਿ ਟਰਾਂਜਿਸਟਰ ਬੰਬਾਂ ਪਿੱਛੋਂ ਦੇਸ਼ ਵਿੱਚ ਉੱਚੀ ਚੌਕਸੀ ਵਾਲੀ ਸਥਿੱਤੀ ਬਣ ਚੁੱਕੀ ਹੈ। ਪਰ ਮੈਨੂੰ ਯਕੀਨ ਸੀ ਕਿ ਸਾਨੂੰ ਮੀਟਿੰਗ ਕਰਨੀ ਚਾਹੀਦੀ ਹੈ ਵਿਸ਼ੇਸ਼ ਤੌਰ 'ਤੇ ਇਸ ਲਈ ਕਿਉਂਕਿ ਅਸੀਂ ਇਸ ਦਾ ਪ੍ਰਬੰਧ ਬੜੀ ਮੁਸ਼ਕਲ ਨਾਲ ਕੀਤਾ ਹੈ।

ਉਸ ਸ਼ਾਮ ਮੀਟਿੰਗ ਹੋਈ। ਵੋਹਰਾ ਇਸ ਤੋਂ ਪਰ੍ਹੇ ਰਹੇ ਬਾਵਜੂਦ ਇਸ ਦੇ ਕਿ ਇਸ ਮੀਟਿੰਗ ਦੀ ਥਾਂ ਦੀ ਚੋਣ ਵਿੱਚ ਉਹ ਜੁੜੇ ਹੋਏ ਸਨ। ਆਪਣੇ ਵਾਅਦੇ ਦੇ ਸੱਚੇ, ਸੋਹਰਾਬਜੀ ਨੇ ਕਾਰਵਾਈ ਵਿੱਚ ਸਭ ਤੋਂ ਜ਼ਿਆਦਾ ਕਿਰਿਆਸ਼ੀਲ ਭੂਮਿਕਾ ਨਿਭਾਈ। ਹਰ ਕੋਈ ਉਨ੍ਹਾਂ ਦੇ ਸੁਝਾਅਵਾਂ ਨਾਲ ਸਹਿਮਤ ਹੋ ਗਿਆ ਕਿ ਤਜਵੀਜ਼ਸ਼ੁਦਾ ਛੱਤਰੀ ਫ਼ੋਰਮ ਵਿੱਚ, ਕੁਝ ਨਾਮਵਰ ਨਾਗਰਿਕਾਂ ਦੇ ਨਾਲ, ਸੱਦੀਆਂ ਜਥੇਬੰਦੀਆਂ 'ਚੋਂ ਹਰ ਇੱਕ ਦਾ ਇੱਕ ਨੁਮਾਇੰਦਾ ਹੋਣਾ ਚਾਹੀਦਾ ਹੈ।

ਭਾਵੇਂ ਸਿੱਖਾਂ ਨਾਲ ਸਬੰਧਤ ਦੋ ਸਿਆਸੀ ਜਥੇਬੰਦੀਆਂ, ਅਕਾਲੀ ਦਲ ਤੇ ਦਿੱਲੀ ਸਿੱਖ ਗੁਰਦਵਾਰਾ ਮੈਨੇਜਮੈਂਟ ਕਮੇਟੀ (ਡੀ. ਐੱਸ. ਜੀ. ਐੱਮ. ਸੀ.), ਮੀਟਿੰਗ ਵਿੱਚ ਹਾਜ਼ਰ ਹੋਈਆਂ, ਇਸ ਦੀ ਸਿਆਸੀ ਨਿਰਪੱਖਤਾ ਕਾਇਮ ਰੱਖਣ ਖ਼ਾਤਰ ਸੋਹਰਾਬਜੀ ਨੇ ਸਾਨੂੰ ਉਹਨਾਂ ਨੂੰ ਸੀ. ਜੇ. ਸੀ. ਵਿੱਚ ਸ਼ਾਮਲ ਕਰਨ ਵਿਰੁੱਧ ਸੁਚੇਤ ਕੀਤਾ। ਦੂਸਰੇ ਮੈਂਬਰ ਵੀ ਇਸ ਤਜਵੀਜ਼ ਨਾਲ ਸਹਿਮਤ ਹੋ ਗਏ ਕਿ ਅਸੀਂ ਇਸ ਦੀ ਬਜਾਏ ਸਾਂਝੇ ਕਾਜ਼ ਦੀ ਵਕਾਲਤ ਕਰਨ ਵਾਲੀਆਂ ਜਥੇਬੰਦੀਆਂ ਨਾਲ ਤਾਲਮੇਲ ਪੈਦਾ ਕਰ ਸਕਦੇ ਹਾਂ।

ਸੀ. ਜੇ. ਸੀ. ਦੀ ਅਗਲੀ ਮੀਟਿੰਗ ਸੋਲੀ ਸੋਹਰਾਬਜੀ ਦੀ ਰਿਹਾਇਸ਼ 'ਤੇ ਬੁਲਾਈ ਗਈ। ਇਸ ਵਿੱਚ ਪੀ. ਯੂ. ਡੀ. ਆਰ. ਦੇ ਪ੍ਰਧਾਨ, ਗੋਬਿੰਦਾ ਮਖੋਟੀ; ਪੀਪਲਜ਼ ਯੂਨੀਅਨ ਫ਼ਾਰ ਸਿਵਲ ਲਿਬਰਟੀਜ਼ (ਪੀ. ਯੂ. ਸੀ. ਐੱਲ.) ਦੇ ਪ੍ਰਧਾਨ, ਰਜਨੀ ਕੋਠਾਰੀ; ਸਿਟੀਜ਼ਨ ਫ਼ੋਰਮ ਫ਼ਾਰ ਡੈਮੋਕਰੇਸੀ (ਸੀ. ਐੱਫ਼. ਡੀ.) ਦੇ ਜਨਰਲ ਸਕੱਤਰ ਐਨ. ਡੀ. ਪੰਚੋਲੀ; ਨਾਗਰਿਕ ਏਕਤਾ ਮੰਚ ਦਾ ਨੁਮਾਇੰਦਾ ਦਿਨੇਸ਼ ਮੋਹਨ; ਅਤੇ ਸਪਰਸ਼ ਦਾ ਨੁਮਾਇੰਦਾ ਕੇ. ਐੱਮ. ਸਿੰਘ ਸ਼ਾਮਿਲ ਸਨ। ਉਹਨਾਂ ਨੂੰ ਸੀ. ਜੇ. ਸੀ. ਦੇ ਮੈਂਬਰ ਵੱਜੋਂ ਸ਼ਾਮਲ ਕੀਤਾ ਗਿਆ। ਦੂਸਰੀਆਂ ਨਾਮਵਰ ਸ਼ਖ਼ਸੀਅਤਾਂ ਜਿਹੜੀਆਂ ਸੀ. ਜੇ. ਸੀ. ਵਿੱਚ ਸ਼ਾਮਲ ਹੋਈਆਂ ਸਨ, ਉਹਨਾਂ ਵਿੱਚ ਜਸਟਿਸ ਵੀ. ਐੱਮ. ਤਾਰਕੁੰਡੇ, ਜਸਟਿਸ ਆਰ. ਐੱਸ. ਨਰੂਲਾ, ਖੁਸ਼ਵੰਤ ਸਿੰਘ, ਲੈਫ਼ਟੀਨੈਂਟ ਜਨਰਲ ਜੇ. ਐੱਸ. ਅਰੋੜਾ, ਜੈਆ ਜੇਤਲੀ, ਗੁਰਬਚਨ ਸਿੰਘ, ਹਰਦੇਵ ਸਿੰਘ ਅਤੇ ਗਿਆਨ ਸਿੰਘ ਵੋਹਰਾ ਸਨ।

ਜੇ ਸੋਹਰਾਬਜੀ ਸਭ ਤੋਂ ਜ਼ਿਆਦਾ ਸਰਗਰਮ ਮੈਂਬਰ ਸੀ, ਤਾਂ ਮੈਂ ਸਭ ਤੋਂ ਛੋਟਾ ਸਾਂ। ਮੈਨੂੰ ਸ਼ਾਇਦ ਇਸ ਸਤਿਕਾਰਯੋਗ ਇਕੱਠ ਦਾ ਇੱਕ ਹਿੱਸਾ ਬਣਾ ਲਿਆ ਗਿਆ ਸਿਰਫ਼ ਇੱਕ ਇਨਾਮ ਵੱਜੋਂ ਕਿਉਂਕਿ ਮੈਂ ਸੀ. ਜੇ. ਸੀ. ਦੇ ਵਿਚਾਰ ਨੂੰ ਸੋਚਿਆ ਸੀ ਤੇ ਇਸ ਦੀ ਪੈਰਵੀ ਕੀਤੀ ਸੀ। ਸੋਹਰਾਬਜੀ ਨੇ ਸੁਝਾਅ ਦਿੱਤਾ ਕਿ ਤਾਰਕੁੰਡੇ ਸੀ. ਜੇ. ਸੀ. ਦਾ ਚੇਅਰਮੈਨ ਹੋਵੇ। ਪਰ ਤਾਰਕੁੰਡੇ ਨੇ ਇੰਡੀਆ ਦੇ ਸਾਬਕਾ ਚੀਫ਼ ਜਸਟਿਸ, ਐੱਸ. ਐੱਮ. ਸੀਕਰੀ ਨੂੰ ਤਰਜੀਹ ਦਿੱਤੀ। ਪਿੱਛੋਂ ਐੱਸ. ਐੱਮ. ਸੀਕਰੀ ਨਾਲ ਸੰਪਰਕ ਕੀਤਾ ਗਿਆ,

ਅਤੇ ਉਹ ਇਹ ਜ਼ਿੰਮੇਵਾਰੀ ਚੁੱਕਣ ਲਈ ਸਹਿਮਤ ਹੋ ਗਏ। ਇਹ ਇੱਕ ਢੁਕਵੀਂ ਚੋਣ ਸੀ ਕਿਉਂਕਿ ਉਨ੍ਹਾਂ ਨੇ ਪਹਿਲਾਂ ਵੀ ਪ੍ਰਸਿੱਧ ਸ਼ਖ਼ਸੀਅਤਾਂ ਦੇ ਇੱਕ ਪੈਨਲ, ਸਿਟੀਜ਼ਨਜ਼ ਕਮਿਸ਼ਨ ਦੀ ਚੇਅਰ ਸੰਭਾਲੀ ਸੀ ਜਿਸ ਨੇ 1984 ਦੇ ਕਤਲੇ-ਆਮ ਦੀ ਪੜਤਾਲ ਕੀਤੀ ਸੀ।

ਜਿੱਥੋਂ ਤਕ ਸਕੱਤਰ ਦੀ ਪੋਸਟ ਦਾ ਸਬੰਧ ਸੀ, ਸਭ ਦੀ ਰਾਇ ਸੀ ਕਿ ਸੇਵਾ ਮੁਕਤ ਚੀਫ਼ ਆਫ਼ ਬਾਰਡਰ ਸਕਿਉਰਿਟੀ ਫੋਰਸ, ਕੇ. ਐੱਫ਼. ਰੁਸਤਮਜੀ ਜਾਂ ਸਾਬਕਾ ਸ਼ਾਸਕ ਸਰਨ ਸਿੰਘ ਨੂੰ ਬੇਨਤੀ ਕੀਤੀ ਜਾਏ ਕਿ ਉਹ ਇਸ ਜ਼ਿੰਮੇਵਾਰੀ ਨੂੰ ਸੰਭਾਲ ਲੈਣ। ਪਰ ਕਿਉਂਕਿ ਇਹਨਾਂ ਦੋਹਾਂ ਵਿੱਚੋਂ ਕੋਈ ਵੀ ਮੀਟਿੰਗ ਵਿੱਚ ਹਾਜ਼ਰ ਨਹੀਂ ਸੀ, ਸੋਹਰਾਬਜੀ ਨੇ ਸੁਝਾਅ ਦਿੱਤਾ ਕਿ ਮੈਨੂੰ ਕਨਵੀਨਰ ਮਨੋਨੀਤ ਕੀਤਾ ਜਾਵੇ ਅਤੇ ਸਕੱਤਰ ਦੇ ਨਿਯੁਕਤ ਹੋਣ ਤਕ ਸਾਰਾ ਦਫ਼ਤਰ ਦਾ ਕੰਮ ਸੰਭਾਲਣ ਲਈ ਕਿਹਾ ਜਾਏ।

ਜਿਵੇਂ ਵਾਪਰਨਾ ਸੀ, ਦੋਹਾਂ ਰੁਸਤਮਜੀ ਤੇ ਸਰਨ ਸਿੰਘ ਨੇ ਵੱਖ ਵੱਖ ਨਿੱਜੀ ਕਾਰਨਾਂ ਕਰਕੇ ਸਕੱਤਰ ਬਣਨ ਵਾਸਤੇ ਆਪਣੀ ਅਸਮਰੱਥਾ ਪ੍ਰਗਟ ਕੀਤੀ। ਇਸ ਲਈ, ਜੁਲਾਈ 1985 ਵਿੱਚ ਸੀ. ਜੇ. ਸੀ. ਦੀ ਹੋਈ ਤੀਜੀ ਮੀਟਿੰਗ ਵਿਚ ਸੋਹਰਾਬਜੀ ਨੇ ਕਿਹਾ ਕਿ ਸਕੱਤਰ ਦੀ ਹੋਰ ਭਾਲ ਕਰਨ ਦੀ ਬਜਾਏ, 'ਸਾਨੂੰ ਇਸ ਨੌਜਵਾਨ ਆਦਮੀ ਨੂੰ ਹੀ ਬਰਕਰਾਰ ਰੱਖਣਾ ਚਾਹੀਦਾ ਹੈ ਜਿਹੜਾ ਏਨਾ ਚੰਗਾ ਕੰਮ ਕਰ ਰਿਹਾ ਹੈ।' 'ਨੌਜਵਾਨ ਆਦਮੀ' ਜਿਸ ਵੱਲ ਉਨ੍ਹਾਂ ਇਸ਼ਾਰਾ ਕੀਤਾ ਉਹ ਮੈਂ ਹੀ ਸਾਂ। ਇਸ ਤੋਂ ਪਹਿਲਾਂ ਕਿ ਮੈਂ ਕੁਝ ਇਤਰਾਜ਼ ਕਰਦਾ, ਦੂਸਰਿਆਂ ਨੇ ਸੋਹਰਾਬਜੀ ਦੇ ਸੁਝਾਅ ਦਾ ਸੁਆਗਤ ਕਰ ਦਿੱਤਾ।

ਅਤੇ ਇਸ ਤਰ੍ਹਾਂ ਇਸ ਸ਼ਾਨਦਾਰ ਜਥੇਬੰਦੀ ਨੂੰ ਚਲਾਉਣ ਦੀ ਸਾਰੀ ਜ਼ਿੰਮੇਵਾਰੀ ਮੇਰੇ ਮੋਢਿਆਂ 'ਤੇ ਆ ਪਈ ਜਿਸ ਵਿੱਚ ਕਾਨੂੰਨ ਦੀਆਂ ਨਾਮਵਰ ਹਸਤੀਆਂ ਤੇ ਦੂਸਰੀਆਂ ਪ੍ਰਸਿੱਧ ਸ਼ਖ਼ਸੀਅਤਾਂ ਸ਼ਾਮਲ ਸਨ। ਇਹ ਇੱਕ ਬਹੁਤ ਹੀ ਵੱਡਾ ਮਾਣ ਸੀ ਜਿਸ ਨੇ ਅਚਾਨਕ ਮੈਨੂੰ ਇੱਕ ਕੌਮੀ ਅਹਿਮੀਅਤ ਵਾਲੀ ਪੁਜ਼ੀਸ਼ਨ 'ਤੇ ਚੁੱਕ ਬਿਠਾਇਆ। ਮੇਰੇ ਖ਼ਿਆਲ ਵਿਚ ਉਨ੍ਹਾਂ ਨੇ ਮੇਰੀ ਤਜਰਬੇ ਤੇ ਗਿਆਨ ਦੀ ਘਾਟ ਬਦਲੇ ਮੇਰੇ ਉੱਦਮ ਤੇ ਪ੍ਰਤੀਬੱਧਤਾ ਨੂੰ ਜ਼ਿਆਦਾ ਅਹਿਮੀਅਤ ਦਿੱਤੀ।

ਕੁਦਰਤੀ ਹੀ, ਉਹਨਾਂ ਵੱਲੋਂ ਮੇਰੇ 'ਤੇ ਕੀਤੇ ਵਿਸ਼ਵਾਸ 'ਤੇ ਪੂਰਾ ਉਤਰਨ ਲਈ ਮੈਂ ਵੀ ਕੋਈ ਕੋਸ਼ਿਸ਼ ਬਾਕੀ ਨਾ ਰਹਿਣ ਦਿੱਤੀ। ਇਹੋ ਜਿਹੀਆਂ ਕਾਨੂੰਨ ਦੀਆਂ ਨਾਮਵਰ ਹਸਤੀਆਂ ਨੂੰ ਸਬੰਧਤ ਮੁੱਦਿਆਂ 'ਤੇ ਘੰਟਿਆਂ ਬੱਧੀ ਚਰਚਾ ਕਰਦਿਆਂ ਵੇਖਣਾ ਮੇਰੇ ਲਈ ਇੱਕ ਸਿੱਖਿਆਦਾਇਕ ਤਜਰਬਾ ਸੀ। ਉਹ ਉਹਨਾਂ ਵਿੱਚੋਂ ਸਨ ਜਿਹੜੇ ਬਾਰ ਤੇ ਸਭ ਤੋਂ ਉੱਚੀਆਂ ਫੀਸਾਂ ਲੈਂਦੇ ਸਨ। ਅਤੇ ਫਿਰ ਵੀ, ਉਹ ਬਿਨਾਂ ਪੈਸੇ ਦੇ ਆਪਣਾ ਕੀਮਤੀ ਸਮਾਂ ਹੀ ਕੇਵਲ ਨਹੀਂ ਸਨ ਦੇਂਦੇ, ਬਲਕਿ ਕਈ ਵਾਰੀ ਸੀ. ਜੇ. ਸੀ. ਦੇ ਖ਼ਰਚੇ ਵੀ ਆਪਣੀਆਂ ਜੇਬਾਂ 'ਚੋਂ ਕਰਦੇ ਸਨ। ਜਿਥੋਂ ਤਕ ਮੇਰਾ ਸਵਾਲ ਹੈ, ਮੈਂ ਕਹਿ ਸਕਦਾ ਹਾਂ ਕਿ ਜਦੋਂ ਮੇਰੀਆਂ ਤਿਆਰ ਕੀਤੀਆਂ ਜੁਗਤਾਂ ਦੀ ਸੀ. ਜੇ. ਸੀ. ਵੱਲੋਂ ਪ੍ਰੋੜ੍ਹਤਾ ਹੋ ਜਾਂਦੀ ਤਾਂ ਮੇਰਾ ਆਤਮ-ਵਿਸ਼ਵਾਸ਼ ਖ਼ੂਬ ਵੱਧ ਜਾਂਦਾ ਸੀ।

ਉਹਨਾਂ ਦਿਨਾਂ ਵਿੱਚ ਬਹੁਤੀਆਂ ਮੀਟਿੰਗਾਂ ਜਸਟਿਸ ਤਾਰਕੁੰਡੇ ਦੀ ਰਿਹਾਇਸ਼ 'ਤੇ

ਹੀ ਹੁੰਦੀਆਂ ਸਨ ਪਰ ਕਾਰਵਾਈਆਂ ਦਾ ਕੇਂਦਰ ਸੋਹਰਾਬਜੀ ਹੀ ਬਣੇ ਰਹੇ। ਸੋਹਰਾਬਜੀ ਦਾ ਹੁਕਮ ਸੀ ਕਿ ਮੈ ਕਾਰਵਾਈਆਂ ਦੀ ਹਰ ਨਵੀਂ ਗੱਲ ਦੀ ਉਨ੍ਹਾਂ ਨੂੰ ਲਗਾਤਾਰ ਜਾਣਕਾਰੀ ਦਿੰਦਾ ਰਹਾਂ, ਇਸ ਲਈ ਇੱਕ ਐਸਾ ਦੌਰ ਆਇਆ ਜਦੋਂ ਮੈਂ ਸੋਹਰਾਬਜੀ ਨੂੰ ਤਕਰੀਬਨ ਹਰ ਰੋਜ਼ ਮਿਲਦਾ ਸੀ। ਅਸਲ ਵਿੱਚ, ਉਨ੍ਹਾਂ ਨੇ ਆਪਣੇ ਸਕੱਤਰ ਨੂੰ ਪੱਕੀਆਂ ਹਦਾਇਤਾਂ ਦਿੱਤੀਆਂ ਹੋਈਆਂ ਸਨ ਕਿ ਮੈਨੂੰ ਇੰਤਜ਼ਾਰ ਨਹੀਂ ਕਰਾਉਣੀ। ਮੈਂ ਉਨ੍ਹਾਂ ਦੇ ਆਫ਼ਿਸ ਵਿੱਚ ਬਿਨਾਂ ਕਿਸੇ ਨਿਯੁਕਤੀ ਦੇ ਸਿੱਧਾ ਜਾਇਆ ਕਰਦਾ ਸੀ, ਅਤੇ ਬਹੁਤੇ ਮੌਕਿਆਂ ’ਤੇ, ਉਹ ਆਪਣੀ ਕਾਨਫ਼ਰੰਸ ਵਿਚੇ ਛੱਡ ਕੇ ਮੈਨੂੰ ਇੱਕ ਦਮ ਮਿਲਣ ਲਈ ਆ ਜਾਂਦੇ ਸਨ।

ਸੋਹਰਾਬਜੀ ਨੇ ਬਹੁਤ ਸਾਰੇ ਮੁੱਦਿਆਂ ’ਤੇ ਇਕੱਲਿਆਂ ਹੀ ਫ਼ੈਸਲੇ ਕੀਤੇ ਸਨ ਅਤੇ ਉਨਹਾਂ ਫ਼ੈਸਲਿਆਂ ਵਿਚੋਂ ਇੱਕ ਫ਼ੈਸਲਾ ਆਫ਼ਿਸ ਦੀ ਥਾਂ ਬਾਰੇ ਸੀ। ਉਸ ਵਕਤ ਸਾਡੇ ਕੋਲ ਹੋਰ ਕੁਛ ਨਹੀਂ ਸੀ ਅਤੇ ਸਭ ਤੋਂ ਅੱਛੀ ਜਗਹ ਸੀ ਜਿਹੜੀ ਦਿੱਲੀ ਸਿੱਖ ਗੁਰਦਵਾਰਾ ਪ੍ਰਬੰਧਕ ਕਮੇਟੀ ਵੱਲੋਂ ਪੇਸ਼ ਕੀਤੇ ਕਿਸੇ ਕੇਂਦਰ ’ਚ ਸਥਿੱਤ ਗੁਰਦਵਾਰੇ ਦਾ ਨਿਵਾਸ ਹੀ ਸੀ। ਪਰ ਸੋਹਰਾਬਜੀ ਨੇ ਸੀ. ਜੇ. ਸੀ. ਨੂੰ ਕਿਸੇ ਗੁਰਦਵਾਰੇ ਤੋਂ ਚਲਾਉਣ ਦਾ ਜ਼ੋਰ ਨਾਲ ਵਿਰੋਧ ਕੀਤਾ। ਸੀ. ਜੇ. ਸੀ. ਦਾ ਐਡਰੈੱਸ ਕਿਸੇ ਗੁਰਦਵਾਰਾ ਦਾ ਦੇਣ ਬਾਰੇ ਖ਼ਾਸ ਤੌਰ ’ਤੇ ਉਨ੍ਹਾਂ ਕੋਲ ਠੋਸ ਦਲੀਲਾਂ ਸਨ। ਉਹ ਨਹੀਂ ਸੀ ਚਾਹੁੰਦੇ ਕਿ ਕਤਲੇ-ਆਮ ਪੀੜਤਾਂ ਦੇ ਨਿਆਂ ਦਾ ਕਾਜ਼ ਕੇਵਲ ਸਿੱਖਾਂ ਨਾਲ ਹੀ ਸਬੰਧਤ ਇੱਕ ਮੁੱਦਾ ਬਣ ਕੇ ਰਹਿ ਜਾਏ, ਪਰ ਇਸ ਦੀ ਬਜਾਏ ਇਹ ਹਰ ਕਾਨੂੰਨ-ਪਾਲਕ ਨਾਗਰਿਕ ਵੱਲੋਂ ਇੱਕ ਅਜ਼ਾਦ ਚਾਰਾਜੋਈ ਬਣੇ। ਸਾਧਨਾਂ ਦੀ ਥੁੜ ਕਾਰਨ, ਸਾਨੂੰ ਇੱਕ ਆਦਰਸ਼ਕ ਸਥਿੱਤੀ ਨਾਲੋਂ ਘੱਟ ਨਾਲ ਸਮਝੌਤਾ ਕਰਨਾ ਪਿਆ। ਸੀ. ਜੇ. ਸੀ. ਦਾ ਆਫ਼ਿਸ ਆਖ਼ਿਰ ਅਕਾਲੀ ਦਲ ਦੇ ਲੀਡਰ, ਗੁਰਚਰਨ ਸਿੰਘ ਟੌਹੜਾ ਦੇ ਐੱਮ. ਪੀ. ਕੁਆਟਰ ਵਿੱਚ ਸਥਾਪਤ ਕਰਨਾ ਪਿਆ।

ਜਿਥੋਂ ਤਕ ਸੀ. ਜੇ. ਸੀ. ਵਲੋਂ ਮਿਸ਼ਰਾ ਕਮਿਸ਼ਨ ਅੱਗੇ ਪੇਸ਼ ਕਰਨ ਵਾਲੇ ਹਲਫ਼ਨਾਮਿਆਂ ਦੀ ਈਮਾਨਦਾਰੀ ਦਾ ਸਵਾਲ ਸੀ, ਸੋਹਰਾਬਜੀ ਕਿਸੀ ਕਿਸਮ ਦੀ ਊਣਤਾਈ ਨੂੰ ਬਿਲਕੁਲ ਬਰਦਾਸ਼ਤ ਕਰਨ ਲਈ ਰਾਜ਼ੀ ਨਹੀਂ ਸਨ। ਉਹ ਮੈਨੂੰ ਮੁੜ ਮੁੜ ਯਾਦ ਕਰਵਾਉਂਦੇ, ‘ਗੁਣਾਂ ਦਾ ਖ਼ਿਆਲ ਰੱਖੋ, ਗਿਣਤੀ ਦਾ ਨਹੀਂ।’ ਉਹ ਪੂਰੇ ਜ਼ੋਰ ਨਾਲ ਇਸ ਗੱਲ ’ਤੇ ਅੜੇ ਹੋਏ ਸਨ ਕਿ ਪੀੜਤਾਂ ਤੇ ਦੂਸਰਿਆਂ ਦੇ ਹਲਫ਼ਨਾਮੇ ਤਿਆਰ ਕਰਦੇ ਸਮੇਂ, ਸਾਨੂੰ ਇਸ ਗੱਲ ’ਤੇ ਧਿਆਨ ਦੇਣਾ ਚਾਹੀਦਾ ਹੈ ਕਿ ਉਹ ਤੱਥਾਂ, ਬਿਨਾਂ ਕਿਸੇ ਸਜਾਵਟ ਦੇ ਨੰਗੇ ਚਿੱਟੇ ਤੱਥਾਂ ਅਤੇ ਆਖ਼ਰੀ ਵਿਸਥਾਰ ਤਕ ਭਰੋਸੇਯੋਗਤਾ ਨਾਲ ਭਰਪੂਰ ਹੋਣੇ ਚਾਹੀਦੇ ਹਨ। ਸੋਹਰਾਬਜੀ ਨੇ ਸਾਨੂੰ ਸਿਖਾਇਆ ਕਿ ਸਾਨੂੰ ਪਹਿਲੇ ਆਪਣੇ ਗਵਾਹਾਂ ਤੇ ਜ਼ਿਰਹਾ ਕਰਨੀ ਚਾਹੀਦੀ ਹੈ ਤਾਂ ਕਿ ਸਾਡੀ ਪੂਰੀ ਤਸੱਲੀ ਹੋ ਜਾਏ ਕਿ ਉਹ ਬਿਲਕੁਲ ਜਾਇਜ਼ ਹੈ। ਅਸੀਂ ਚਾਹੁੰਦੇ ਸੀ ਕਿ ਸਾਡਾ ਕੋਈ ਵੀ ਗਵਾਹ ਆਖ਼ੀਰ ਵਿੱਚ ਮਿਸ਼ਰਾ ਕਮਿਸ਼ਨ ਸਾਹਮਣੇ ਦੂਜੇ ਪਾਸੇ ਵੱਲੋਂ ਉਹਨਾਂ ਤੇ ਕੀਤੇ ਜਾਣ ਵਾਲੀ ਅਸਲ ਜਿਰਹਾ ਵਿੱਚ ਫ਼ੇਲ੍ਹ ਨਾ ਹੋ ਜਾਏ। ਸੋਹਰਾਬਜੀ ਵੱਲੋਂ ਸਥਾਪਤ ਕੀਤੇ ਸਖ਼ਤ ਮਿਆਰਾਂ ਨੇ ਮੇਰੀ ਜ਼ਿੰਮੇਵਾਰੀ

ਕਈ ਗੁਣਾ ਵਧਾ ਦਿੱਤੀ। ਸੀ. ਜੇ. ਸੀ. ਕਨਵੀਨਰ ਵੱਜੋਂ, ਇਸ ਤਰ੍ਹਾਂ ਦੀ ਕਰੜਾਈ ਨਾਲ ਹਲਫ਼ਨਾਮੇ ਲੈਣਾ ਮੇਰਾ ਕੰਮ ਹੁੰਦਾ ਸੀ। ਕੰਮ ਦੇ ਆਕਾਰ ਸਾਹਮਣੇ, ਮੇਰੇ ਲਈ ਇਕੱਲਿਆਂ ਇਹ ਕਰਨਾ ਸੰਭਵ ਨਹੀਂ ਸੀ। ਖੁਸ਼ਕਿਸਮਤੀ ਨਾਲ, ਹਲਫ਼ਨਾਮੇ ਤਿਆਰ ਕਰਨ ਲਈ ਬਹੁਤ ਸਾਰੇ ਵਕੀਲਾਂ ਨੇ ਸੀ. ਜੇ. ਸੀ. ਨੂੰ ਸਵੈਇਛੱਤ ਸੇਵਾਵਾਂ ਪੇਸ਼ ਕਰ ਦਿੱਤੀਆਂ। ਪਰ ਕਿਉਂਕਿ ਮੈਂ ਉਹਨਾਂ ਸਾਰਿਆਂ ਵਿੱਚੋਂ ਬਹੁਤਿਆਂ ਤੋਂ ਜੂਨੀਅਰ ਵੀ ਸੀ, ਗੁਣਾਤਮਿਕਤਾ ਲਾਗੂ ਕਰਨ ਵਾਸਤੇ ਮੇਰੇ ਪਾਸ ਇੱਕੋ ਇੱਕ ਰਸਤਾ ਸੀ ਕਿ ਮੈਂ ਸੋਹਰਾਬਜੀ ਦੇ ਨੈਤਿਕ ਅਧਿਕਾਰ ਦਾ ਵਾਸਤਾ ਪਾਵਾਂ।

ਜੇ ਫਿਰ ਵੀ ਕੋਈ ਨਿਕੰਮਾ ਹਲਫ਼ਨਾਮਾ ਮੇਰੇ ਕੋਲੋਂ ਲੰਘ ਜਾਂਦਾ, ਤਾਂ ਆਖ਼ਰੀ ਗੇਟਕੀਪਰ ਵੱਜੋਂ ਸੋਹਰਾਬਜੀ ਖੁਦ ਉੱਥੇ ਸਨ। ਮੇਰੇ ਵੱਲੋਂ ਸੋਹਰਾਬਜੀ ਦੀ ਪ੍ਰਵਾਨਗੀ ਲਈ ਵਿਖਾਏ ਹਲਫ਼ਨਾਮਿਆਂ ਦੇ ਪਹਿਲੇ ਬੈਚ ਤੋਂ ਹੀ ਇਹ ਸਪੱਸ਼ਟ ਹੋ ਗਿਆ ਸੀ। ਇਸ ਬੈਚ ਵਿੱਚ ਦਸ ਹਲਫ਼ਨਾਮੇ ਸਨ, ਸਾਰੇ ਹੀ ਇੱਕ ਐਡਵੋਕੇਟ ਵੱਲੋਂ ਤਿਆਰ ਕੀਤੇ ਗਏ ਸਨ ਜਿਹੜਾ ਮੇਰੇ ਤੋਂ ਸਿਰਫ਼ ਸੀਨੀਅਰ ਹੀ ਨਹੀਂ ਸੀ ਪਰੰਤੂ ਮਨੁੱਖੀ ਹੱਕਾਂ ਦਾ ਇੱਕ ਜਾਣਿਆ ਪਛਾਣਿਆ ਕਾਰਜਕਰਤਾ ਵੀ ਸੀ। ਫਿਰ ਵੀ, ਸੋਹਰਾਬਜੀ ਨੇ ਉਹਨਾਂ ਹਲਫ਼ਨਾਮਿਆਂ ਨੂੰ ਮੁੜ ਮੇਰੇ 'ਤੇ ਸੁੱਟ ਦਿੱਤਾ ਅਤੇ ਕਿਹਾ, 'ਮੈਂ ਇਸ ਤਰ੍ਹਾਂ ਦੀ ਬਕਵਾਸ ਨਹੀਂ ਚਾਹੁੰਦਾ। ਇਹਨਾਂ ਹਲਫ਼ਨਾਮਿਆਂ ਵਿੱਚ ਤੱਥ ਘੱਟ ਹਨ ਅਤੇ ਰਾਵਾਂ ਤੇ ਸੁਣੀਆਂ-ਸੁਣਾਈਆਂ ਗੱਲਾਂ ਜ਼ਿਆਦਾ ਹਨ।' ਮੈਂ ਸਹਿਮੀ ਹੋਈ ਆਵਾਜ਼ ਵਿਚ ਕਿਹਾ ਕਿ ਮੈਂ ਇਹ ਹਲਫ਼ਨਾਮੇ ਦਰੁਸਤ ਨਹੀਂ ਕਰ ਸਕਦਾ ਕਿਉਂਕਿ ਇਹ ਬੜੇ ਮੰਨੇ ਹੋਏ ਐਡਵੋਕੇਟ ਨੇ ਤਿਆਰ ਕੀਤੇ ਹਨ। ਸੋਹਰਾਬਜੀ ਗਰਜੇ : 'ਮੈਂ ਪ੍ਰਵਾਹ ਨਹੀਂ ਕਰਦਾ। ਮੈਂ ਤੈਨੂੰ ਜ਼ਿੰਮੇਵਾਰ ਠਹਿਰਾਵਾਂਗਾ ਜੇ ਕੋਈ ਇੱਕ ਵੀ ਇਸ ਤਰ੍ਹਾਂ ਦਾ ਹਲਫ਼ਨਾਮਾ ਦਰਜ ਹੋ ਗਿਆ।'

ਉਹ ਸਾਰੇ ਦਸ ਹਲਫ਼ਨਾਮੇ ਅਸੀਂ ਰੱਦ ਕਰ ਦਿੱਤੇ, ਅਤੇ ਉਸ ਤਜਰਬੇ ਨਾਲ ਸੋਧਿਆ ਜਾਣ ਕਰਕੇ, ਮੈਂ ਮਾੜੇ ਹਲਫ਼ਨਾਮੇ ਛਾਂਟਣ ਵਿੱਚ ਪਹਿਲਾਂ ਨਾਲੋਂ ਜ਼ਿਆਦਾ ਸਖ਼ਤ ਹੋ ਗਿਆ। ਸਾਡੇ ਵੱਲੋਂ ਇਕੱਠੇ ਕੀਤੇ ਗਏ ਕੋਈ 3000 ਹਲਫ਼ਨਾਮਿਆਂ ਵਿੱਚੋਂ, ਕਮਿਸ਼ਨ ਅੱਗੇ ਪੇਸ਼ ਕਰਨ ਲਈ ਮੈਂ ਕੇਵਲ 550 ਹੀ ਚੁਣੇ। ਇਸ ਦਾ ਮਤਲਬ ਹੈ ਕਿ ਮੈਂ ਪੰਜਾਂ ਹਲਫ਼ਨਾਮਿਆਂ ਵਿੱਚੋਂ ਇੱਕ ਚੁਣਿਆ ਸੀ। ਇਸ ਸਾਵਧਾਨੀ ਕਾਰਨ ਮਿਸ਼ਰਾ ਕਮਿਸ਼ਨ ਸਾਹਮਣੇ ਸਾਡੇ ਵੱਲੋਂ ਪੇਸ਼ ਕੀਤਾ ਗਿਆ ਹਰ ਗਵਾਹ ਜਿਰਹਾ ਦਾ ਚੰਗੀ ਤਰ੍ਹਾਂ ਸਾਹਮਣਾ ਕਰ ਗਿਆ ਭਾਵੇਂ ਦੂਜੀ ਧਿਰ ਨੇ ਉਨ੍ਹਾਂ ਨੂੰ ਬੇਇਤਬਾਰੀ ਬਣਾਉਣ ਦੀਆਂ ਪੂਰੀਆਂ ਕੋਸ਼ਿਸ਼ਾਂ ਕੀਤੀਆਂ।

ਜਿਥੋਂ ਤਕ ਮੇਰੀ ਨਿੱਜੀ ਜਿੰਦਗੀ ਦਾ ਸਵਾਲ ਹੈ, ਮੈਨੂੰ ਇਹ ਸਫ਼ਲਤਾ ਪ੍ਰਾਪਤ ਕਰਨ ਲਈ ਇੱਕ ਵੱਡੀ ਕੀਮਤ ਚੁਕਾਣੀ ਪਈ। ਜੁਲਾਈ 1985 ਵਿੱਚ ਇਸ ਦੀ ਸਥਾਪਤੀ ਤੋਂ ਲੈਕੇ ਅਗਸਤ 1986 ਤਕ, ਜਦੋਂ ਇਸ ਨੂੰ ਬੰਦ ਕੀਤਾ ਗਿਆ, ਮਿਸ਼ਰਾ ਕਮਿਸ਼ਨ ਦੀ ਰਿਪੋਰਟ ਪੇਸ਼ ਕਰਨ ਦੇ ਬਾਅਦ ਸੀ. ਜੇ. ਸੀ. ਵਿੱਚ ਮੇਰੀ ਰੋਜ਼ਾਨਾ ਫੇਰੀ ਪੈਂਦੀ ਹੁੰਦੀ ਸੀ। ਇਹਨਾਂ ਤੇਰ੍ਹਾਂ ਮਹੀਨਿਆਂ ਦੌਰਾਨ, ਮੈਂ ਆਫ਼ਿਸ ਵਿੱਚ ਕੋਈ ਚੌਦਾਂ ਘੰਟੇ

ਹਰ ਰੋਜ਼ ਲਾਉਂਦਾ ਸੀ। ਸੀ. ਜੇ. ਸੀ. ਦੇ ਕਨਵੀਨਰ ਹੋਣ ਕਰਕੇ, ਲਾਜ਼ਮੀ ਤੌਰ 'ਤੇ, ਮੇਰੀ ਆਪਣੀ ਪ੍ਰੈਕਟਿਸ ਦਾ ਕਾਫ਼ੀ ਨੁਕਸਾਨ ਹੋਇਆ।

ਏਸੇ ਹੀ ਸਮੇਂ ਦੌਰਾਨ ਮੇਰੇ ਉੱਤੇ ਪਿਤਾ ਬਣਨ ਦੀ ਵਾਧੂ ਜ਼ਿੰਮੇਵਾਰੀ ਵੀ ਸੀ। ਫੇਰ ਵੀ ਮੈਂ ਸੀ. ਜੇ. ਸੀ. ਦੇ ਕੰਮ ਵਿੱਚ ਡੁਬਿਆ ਰਿਹਾ, ਬਿਨਾਂ ਇਸ ਗੱਲ ਵੱਲ ਧਿਆਨ ਦੇਂਦਿਆਂ ਕਿ ਇਹ ਕਿਸ ਹੱਦ ਤਕ ਮੇਰੇ ਪ੍ਰੋਫ਼ੈਸ਼ਨਲ ਕੰਮ ਨੂੰ ਪ੍ਰਭਾਵਤ ਕਰੇਗੀ। ਮੇਰੇ ਵਾਸਤੇ ਦੋ ਘੋੜਿਆਂ ਦੀ ਸਵਾਰੀ ਕਰਨੀ ਮੇਰੀ ਸਮਰੱਥਾ ਤੋਂ ਬਾਹਰ ਸੀ। ਮੈਂ ਬਿਲਕੁਲ ਹੀ ਕਚਹਿਰੀ ਨਹੀਂ ਸੀ ਜਾ ਸਕਦਾ।

ਫੇਰ ਤਾਂ ਕੋਈ ਹੈਰਾਨਗੀ ਦੀ ਗੱਲ ਨਹੀਂ ਕਿ ਮੇਰੇ ਗਾਹਕ ਆਪਣੀਆਂ ਫ਼ਾਈਲਾਂ ਲੈਕੇ ਕਿਤੇ ਹੋਰ ਜਾਣੇ ਸ਼ੁਰੂ ਹੋ ਗਏ। ਇਸ ਗੱਲ ਦਾ ਮੈਨੂੰ ਸਭ ਤੋਂ ਜ਼ਿਆਦਾ ਦੁੱਖ ਹੋਇਆ ਜਦ ਕਿ ਮੇਰੇ ਫੁੱਫੜ ਜੀ ਵੀ, ਜੋ ਮੇਰੇ ਸਭ ਤੋਂ ਵੱਡੇ ਤੇ ਬਹੁਤ ਕੀਮਤੀ ਗਾਹਕ ਸਨ, ਆਪਣਾ ਕੇਸ ਮੇਰੇ ਕੋਲੋਂ ਲੈ ਗਏ। ਸੀ. ਜੇ. ਸੀ. ਵਿੱਚ ਮੇਰੇ ਕੰਮ ਦੀ ਬਹੁਤ ਸ਼ਲਾਘਾ ਕਰਦਿਆਂ, ਉਨ੍ਹਾਂ ਕਿਹਾ – ਅਤੇ ਇਸ ਤਰ੍ਹਾਂ ਠੀਕ ਵੀ ਸੀ – ਕਿ ਉਹ ਆਪਣੇ ਕੇਸਾਂ ਨੂੰ ਹਾਰਨਾ ਨਹੀਂ ਸੀ ਚਾਹੁੰਦੇ। ਉਨ੍ਹਾਂ ਨੇ ਫੇਰ ਵੀ ਮੇਰੀ ਮਹੀਨਾਵਾਰ ਪੇਸ਼ਗੀ ਫ਼ੀਸ ਦੇਣੀ ਜਾਰੀ ਰੱਖਣ ਦੀ ਪੇਸ਼ਕਸ ਕੀਤੀ।

ਮੇਰੇ ਵਕਾਲਤ ਦੇ ਕੈਰੀਅਰ ਦੇ ਉਸ ਨੀਵੇਂ ਬਿੰਦੂ 'ਤੇ, ਮੈਨੂੰ ਪਤਾ ਨਹੀਂ ਸੀ ਕਿ ਸਾਲਾਂ ਬਾਅਦ ਮੇਰੀਆਂ ਉਸ ਵਕਤ ਦੀਆਂ ਕੀਤੀਆਂ ਕੁਰਬਾਨੀਆਂ ਦਾ ਮੁਆਵਜ਼ਾ ਅਣਕਿਆਸੇ ਤਰੀਕਿਆਂ ਨਾਲ ਮਿਲੇਗਾ। ਮੈਂ ਕਹਾਣੀ ਦੇ ਅੱਗੇ ਛਾਲ ਨਹੀਂ ਮਾਰਨੀ ਚਾਹੁੰਦਾ। ਪਹਿਲੇ ਮੈਂ ਉਹ ਪਰੇਸ਼ਾਨ ਕਰਨ ਵਾਲੀਆਂ ਕਹਾਣੀਆਂ ਸੁਣਾਉਣਾ ਚਾਹੁੰਦਾ ਹਾਂ ਜੋ ਦੱਸਦੀਆਂ ਹਨ ਕਿ ਕਿਵੇਂ ਮਿਸ਼ਰਾ ਕਮਿਸ਼ਨ ਨੇ ਸਾਡੀਆਂ ਉਮੀਦਾਂ ਨੂੰ ਝੁਠਲਾਉਂਦਿਆਂ ਕਤਲੇ-ਆਮ ਵਿੱਚ ਰਾਜ ਦੀ ਸਾਜ਼ਿਸ਼ ਉੱਤੇ ਕਿਤਨੀ ਸਫ਼ਾਈ ਨਾਲ ਸਫ਼ੈਦੀ ਪੋਤੀ।

# ਚੰਗੇ ਨੂੰ ਬੁਰੇ ਨਾਲ ਜੋੜਨਾ

ਜਦੋਂ ਅਸੀਂ ਜਸਟਿਸ ਰੰਗਾਨਾਥ ਕਮਿਸ਼ਨ ਵਾਸਤੇ ਹਲਫ਼ਨਾਮੇ ਇਕੱਠੇ ਕਰ ਰਹੇ ਸੀ, ਮੇਰਾ ਇੱਕ ਪੁਲਿਸਮੈਨ ਨਾਲ ਅਜੀਬ ਜਿਹਾ ਟਾਕਰਾ ਹੋਇਆ। ਇਹ ਕਤਲੇ-ਆਮ ਵਿੱਚ ਬੁਰੀ ਤਰ੍ਹਾਂ ਪ੍ਰਭਾਵਤ ਹੋਈ ਇਕ ਵੱਸੋਂ ਪੂਰਬੀ ਦਿੱਲੀ ਦੀ ਤ੍ਰਿਲੋਕਪੁਰੀ ਦਾ ਇਨਚਾਰਜ ਪੁਲਿਸਮੈਨ ਸੀ। ਸੂਰ ਵੀਰ ਸਿੰਘ ਤਿਆਗੀ ਅਸਲ ਵਿੱਚ ਕਲਿਆਣਪੁਰੀ ਪੁਲਿਸ ਸਟੇਸ਼ਨ ਦਾ ਹਾਊਸ ਅਫ਼ਸਰ ਸੀ ਜਿਸ ਦਾ ਉਦੋਂ ਤ੍ਰਿਲੋਕਪੁਰੀ 'ਤੇ ਵੀ ਖੇਤਰ ਅਧਿਕਾਰ ਸੀ। ਮੈਨੂੰ ਤਿਆਗੀ ਨੂੰ ਮਿਲਣਾ ਹੀ ਪੈ ਗਿਆ ਕਿਉਂਕਿ ਮੈਂ ਜਦੋਂ ਦੰਗਾ ਪੀੜਤਾਂ ਤੋਂ ਹਲਫ਼ਨਾਮੇ ਇਕੱਠੇ ਕਰ ਰਿਹਾ ਸੀ, ਉਹ ਵੀ ਉਦੋਂ ਉਹੀ ਕੁਝ ਕਰ ਰਿਹਾ ਸੀ, ਸਿਵਾਏ ਇਸ ਦੇ ਕਿ ਉਹ ਇੱਕ ਬਿਲਕੁਲ ਵੱਖਰੇ ਮੰਤਵ ਲਈ ਕਰ ਰਿਹਾ ਸੀ—ਆਪਣੇ ਆਪ ਨੂੰ ਬਚਾਉਣ ਲਈ।

ਤਿਆਗੀ ਉਦੋਂ ਵਿਲੰਬਧ ਸੀ। ਮੀਡੀਆ ਦੀ ਇੱਕ ਬਹੁਤ ਹੀ ਚਰਚਿਤ ਘਟਨਾ ਵਿੱਚ ਪੁਲਿਸ ਦੇ ਐਡੀਸ਼ਨਲ ਕਮਿਸ਼ਨਰ, ਹੁਕਮ ਚੰਦ ਜਾਤਵ ਨੇ ਤਿਆਗੀ ਨੂੰ ਮੁਅੱਤਲ (ਸਸਪੈਂਡ) ਕੀਤਾ ਸੀ। ਜਦੋਂ ਤ੍ਰਿਲੋਕਪੁਰੀ ਦੇ 32 ਬਲਾਕ ਦੇ ਕਤਲੇ-ਆਮ ਦੇ ਤੱਥ ਸਾਹਮਣੇ ਆਏ ਤਾਂ ਜਾਦਵ ਨੇ ਤਿਆਗੀ ਨੂੰ ਸਸਪੈਂਡ ਵੀ ਕੀਤਾ ਤੇ ਉਸਦੇ ਉੱਤੇ 2 ਨਵੰਬਰ 1984 ਨੂੰ ਮੁਜਰਮਾਨਾ ਅਣਗਹਿਲੀ ਲਈ ਕੇਸ ਵੀ ਦਰਜ ਕਰ ਦਿੱਤਾ ਸੀ। ਜਾਤਵ ਨੇ ਇਹ ਸਖ਼ਤ ਫ਼ੈਸਲਾ ਜ਼ਾਹਰਾ ਤੌਰ 'ਤੇ ਪ੍ਰੈੱਸ ਰਿਪੋਰਟਰਾਂ ਦੀ ਹਾਜ਼ਰੀ ਵਿੱਚ ਲਿਆ ਸੀ।

ਮੁਅੱਤਲੀ ਦੇ ਬਾਵਜੂਦ, ਤਿਆਗੀ ਨੇ ਆਪਣੇ ਕਾਫ਼ੀ ਅਸਰ ਰਸੂਖ਼ ਨਾਲ ਪੁਲਿਸ ਸਟੇਸ਼ਨ ਤੋਂ ਕਾਰਜ ਕਰਨਾ ਜਾਰੀ ਰੱਖਿਆ ਹੋਇਆ ਸੀ। ਇਸ ਬਾਰੇ ਮੈਨੂੰ ਪਤਾ ਉਦੋਂ ਲੱਗਾ ਜਦੋਂ ਕੋਈ ਪੱਚੀ ਸਿੱਖ, ਜਿਹਨਾਂ ਨੂੰ ਕਲਿਆਣਪੁਰੀ ਵਿੱਚ 1 ਨਵੰਬਰ ਨੂੰ ਗ੍ਰਿਫ਼ਤਾਰ ਕੀਤਾ ਗਿਆ ਹੋਇਆ ਸੀ (ਓਹ ਵੀ, ਦੰਗਈਆਂ ਦਾ ਵਿਰੋਧ ਕਰਨ ਕਰਕੇ), ਮਿਸ਼ਰਾ ਕਮਿਸ਼ਨ ਸਾਹਮਣੇ ਹਲਫ਼ਨਾਮੇ ਪੇਸ਼ ਕਰਨ ਵਾਸਤੇ ਸੀ ਜੇ ਸੀ ਦੇ ਦਫ਼ਤਰ ਵਿੱਚ ਅਗਸਤ 1985 ਨੂੰ ਮੇਰੇ ਕੋਲ ਆਏ ਸੀ। ਉਹਨਾਂ ਨੇ ਮੈਨੂੰ ਦੱਸਿਆ ਕਿ ਤਿਆਗੀ ਨੇ ਸਾਨੂੰ ਕਲਿਆਣਪੁਰੀ ਪੁਲਿਸ ਸਟੇਸ਼ਨ ਵਿੱਚ ਬੁਲਾਇਆ ਸੀ, ਅਤੇ ਦੰਗਾ ਕਰਨ ਦੇ ਕੇਸ ਦੇ ਹੋੜੇ ਦੀ ਵਰਤੋਂ ਕਰਦਿਆਂ ਜਿਸ ਵਿੱਚ ਉਹਨਾਂ 'ਤੇ ਮੁਕੱਦਮਾ ਚਲਾਇਆ ਜਾ ਰਿਹਾ ਸੀ, ਉਹਨਾਂ ਨੂੰ ਉਸੇ ਕਮਿਸ਼ਨ ਦੇ ਸਾਹਮਣੇ ਉਸ ਦੇ ਹੱਕ ਵਿੱਚ ਹਲਫ਼ਨਾਮਾ ਦਰਜ ਕਰਨ ਲਈ ਕਿਹਾ ਸੀ। ਮੈਂ ਭਾਂਪ ਗਿਆ ਕਿ ਮੇਰੇ ਲਈ ਇਹ ਇੱਕ ਵਧੀਆ ਮੌਕਾ ਹੈ ਜਿਸ ਨਾਲ ਮੈਂ ਕਸੂਰਵਾਰਾਂ ਦੇ ਹੱਕ ਵਿੱਚ ਦਿੱਤੇ ਗਏ ਝੂਠੇ ਸਬੂਤ ਪੇਸ਼ ਕਰਨ ਦੀ ਸਾਜ਼ਿਸ਼ ਨੂੰ ਨੰਗਾ ਕਰ ਸਕਦਾ ਹਾਂ।

ਕਲਿਆਣਪੁਰੀ ਦੇ ਉਹਨਾਂ ਪੀੜਤਾਂ ਦੀ ਸਹਾਇਤਾ ਨਾਲ, ਮੈਨੂੰ ਤਿਆਗੀ 'ਤੇ ਇੱਕ ਸਿਟਿੰਗ ਉਪਰੇਸ਼ਨ ਕਰਨ ਦਾ ਵਿਚਾਰ ਸੁਝਿਆ। ਇਸ ਅਨੁਸਾਰ, ਉਹਨਾਂ ਨੇ ਤਿਆਗੀ ਨੂੰ ਕਿਹਾ ਕਿ ਉਹ ਉਸ ਦੇ ਹੱਕ ਵਿੱਚ ਹਲਫ਼ਨਾਮਾ ਦੇਣ ਲਈ ਤਿਆਰ ਹਨ, ਬਸ਼ਰਤੇ ਕਿ ਉਹ ਉਹਨਾਂ ਦੇ ਵਕੀਲ ਨੂੰ ਮਿਲਣ ਲਈ ਤਿਆਰ ਹੋਵੇ ਅਤੇ ਉਸ ਨੂੰ ਇਸ ਬਾਰੇ ਸਹਿਮਤ ਕਰ ਲਵੇ। ਉਹਨਾਂ ਨੇ ਉਸ ਨੂੰ ਮੇਰਾ ਪੂਰਾ ਨਾਮ ਨਾ ਦਿੱਤਾ, ਕਿਉਂਕਿ ਮੈਂ ਜਾਣਿਆ ਪਹਿਚਾਣਿਆ ਹਾਂ, ਅਤੇ ਮੀਡੀਆ ਵਿੱਚ ਮੇਰਾ ਨਾਮ ਐੱਚ. ਐੱਸ. ਫੂਲਕਾ ਵੱਜੋਂ ਆਉਂਦਾ ਹੈ। ਉਨ੍ਹਾਂ ਪੀੜਤਾਂ ਨੇ ਤਿਆਗੀ ਨੂੰ ਮੇਰਾ ਨਾਮ ਹਰਵਿੰਦਰ ਸਿੰਘ ਦਿੱਤਾ ਅਤੇ ਮੇਰੇ ਆਖ਼ਰੀ ਨਾਮ ਦਾ ਜ਼ਿਕਰ ਹੀ ਨਹੀਂ ਕੀਤਾ।

ਕਿਉਂਕਿ ਹਲਫ਼ਨਾਮੇ ਲੈਣ ਦੀ ਉਸਨੂੰ ਸਖ਼ਤ ਲੋੜ ਸੀ, ਤਿਆਗੀ ਮੈਨੂੰ ਮਿਲਣ ਲਈ ਇੱਕ ਦਮ ਰਾਜ਼ੀ ਹੋ ਗਿਆ। ਪੀੜਤਾਂ ਦੇ ਨਾਲ ਮੈਂ ਕਲਿਆਣਪੁਰੀ ਪੁਲਿਸ ਸਟੇਸ਼ਨ ਚਲਾ ਗਿਆ। ਮੈਂ ਆਪਣੇ ਐਨਕ ਕੇਸ ਵਿੱਚ ਇੱਕ ਛੋਟੇ ਜਿਹੇ ਟੇਪ ਰਿਕਾਰਡਰ ਨੂੰ ਲੁਕਾ ਕੇ ਲੈ ਗਿਆ ਜਿਹੜਾ ਮੇਰੀ ਛਾਤੀ ਦੀ ਜੇਬ ਵਿੱਚ ਛੁਪਾਇਆ ਹੋਇਆ ਸੀ। ਚਾਲ ਜੋਖਮ ਭਰੀ ਸੀ, ਹੋਰ ਵੀ ਜ਼ਿਆਦਾ ਕਿਉਂਕਿ ਮੌਕੇ ਦੇ ਹਾਕਮਾਂ ਨੇ ਪੀੜਤਾਂ ਵਿਰੋਧੀ ਜ਼ਹਿਰੀਲਾ ਮਾਹੌਲ ਉਤਪੰਨ ਕੀਤਾ ਹੋਇਆ ਸੀ। ਸਾਵਧਾਨੀ ਵੱਜੋਂ, ਮੈਂ ਆਪਣੀ ਟੀਮ ਦੇ ਦੋ ਮੈਂਬਰ, ਬੀ. ਪੀ. ਐੱਸ. ਮਾਂਗਟ ਤੇ ਕਮੋਡੋਰ ਜੇ. ਐੱਮ. ਐੱਸ. ਸੂਦ ਨੂੰ ਸਾਰੀ ਯੋਜਨਾ ਬਾਰੇ ਦਸ ਕੇ ਉਹਨਾਂ ਨੂੰ ਪੁਲਿਸ ਸਟੇਸ਼ਨ ਦੇ ਬਾਹਰ ਖੜ੍ਹਾ ਕਰ ਦਿੱਤਾ। ਇਹ ਯੋਜਨਾ ਉਲੀਕੀ ਗਈ ਸੀ ਕਿ ਪੁਲਿਸ ਸਟੇਸ਼ਨ ਅੰਦਰ ਜੇ ਕੋਈ ਅਣਸੁਖਾਵੀਂ ਘਟਨਾ ਵਾਪਰ ਜਾਏ, ਤਾਂ ਪੀੜਤਾਂ 'ਚੋਂ ਕੋਈ ਬਾਹਰ ਭੱਜ ਆਏਗਾ ਤੇ ਮਾਂਗਟ ਤੇ ਸੂਦ ਨੂੰ ਇਸ਼ਾਰਾ ਕਰੇਗਾ, ਜਿਹੜੇ ਅੱਗੋਂ ਸੀ. ਜੇ. ਸੀ. ਮੈਂਬਰਾਂ, ਜਿਵੇਂ ਸੋਹਰਾਬਜੀ ਤੇ ਲੈਫ਼ਟੀਨੈਂਟ ਜਨਰਲ ਆਰੋੜਾ ਨੂੰ ਚੌਕਸ ਕਰ ਦੇਣਗੇ।

ਖ਼ੁਸ਼ਕਿਸਮਤੀ ਨਾਲ, ਇਹੋ ਜਿਹੀ ਮੁਸ਼ਕਲ ਬਿਲਕੁਲ ਪੈਦਾ ਨਾ ਹੋਈ। ਮੇਰਾ ਕਲਿਆਣਪੁਰੀ ਦੇ ਪੀੜਤਾਂ ਦਾ ਵਕੀਲ ਹੋਣ ਦਾ ਬਹਾਨਾ ਸਪਸ਼ਟ ਤੌਰ 'ਤੇ ਪ੍ਰੇਰਕ ਸੀ। ਤਿਆਗੀ ਨੇ ਦਿਲ ਖੋਲ੍ਹ ਕੇ ਗੱਲ ਬਾਤ ਕੀਤੀ ਤੇ ਮੈਨੂੰ ਦੱਸਿਆ ਕਿ ਉਸ ਨੂੰ ਬਲੀ ਦਾ ਬੱਕਰਾ ਬਣਾਇਆ ਗਿਆ ਸੀ। ਇੱਕ ਸਨਸਨੀਖੇਜ਼ ਖੁਲਾਸੇ ਵਿੱਚ, ਉਸਨੇ ਕਿਹਾ ਕਿ ਕਤਲੇ-ਆਮ 31 ਅਕਤੂਬਰ ਦੀ ਸ਼ਾਮ ਨੂੰ ਭਗਤ ਦੇ ਗ੍ਰਹਿ ਵਿਖੇ ਘੜੀ ਗਈ ਇੱਕ ਸਾਜ਼ਿਸ਼ ਦਾ ਸਿੱਟਾ ਸੀ। ਤਿਆਗੀ ਦੇ ਅਨੁਸਾਰ, ਪੂਰਬੀ ਦਿੱਲੀ ਦੇ ਸੀਨੀਅਰ ਪੁਲਿਸ ਅਫ਼ਸਰਾਂ, ਸਮੇਤ ਜਾਦਵ ਦੀ ਹਾਜ਼ਰੀ ਵਾਲੀ ਇਹ ਇੱਕ ਗੁਪਤ ਮੀਟਿੰਗ ਸੀ। ਹੇਠਲੇ ਅਧਿਕਾਰੀਆਂ ਤਕ ਪਹੁੰਚਾਇਆ ਗਿਆ ਫ਼ੈਸਲਾ ਸੀ : ਹੱਤਿਆਵਾਂ ਵਾਪਰਨ ਦਿਓ ਤੇ ਫਿਰ ਜੁਰਮ ਦੇ ਸਾਰੇ ਨਿਸ਼ਾਨ ਮਿਟਾ ਦਿਓ।

ਤਿਆਗੀ ਨੇ ਰੁਦਨ ਕੀਤਾ ਕਿ ਭਾਵੇਂ ਕਈ ਪੁਲਿਸ ਸਟੇਸ਼ਨਾਂ ਵਿੱਚ ਵਿਸਤਰਤ ਹੱਤਿਆਵਾਂ ਹੋਈਆਂ ਸਨ, ਉਹ ਹੀ ਇੱਕ ਹੈ ਜਿਸ ਨੂੰ ਮੁਸ਼ਕਲ ਵਿੱਚ ਪਾਇਆ ਗਿਆ ਹੈ, ਅਤੇ ਉਹ ਇਸ ਕਰਕੇ ਕਿ ਉਸ ਕੋਲੋਂ ਇੱਕ ਅਹਿਮ ਗਲਤੀ ਹੋ ਗਈ ਸੀ। ਉਹ

ਮ੍ਰਿਤਕਾਂ ਦੀਆਂ ਦੇਹਾਂ ਨੂੰ ਨਸ਼ਟ ਨਹੀਂ ਸੀ ਕਰ ਸਕਿਆ। ਦੂਜੀਆਂ ਥਾਵਾਂ 'ਤੇ, ਜ਼ਿਆਦਾ ਤਰ ਲਾਸ਼ਾਂ ਜਾਂ ਤਾਂ ਜਲਾ ਕੇ ਰਾਖ ਬਣਾ ਦਿੱਤੀਆਂ ਗਈਆਂ ਸਨ ਜਾਂ ਕਿਸੇ ਹੋਰ ਥਾਂ 'ਤੇ ਦੱਬ ਦਿੱਤੀਆਂ ਗਈਆਂ ਸਨ। ਤ੍ਰਿਲੋਕਪੁਰੀ ਦੇ ਬਲਾਕ 32 ਵਿੱਚ ਲਾਸ਼ਾਂ ਦਾ ਢੇਰ ਲੱਗ ਗਿਆ ਸੀ। ਤਿਆਗੀ ਨੇ ਦਸਿਆ ਕਿ ਉਸਦਾ ਸਾਫ਼ ਕਾਰਨ ਸੀ ਕਿ ਇਸ ਵੱਸੋਂ ਵਿੱਚ ਲਾਸ਼ਾਂ ਬਹੁਤ ਹੀ ਜ਼ਿਆਦਾ ਸਨ। ਜਦੋਂ ਜਾਦਵ ਨੇ ਇਹਨਾਂ ਲਾਸ਼ਾਂ ਨੂੰ ਟਿਕਾਣੇ ਲਾਣ ਲਈ ਕਿਹਾ ਸੀ, ਤਿਆਗੀ ਨੇ ਕਿਹਾ ਕਿ ਕੁਝ ਹੱਤਿਆਵਾਂ ਵਿਖਾਉਣੀਆਂ ਹੀ ਪੈਣੀਆਂ ਸਨ ਕਿਉਂਕਿ ਉਸ ਵੱਸੋਂ ਵਿੱਚ ਕਤਲੇ-ਆਮ ਦਾ ਪੈਮਾਨਾ ਏਨਾ ਵੱਡਾ ਸੀ। ਇਸ ਲਈ ਕੁਛ ਲਾਸ਼ਾਂ ਤਾਂ ਦਿਖਾਣੀਆਂ ਹੀ ਪੈਣੀਆਂ ਸਨ। ਤਿਆਗੀ ਅਨੁਸਾਰ ਉਸ ਦੇ ਉੱਤਰ 'ਤੇ ਜਾਦਵ ਨੂੰ ਗੁੱਸਾ ਆ ਗਿਆ ਤੇ ਉਸਨੇ ਐੱਸ. ਐੱਚ. ਓ. ਨੂੰ ਮੁਅੱਤਲ ਕਰ ਦਿੱਤਾ।

ਭਾਵੇਂ ਇਸ ਸਮੂਹ ਜੁਰਮ ਵਿੱਚ ਉਸ ਦੀ ਆਪਣੀ ਸ਼ਮੂਲੀਅਤ ਵੀ ਸੀ, ਮੈਨੂੰ ਉਸ ਦੇ ਬਿਆਨ ਵਿੱਚ ਕਾਫ਼ੀ ਸੱਚ ਵੀ ਲਗਾ, ਕਿਉਂਕਿ ਉਹ ਉਸ ਨਮੂਨੇ ਨਾਲ ਮੇਲ ਖਾਂਦਾ ਸੀ ਜਿਸ ਬਾਰੇ ਮੈ ਪਹਿਲਾਂ ਹੀ ਜਾਣੂ ਸੀ। ਜਦੋਂ ਕਿ ਤ੍ਰਿਲੋਕਪੁਰੀ ਮ੍ਰਿਤਕ ਦੇਹਾਂ ਨਾਲ ਨੱਕੋ-ਨੱਕ ਭਰੀ ਪਈ ਸੀ, ਪਾਲਮ ਕਲੋਨੀ, ਸੁਲਤਾਨਪੁਰੀ ਤੇ ਮੰਗੋਲਪੁਰੀ ਵਰਗੀਆਂ ਥਾਵਾਂ 'ਤੇ ਮੁਸ਼ਕਲ ਨਾਲ ਹੀ ਕੋਈ ਲਾਸ਼ਾਂ ਸਨ ਭਾਵੇਂ ਓਥੇ ਵੀ ਸਿੱਖ ਸੈਂਕੜਿਆਂ ਦੀ ਗਿਣਤੀ ਵਿੱਚ ਮਾਰੇ ਗਏ ਸਨ। ਤਿਆਗੀ ਦੇ ਬ੍ਰਿਤਾਂਤ ਨੇ ਤ੍ਰਿਲੋਕਪੁਰੀ ਤੇ ਦੂਸਰੇ ਦੰਗਾ ਪ੍ਰਭਾਵਤ ਇਲਾਕਿਆਂ ਵਿਚਲੇ ਅੰਤਰ ਦੇ ਰਹੱਸ ਨੂੰ ਹੱਲ ਕਰ ਦਿੱਤਾ ਸੀ।

ਤ੍ਰਿਲੋਕਪੁਰੀ ਦੇ ਕਤਲੇ-ਆਮ ਬਾਰੇ ਉਹ ਜੋ ਕੁਝ ਕਹਿਣਾ ਚਾਹੁੰਦਾ ਸੀ, ਸੁਣ ਲੈਣ ਤੋਂ ਬਾਅਦ, ਮੈਂ ਫ਼ੈਸਲਾ ਕੀਤਾ ਕਿ ਆਪਣੇ ਪੂਰੇ ਨਾਮ ਨੂੰ ਦਸ ਦੇਣ ਦਾ ਇਹ ਚੰਗਾ ਸਮਾਂ ਸੀ। ਉਹ ਪ੍ਰਤੱਖ ਤੌਰ 'ਤੇ ਹੈਰਾਨ ਹੋ ਗਿਆ ਜਿਸ ਪਲ ਉਸ ਨੇ ਮੇਰਾ ਨਾਮ ਫੂਲਕਾ ਸੁਣਿਆ। ਮੈਂ ਉਸ ਨੂੰ ਯਕੀਨ ਦਿਵਾਇਆ ਕਿ ਜੇ ਉਹ ਇਹ ਸਚਾਈ ਜਿਹੜੀ ਉਸ ਨੇ ਹੁਣੇ ਹੀ ਮੈਨੂੰ ਦੱਸੀ ਹੈ, ਉਸਨੂੰ ਜਨਤਾ ਅੱਗੇ ਦੱਸਣ ਲਈ ਤਿਆਰ ਹੈ ਤਾਂ ਮੈਂ ਆਪਣੇ ਸੀਨੀਅਰਜ਼ ਨਾਲ ਗੱਲ ਕਰਾਂਗਾ ਤੇ ਇਸ ਮਾਮਲੇ ਵਿਚ ਉਸਨੂੰ ਇੱਕ 'ਵਾਅਦਾ ਮਾਫ਼' ਵੱਜੋਂ ਉਸ ਲਈ ਬਣਦੀ ਕਾਨੂੰਨੀ ਸੁਰੱਖਿਆ ਦਿਵਾ ਸਕਦਾ ਹਾਂ। ਉਸ ਨੇ ਕਿਹਾ ਕਿ ਉਹ ਮੇਰੀ ਪੇਸ਼ਕਸ਼ 'ਤੇ ਗੰਭੀਰ ਵਿਚਾਰ ਕਰੇਗਾ ਅਤੇ ਮੁੜ ਮਿਲਣ ਲਈ ਸਹਿਮਤ ਹੋ ਗਿਆ। ਮੇਰੇ ਦੋਸਤ ਕਮੋਡੋਰ ਸੂਦ, ਜਿਹੜਾ ਸਾਬਕਾ ਮਿਲਟਰੀ ਇੰਟੈਲੀਜੈਂਸ ਅਧਿਕਾਰੀ ਸੀ, ਦੀ ਸਲਾਹ 'ਤੇ ਮੈਂ ਤਿਆਗੀ ਨੂੰ ਸੁਝਾਅ ਦਿੱਤਾ ਕਿ ਸਾਨੂੰ ਫ਼ੋਨ 'ਤੇ ਇੱਕ ਦੂਜੇ ਨਾਲ ਗੱਲ ਕਰਨ ਲਈ ਇੱਕ ਦੂਜੇ ਦਾ ਕੋਡ ਨੀਯਤ ਕਰ ਲੈਣਾ ਚਾਹੀਦਾ ਹੈ। ਉਹ ਮੇਰੇ ਸ਼ੱਕ ਨਾਲ ਸਹਿਮਤ ਹੋ ਗਿਆ ਕਿ ਮੇਰਾ ਫ਼ੋਨ ਸ਼ਾਇਦ ਟੈਪ ਹੋ ਰਿਹਾ ਸੀ।

ਉਸੇ ਸ਼ਾਮ, ਤਿਆਗੀ ਨਾਲ ਹੋਈ ਮੇਰੀ ਗੱਲ-ਬਾਤ ਬਾਰੇ ਮੈਂ ਸੋਲੀ ਸੋਹਰਾਬਜੀ ਨੂੰ ਦੱਸ ਦਿੱਤਾ। ਪਹਿਲਾਂ ਤਾਂ ਸੋਹਰਾਬਜੀ ਨਾਰਾਜ਼ ਹੋਏ ਕਿ ਮੈਂ ਪੁਲਿਸ ਸਟੇਸ਼ਨ ਕਿਉਂ ਗਿਆ ਸੀ, ਉਹ ਵੀ ਉਨ੍ਹਾਂ ਨੂੰ ਦੱਸੇ ਬਿਨਾਂ। ਉਨ੍ਹਾਂ ਨੇ ਮੈਨੂੰ ਸਖ਼ਤ ਹਦਾਇਤਾਂ ਦਿੱਤੀਆਂ ਕਿ ਮੈਂ ਦੁਬਾਰਾ ਇਹੋ ਜਿਹੇ ਖ਼ਤਰੇ ਭਰਿਆ ਜੋਖਮ ਨਾ ਲਵਾਂ, ਅਤੇ ਮੈਂ ਕਦੀ ਵੀ ਉਨ੍ਹਾਂ ਦੀ

ਆਗਿਆ ਬਗ਼ੈਰ ਇਹੋ ਜਿਹੀ ਮੀਟਿੰਗ ਵਿੱਚ ਨਹੀਂ ਜਾਵਾਂਗਾ। ਜਿਵੇਂ ਇਹ ਵਾਪਰਿਆ, ਦੋ ਦਿਨ ਪਿੱਛੋਂ ਮੈਨੂੰ ਤਿਆਗੀ ਦਾ ਫੋਨ ਆਇਆ। ਅਸੀਂ ਆਪਣੀ ਵਾਰਤਾਲਾਪ ਵਿੱਚ ਆਪਣੇ ਕੋਡਾਂ ਦੀ ਵਰਤੋਂ ਕੀਤੀ। ਮੈਂ ਅਸਲੀਅਤ ਵਿੱਚ ਇਸ ਮੀਟਿੰਗ ਦੀ ਉਡੀਕ ਵਿੱਚ ਸੀ ਕਿਉਂਕਿ ਮੈਂ ਉਸ ਕੋਲੋਂ ਸੁਣਨ ਦੀ ਆਸ ਕਰਦਾ ਸੀ ਕਿ ਉਹ ਕਿਸੇ ਕਿਸਮ ਦਾ ਇੱਕ ਵਾਅਦਾ ਮਾਫ਼ ਬਣਨ ਦਾ ਇਛੁੱਕ ਹੈ। ਅਸੀਂ ਕਨਾਟ ਪਲੇਸ ਵਿੱਚ ਮਸ਼ਹੂਰ ਕਵਾਲਿਟੀ ਰੈਸਟੋਰੈਂਟ ਵਿੱਚ ਮਿਲੇ। ਇਸ ਵਾਰ ਮੈਂ ਆਪਣਾ ਟੇਪਰਿਕਾਰਡਰ ਨਾਲ ਨਾ ਲੈ ਕੇ ਗਿਆ, ਅਤੇ ਇਸ ਦੀ ਥਾਂ ਆਪਣੇ ਐਨਕਾਂ ਦੇ ਕੇਸ ਨਾਲ ਖੇਡਦਾ ਰਿਹਾ, ਇਸ ਨੂੰ ਬੰਦ ਕਰਨਾ ਤੇ ਖੋਲ੍ਹਣਾ, ਸਿਰਫ ਇਸ ਕਰਕੇ ਕਿ ਉਸ ਦਾ ਜੇ ਕੋਈ ਮੇਰੇ ਮੰਤਵਾਂ ਬਾਰੇ ਸ਼ੱਕ ਹੋਵੇ ਤਾਂ ਉਹ ਦੂਰ ਹੋ ਜਾਵੇ। ਪਰ, ਮੇਰੀਆਂ ਸਾਰੀਆਂ ਕੋਸ਼ਿਸ਼ਾਂ ਦੇ ਬਾਵਜੂਦ, ਮੀਟਿੰਗ ਵਿਅਰਥ ਰਹੀ।

ਤਿਆਗੀ ਨੇ ਖੁਲ੍ਹ ਕੇ ਗੱਲ ਨਾ ਕੀਤੀ ਜਿਵੇਂ ਕਿ ਉਸਨੇ ਕਲਿਆਣਪੁਰੀ ਪੁਲਿਸ ਸਟੇਸ਼ਨ ਦੀ ਪਹਿਲੀ ਮੀਟਿੰਗ ਵਿੱਚ ਕੀਤੀ ਸੀ। ਮੈਨੂੰ ਕੁਝ ਦੱਸਣ ਦੇ ਬਜਾਏ, ਉਹ ਮੇਰੇ ਤੇ ਮੇਰੇ ਕੰਮ ਬਾਰੇ ਜਾਣਨ ਲਈ ਸਵਾਲ ਕਰਦਾ ਰਿਹਾ। ਉਸ ਨੇ ਇਸ ਬਾਰੇ ਇੱਕ ਸ਼ਬਦ ਵੀ ਨਾ ਕਿਹਾ ਕਿ ਕੀ ਉਹ ਮਿਸ਼ਰਾ ਕਮਿਸ਼ਨ ਸਾਹਮਣੇ ਸਭ ਕੁਝ ਦੱਸਣ ਲਈ ਤਿਆਰ ਹੈ। ਪਿੱਛੋਂ, ਜਦੋਂ ਮੈਂ ਤਿਆਗੀ ਨਾਲ ਹੋਈ ਮੀਟਿੰਗ ਬਾਰੇ ਸੋਹਰਾਬਜੀ ਨੂੰ ਸਾਰਾਂਸ਼ ਦਿੱਤਾ, ਤਾਂ ਉਨ੍ਹਾਂ ਮਹਿਸੂਸ ਕੀਤਾ ਕਿ ਇਸ ਕੋਸ਼ਿਸ਼ 'ਚੋਂ ਕੁਝ ਨਹੀਂ ਨਿਕਲਣਾ। ਇਸ ਪਿੱਛੋਂ ਮੈਨੂੰ ਤਿਆਗੀ ਵੱਲੋਂ ਕੋਈ ਫ਼ੋਨ ਨਾ ਆਇਆ। ਅਗਲੀ ਵਾਰ ਉਸ ਨਾਲ ਮੇਰੀ ਉਦੋਂ ਗੱਲ ਹੋਈ ਜਦੋਂ ਕੁਝ ਮਹੀਨੇ ਪਿੱਛੋਂ ਇੱਕ ਦਿੱਲੀ ਕੋਰਟ ਵਿਖੇ ਉਸ ਨਾਲ ਅਚਾਨਕ ਮੇਲ ਹੋ ਗਿਆ। ਤਿਆਗੀ ਨੇ ਦੱਸਿਆ ਕਿ ਜਦੋਂ ਉਹ ਸਾਡੀ ਕਨਾਟ ਪਲੇਸ ਵਾਲੀ ਮੀਟਿੰਗ ਲਈ ਆਇਆ ਸੀ, ਉਸ ਦਾ ਪਿੱਛਾ ਕੀਤਾ ਜਾ ਰਿਹਾ ਸੀ। ਉਸ ਦੇ ਅਫ਼ਸਰਾਂ ਨੂੰ ਸਾਡੀ ਮੀਟਿੰਗ ਬਾਰੇ ਪਤਾ ਲੱਗ ਚੁੱਕਾ ਸੀ, ਅਤੇ ਪੁਲਿਸ ਹੈੱਡਕੁਆਟਰਜ਼ ਵਿਖੇ ਉਸ ਦੀ ਚੰਗੀ ਲਾਹ-ਪਾਹ ਵੀ ਕੀਤੀ ਗਈ ਸੀ।

ਤਿਆਗੀ ਨੂੰ ਇੱਕ ਵਾਅਦਾ ਮਾਫ਼ ਗਵਾਹ ਬਣਾਉਣ ਲਈ ਮੇਰੀਆਂ ਕੋਸ਼ਿਸ਼ਾਂ ਦਾ ਭਾਵੇਂ ਕੋਈ ਨਤੀਜਾ ਨਹੀਂ ਸੀ ਨਿਕਲਿਆ, ਪਰ ਕਤਲੇ-ਆਮ ਵਿੱਚ ਜਿਹੜੇ ਵਾਸੀਆਂ ਨੂੰ ਉਸ ਨੇ ਕੈਦੀ ਰੱਖਿਆ ਸੀ ਉਹਨਾਂ ਕੋਲੋਂ ਆਪਣੇ ਹੱਕ ਵਿੱਚ ਹਲਫ਼ਨਾਮੇ ਲੈਣ ਦੀਆਂ ਛੁਪਵੀਆਂ ਕੋਸ਼ਿਸ਼ਾਂ ਦੇ ਕਾਫ਼ੀ ਸਬੂਤ ਸਨ। ਉਹਨਾਂ 'ਚੋਂ ਕੁਝ ਪੀੜਤਾਂ ਵੱਲੋਂ ਮਿਸ਼ਰਾ ਕਮਿਸ਼ਨ ਅੱਗੇ ਦਰਜ ਕਰਾਏ ਗਏ ਹਲਫ਼ਨਾਮਿਆਂ ਵਿੱਚ ਬਚਾਅ ਲਈ ਕੀਤੀਆਂ ਤਿਆਗੀ ਦੀਆਂ ਉਲਟ ਚਾਲਾਂ ਨੂੰ ਨੰਗਾ ਕੀਤਾ ਗਿਆ ਸੀ। ਪਿੱਛੋਂ ਕੁਸਮ ਲਤਾ ਮਿੱਤਲ ਵੱਲੋਂ ਕੀਤੀ ਪ੍ਰਸ਼ਾਸਕੀ ਜਾਂਚ ਰਿਪੋਰਟ ਵਿੱਚ ਇਹੋ ਜਿਹੇ ਛੇ ਹਲਫ਼ਨਾਮੇ ਸੂਚਿਤ ਕੀਤੇ ਗਏ ਸਨ ਜਿਹਨਾਂ ਨੇ ਸ਼ਿਕਾਇਤ ਕੀਤੀ ਸੀ ਕਿ ਤਿਆਗੀ ਨੇ 'ਧਮਕੀ, ਧੋਖੇ ਤੇ ਗ਼ਲਤਬਿਆਨੀ' ਰਾਹੀਂ ਆਪਣੇ ਹੱਕ ਵਿੱਚ ਹਲਫ਼ਨਾਮੇ ਲਏ ਸਨ। ਸ਼ਿਕਾਇਤ-ਕਰਤਾਵਾਂ 'ਚੋਂ ਇੱਕ, ਸ਼ੋਭਾ ਸਿੰਘ ਦੀ ਮਿਸ਼ਰਾ ਕਮਿਸ਼ਨ ਸਾਹਮਣੇ ਜਿਰਹਾ ਵੀ ਕੀਤੀ ਗਈ ਸੀ।

ਇਸ ਸਭ ਦੇ ਬਾਵਜੂਦ, ਤਿਆਗੀ ਵਿਰੁੱਧ ਫ਼ੌਜਦਾਰੀ ਕੇਸ ਤੋਂ ਉਸ ਦੀ ਮੁਅੱਤਲੀ ਵੀ ਸਿਰਫ਼ ਇਕ ਦਿਖਾਵਾ ਹੀ ਸੀ। ਉਸ ਨੂੰ ਜਲਦੀ ਹੀ ਨੌਕਰੀ ਤੇ ਬਹਾਲ ਕਰ ਦਿੱਤਾ ਗਿਆ ਸੀ, ਅਤੇ ਫ਼ੌਜਦਾਰੀ ਕੇਸ ਵਿੱਚ, ਬਿਨਾਂ ਲੈਫ਼ਟੀਨੈਂਟ ਗਵਰਨਰ ਦੀ ਹੁਕਮਨ ਮਨਜ਼ੂਰੀ ਦੇ ਇੱਕ ਚਾਰਜਸ਼ੀਟ ਦਾਇਰ ਕੀਤੀ ਗਈ। ਕੋਰਟ ਨੇ ਪੈਰਵੀ ਕਾਰਵਾਈ ਦੀ ਊਣਤਾਈ ਦੇ ਕਾਰਨ ਤਿਆਗੀ ਨੂੰ ਦੋਸ਼ ਮੁਕਤ ਕਰ ਦਿੱਤਾ। ਉਸ ਤੋਂ ਬਾਅਦ ਤਿਆਗੀ ਦੀ ਪਦ ਉੱਨਤੀ ਵੀ ਹੋਈ ਹੈ, ਪਿਛਲੀ ਵਾਰੀ ਜਦੋਂ ਉਸ ਬਾਰੇ ਸੁਣਿਆ ਸੀ, ਉਹ ਪੁਲਿਸ ਦਾ ਅਸਿਸਟੈਂਟ ਕਮਿਸ਼ਨਰ ਸੀ।

ਤਿਆਗੀ ਦਾ ਇੱਕ ਸਹਿ-ਦੋਸ਼ੀ, ਜੁਗਤੀ ਰਾਮ ਉਸੇ ਹੀ ਕਾਰਵਾਈ ਊਣਤਾਈ ਕਾਰਨ ਬਚ ਕੇ ਨਿਕਲ ਗਿਆ ਹੈ। ਪਰ, ਤਿਆਗੀ ਦੇ ਕੇਸ ਦੇ ਉਲਟ, ਮੈਨੂੰ ਗਹਿਰਾ ਸਕੂਨ ਮਿਲਿਆ ਕਿ ਜੁਗਤੀ ਰਾਮ ਨੂੰ ਛੱਡ ਦਿੱਤਾ ਗਿਆ ਸੀ। ਬਲਾਕ 32 ਦੀ ਕਤਲੇ-ਆਮ ਦੇ ਦੋ ਦੋਸ਼ੀ ਪੁਲਿਸ ਅਫ਼ਸਰਾਂ ਦੀ ਦੋਸ਼ਮੁਕਤੀ ਦਾ ਮੇਰੇ 'ਤੇ ਅਲੱਗ ਅਲੱਗ ਅਸਰ ਪਿਆ ਕਿਉਂਕਿ ਮੈਨੂੰ ਉਦੋਂ ਤਕ ਪਤਾ ਲੱਗ ਗਿਆ ਸੀ ਕਿ ਜੁਗਤੀ ਰਾਮ ਨੂੰ ਤਾਂ ਐਵੇਂ ਝੂਠਾ ਹੀ ਫਸਾਇਆ ਗਿਆ ਸੀ। ਕੋਤਾਹੀ ਕਰਨੀ ਤਾਂ ਕਿਤੇ ਰਹੀ, ਜੁਗਤੀ ਰਾਮ ਨੇ ਤਾਂ ਸਿੱਖਾਂ ਦੀ ਮਦਦ ਕੀਤੀ ਸੀ। ਉਹ ਇਕੱਲਾ ਕਲਿਆਣਪੁਰੀ ਪੁਲਿਸ ਸਟੇਸ਼ਨ ਵਿੱਚ ਇੱਕ ਹੈੱਡ ਕਾਨਸਟੇਬਲ ਸੀ ਜਿਸਨੇ ਸਭ ਮੁਸ਼ਕਲਾਂ ਦੇ ਬਾਵਜੂਦ ਜਿੰਨੇ ਵੀ ਸਿੱਖਾਂ ਨੂੰ ਉਹ ਬਚਾ ਸਕਿਆ, ਬਚਾਉਣ ਲਈ ਆਪਣੀ ਪੂਰੀ ਕੋਸ਼ਿਸ਼ ਕੀਤੀ ਸੀ।

ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਸਬੂਤ ਜਿਹੜੇ ਸਾਹਮਣੇ ਆਏ, ਉਨ੍ਹਾਂ ਤੋਂ ਪਤਾ ਚਲਦਾ ਹੈ ਕਿ ਜੁਗਤੀ ਰਾਮ ਨੇ ਤ੍ਰਿਲੋਕਪੁਰੀ ਤੋਂ ਤਕਰੀਬਨ ਤੀਹ ਸਿੱਖ ਔਰਤਾਂ ਨੂੰ, ਭਾਵੇਂ ਦੇਰੀ ਨਾਲ ਹੀ ਸਹੀ, ਧਾੜ ਦੇ ਪੰਜਿਆਂ 'ਚੋਂ ਛੁਡਾਇਆ ਸੀ ਜਿਹਨਾਂ ਨੂੰ ਤ੍ਰਿਲੋਕਪੁਰੀ ਚੋਂ 1 ਨਵੰਬਰ ਨੂੰ ਅਗਵਾ ਕਰ ਲਿਆ ਗਿਆ ਹੋਇਆ ਸੀ। ਇਸ ਕਰਕੇ ਉਸ ਦੀ ਸ਼ਲਾਘਾ ਕੀਤੀ ਜਾ ਸਕਦੀ ਹੈ। ਉਹ ਕੁੜੀਆਂ ਨੇੜਲੇ ਚਿੱਲਾ ਪਿੰਡ ਵਿੱਚ ਲਿਜਾਈਆਂ ਗਈਆਂ ਸਨ ਅਤੇ ਉਹਨਾਂ 'ਤੇ ਕਾਮੁਕ ਹਿੰਸਾ ਕੀਤੀ ਗਈ। ਉਹਨਾਂ ਦੇ ਰਿਸ਼ਤੇਦਾਰਾਂ ਨੇ ਉਹਨਾਂ ਨੂੰ ਚਿੱਲਾ ਤੋਂ ਵਾਪਸ ਲਿਆਉਣ ਲਈ ਜੁਗਤੀ ਰਾਮ ਦਾ ਮਿੰਨਤ-ਤਰਲਾ ਕੀਤਾ ਸੀ।

ਪਰ ਜੁਗਤੀ ਰਾਮ ਇੱਕ ਦਮ ਕੁਝ ਨਾ ਕਰ ਸਕਿਆ, ਕਿਉਂਕਿ ਇਹੋ ਜਿਹੇ ਬਚਾਅ ਮਿਸ਼ਨ ਨੂੰ ਸਿਰੇ ਚਾੜ੍ਹਨ ਵਾਸਤੇ ਉਸ ਕੋਲ ਸਾਧਨ ਨਹੀਂ ਸਨ। ਕਤਲੇ-ਆਮ ਦੌਰਾਨ, ਤਕਰੀਬਨ ਚੌਵੀ ਘੰਟੇ ਪਿੱਛੋਂ, ਇਸ ਮਾਮਲੇ ਨੂੰ ਹੱਥ ਵਿੱਚ ਲੈਣ ਦਾ ਉਸ ਨੂੰ ਇੱਕ ਮੌਕਾ ਮਿਲ ਗਿਆ। ਮੌਕਾ ਉਦੋਂ ਮਿਲਿਆਂ ਜਦੋਂ ਉਹ ਪੂਰਬੀ ਦਿੱਲੀ ਦੇ ਪੁਲਿਸ ਚੀਫ਼, ਸੇਵਾ ਦਾਸ ਨੂੰ ਮਿਲਿਆ ਜਿਹੜਾ 2 ਨਵੰਬਰ ਨੂੰ ਕਲਿਆਣਪੁਰੀ ਪੁਲੀਸ ਸਟੇਸ਼ਨ ਦੇ ਦੌਰੇ 'ਤੇ ਆ ਗਿਆ, ਪੱਤਰਕਾਰਾਂ ਵੱਲੋਂ ਬਲਾਕ 32 ਦੇ ਕਤਲੇ-ਆਮ ਦਾ ਪਤਾ ਲੱਗ ਜਾਣ ਪਿੱਛੋਂ। ਜੁਗਤੀ ਰਾਮ ਨੇ ਸੇਵਾ ਦਾਸ ਨੂੰ ਉਸੇ ਏਰੀਏ 'ਚੋਂ ਚਿੱਲਾ ਵਿੱਚ ਸਿੱਖ ਕੁੜੀਆਂ ਨੂੰ ਅਗਵਾ ਕਰਕੇ ਲੈ ਜਾਣ ਬਾਰੇ ਸੂਚਿਤ ਕੀਤਾ ਤੇ ਪੁੱਛਿਆ ਕਿ ਕੀ ਉਹ ਉਹਨਾਂ ਨੂੰ ਬਚਾਉਣ ਲਈ ਇੱਕ ਦਮ ਸਿਪਾਹੀਆਂ ਤੇ ਵਾਹਨਾਂ ਸਮੇਤ ਜਾ ਸਕਦਾ ਹੈ।

ਇਹ ਸੁਣ ਕੇ ਵੀ ਹਿਰਦਾ ਕੰਬ ਜਾਂਦਾ ਹੈ ਕਿ ਸੇਵਾ ਦਾਸ ਨੇ ਵਾਹਨ ਦੇਣ ਤੋਂ ਇਨਕਾਰ ਕਰ ਦਿੱਤਾ, ਇਸ ਅਧਾਰ 'ਤੇ ਕਿ ਉਹਨਾਂ ਨੂੰ ਪਿੰਡ ਵਾਲੇ ਜਲਾ ਸਕਦੇ ਹਨ। ਪਰ, ਜੁਗਤੀ ਰਾਮ ਨੇ ਉਸ ਨੂੰ ਪ੍ਰੇਰਤ ਕਰਨਾ ਜਾਰੀ ਰੱਖਿਆ, ਉਹ ਵੀ ਪ੍ਰੈੱਸ ਵਾਲਿਆਂ ਦੀ ਹਾਜ਼ਰੀ ਵਿੱਚ। ਮੌਕੇ ਦੀ ਨਜ਼ਾਕਤ ਕਾਰਨ ਸੇਵਾ ਦਾਸ ਢਿੱਲਾ ਪੈ ਗਿਆ, ਭਾਵੇਂ ਇੱਕ ਸ਼ਰਤ 'ਤੇ ਕਿ ਹੈੱਡ ਕਾਨਸਟੇਬਲ ਵਾਹਨਾਂ ਨੂੰ ਹੋਏ ਕਿਸੇ ਨੁਕਸਾਨ ਦਾ ਨਿੱਜੀ ਤੌਰ ਤੇ ਜ਼ਿੰਮੇਵਾਰ ਹੋਵੇਗਾ।

ਕੇਵਲ ਉਦੋਂ ਹੀ ਜੁਗਤੀ ਰਾਮ ਤ੍ਰਿਲੋਕਪੁਰੀ ਤੋਂ ਕੁਝ ਔਰਤਾਂ ਦੀ ਸਹਾਇਤਾ ਨਾਲ 2 ਨਵੰਬਰ ਨੂੰ ਕੁਵੇਲੇ ਜਿਹੇ ਆਪਣਾ ਬਚਾਓ ਮਿਸ਼ਨ ਸਿਰੇ ਚਾੜ੍ਹ ਸਕਿਆ। ਉਪਰੇਸ਼ਨ ਕਈ ਘੰਟੇ ਚੱਲਿਆ, ਕਿਉਂਕਿ ਅਗਵਾ ਹੋਈਆਂ ਕੁੜੀਆਂ ਦੀ ਗਿਣਤੀ ਦੇ ਸਾਹਮਣੇ ਉਸ ਕੋਲ ਸਾਧਨ ਬਹੁਤ ਹੀ ਨਿਗੂਣੇ ਜਿਹੇ ਸਨ। ਉਸ ਨੇ ਚਿੱਲਾ ਤੋਂ ਕੁੜੀਆਂ ਬਚਾ ਲਿਆਂਦੀਆਂ ਤੇ ਉਹਨਾਂ ਨੂੰ ਇੱਕ ਰੀਲੀਫ਼ ਕੈਂਪ ਵਿੱਚ ਪਹੁੰਚਾ ਦਿੱਤਾ। ਇਸ ਨਿਮਾਣੇ ਪੁਲਿਸ ਅਫ਼ਸਰ ਦੀ ਇਕੱਲਿਆਂ ਕੀਤੀ ਪ੍ਰਾਪਤੀ ਦਾ ਸ਼ਾਇਦ ਕੋਈ ਸਮਾਂਤਰ ਨਹੀਂ ਸੀ, ਜਦੋਂ ਕਿ ਸਾਰੀ ਦਿੱਲੀ ਵਿੱਚ ਇਸ ਦੇ ਸਾਥੀ ਤੇ ਵੱਡੇ ਅਫ਼ਸਰਾਂ ਵਿਚ ਆਪਣਾ ਫ਼ਰਜ਼ ਨਿਭਾਉਣ ਦੀ ਕੋਈ ਇੱਛਾ ਵੀ ਨਹੀਂ ਸੀ।

ਜੁਗਤੀ ਰਾਮ ਨੂੰ ਇੱਕ ਧੱਕਾ ਲੱਗਾ ਜਦੋਂ ਉਹ ਅਗਲੇ ਦਿਨ ਡਿਊਟੀ ਤੇ ਹਾਜ਼ਰ ਹੋਇਆ। ਉਸ ਦੇ ਮਿਸਾਲੀ ਕੰਮ ਵਾਸਤੇ ਪ੍ਰਸ਼ੰਸਾ ਮਿਲਣੀ ਤਾਂ ਕਿਤੇ ਦੂਰ ਰਹੀ, ਉਸ ਨੂੰ ਦੱਸਿਆ ਗਿਆ ਕਿ ਉਹ ਵਿਲੰਬਤ ਹੋ ਚੁੱਕਿਆ ਹੋਇਆ ਸੀ, ਅਤੇ ਬਲਾਕ 32 ਦੇ ਕਤਲੇ-ਆਮ ਵਾਸਤੇ ਮੁਜਰਮਾਨਾ ਅਣਗਹਿਲੀ ਦਾ ਇੱਕ ਕੇਸ ਉਸ ਖ਼ਿਲਾਫ਼ ਦਰਜ ਹੋ ਚੁੱਕਿਆ ਹੈ। ਇਹ ਇੱਕ ਘਟੀਆ ਮਜਾਕ ਸੀ ਕਿ ਕੋਤਾਹੀ ਦੇ ਜੁਰਮ ਲਈ ਉਸ ਨੂੰ ਉਸਦੇ ਅਫ਼ਸਰ ਐੱਸ. ਐੱਚ. ਓ. ਸੂਰਵੀਰ ਸਿੰਘ ਨਾਲ ਜੋੜ ਦਿੱਤਾ ਗਿਆ ਸੀ। ਅਸਲੀਅਤ ਵਿੱਚ, ਜੁਗਤੀ ਰਾਮ ਨੂੰ ਸਜ਼ਾ ਮਿਲ ਰਹੀ ਸੀ ਕਿਉਂਕਿ ਉਸਨੇ ਅਣਜਾਣੇ ਵਿੱਚ ਪੁਲਿਸ ਸਟੇਸ਼ਨ ਵਿਖੇ ਅਪਣੇ ਸਾਥੀਆਂ ਦੀ ਮਿਲੀਭੁਗਤ ਦਾ ਪਾਜ ਖੋਹਲ ਦਿੱਤਾ ਸੀ।

ਤੱਥ ਇਹ ਹੈ ਕਿ ਜੁਗਤੀ ਰਾਮ ਦੀ ਜ਼ਮੀਰ ਨੇ ਅਣਜਾਣੇ ਵਿੱਚ ਹੀ ਉਸ ਦੇ ਜ਼ਿਲ੍ਹਾ ਚੀਫ਼, ਸੇਵਾ ਦਾਸ ਦਾ ਪਾਜ ਖੋਹਲ ਦਿੱਤਾ ਸੀ। 1 ਨਵੰਬਰ 1984 ਨੂੰ, ਜੁਗਤੀ ਰਾਮ ਨੇ ਕਲਿਆਣਪੁਰੀ ਪੁਲਿਸ ਸਟੇਸ਼ਨ ਤੋਂ ਇੱਕ ਡਿਊਟੀ ਅਫ਼ਸਰ ਵੱਜੋਂ, ਇੱਕ ਵਾਇਰਲੈੱਸ ਮੈਸੇਜ ਸੇਵਾ ਦਾਸ ਨੂੰ ਭੇਜਿਆ ਜਿਸ ਵਿਚ ਬਲਾਕ 32 ਵਿੱਚ ਵੱਡੀ ਪੱਧਰ 'ਤੇ ਹੱਤਿਆਵਾਂ ਬਾਰੇ ਉਸ ਨੂੰ ਸੂਚਿੱਤ ਕੀਤਾ ਅਤੇ ਉਸ ਨੂੰ ਉਚਿੱਤ ਤੌਰ 'ਤੇ ਲਾਗਬੁੱਕ ਵਿੱਚ ਦਰਜ ਕਰ ਦਿੱਤਾ। ਇਹ ਤਾਂ ਹੁਕਮ-ਅਦੂਲੀ ਸੀ ਕਿਉਂਕਿ ਇਹ ਉਨ੍ਹਾਂ ਗ਼ੈਰਕਾਨੂੰਨੀ ਹੁਕਮਾਂ ਦੇ ਖ਼ਿਲਾਫ਼ ਸੀ ਜਿਨ੍ਹਾਂ ਮੁਤਾਬਕ ਸਿੱਖਾਂ ਦੀਆਂ ਹੱਤਿਆਵਾਂ ਸਬੰਧਤ ਮੈਸੇਜ ਨੂੰ ਰਿਕਾਰਡ ਨਹੀਂ ਕਰਨਾ ਸੀ। ਇਸ ਤੋਂ ਪਹਿਲਾਂ ਕਿ ਉਹ ਹੋਰ ਕੋਈ ਅੱਗੇ 'ਨੁਕਸਾਨ' ਕਰ ਸਕੇ, ਉਸ ਨੂੰ ਡਿਊਟੀ ਅਫ਼ਸਰ ਦੀ ਕੁੰਜੀ ਪੋਸਟ ਤੋਂ ਕੱਢ ਦਿੱਤਾ ਗਿਆ ਅਤੇ ਉਸ ਨੂੰ

ਬਾਹਰ ਫੀਲਡ ਵਿੱਚ ਭੇਜ ਦਿੱਤਾ ਗਿਆ। ਜਦੋਂ ਤਕਰੀਬਨ ਦੋ ਦਹਾਕੇ ਪਿੱਛੋਂ ਸੇਵਾ ਦਾਸ ਨੂੰ ਭੇਜੇ ਜੁਗਤੀ ਰਾਮ ਦੇ ਮੈਸੇਜ ਬਾਰੇ ਪਤਾ ਲੱਗਾ, ਇਹ ਇੱਕ ਸਭ ਤੋਂ ਵੱਡਾ ਸਬੂਤ ਸੀ ਜਿਸਨੇ 1984 ਦੇ ਕਤਲਾਮ ਵਿੱਚ ਸੀਨੀਅਰ ਅਫਸਰਾਂ ਦੀ ਮਿਲੀਭੁਗਤ ਨੂੰ ਨੰਗਾ ਕਰ ਕੇ ਰਖ ਦਿੱਤਾ।

ਮੈਨੂੰ ਜੁਗਤੀ ਰਾਮ ਦੀ ਵਿਸ਼ੇਸ਼ ਭੂਮਿਕਾ ਦਾ ਕਈ ਮਹੀਨੇ ਪਿੱਛੋਂ ਪਤਾ ਲੱਗਾ ਸੀ, ਜਦੋਂ ਮੈਂ 1985 ਵਿੱਚ ਮਿਸ਼ਰਾ ਕਮਿਸ਼ਨ ਸਾਹਮਣੇ ਪੇਸ਼ ਕਰਨ ਲਈ ਪੀੜਤਾਂ ਦੇ ਹਲਫ਼ਨਾਮੇ ਤਿਆਰ ਕਰ ਰਿਹਾ ਸੀ। ਕਈ ਤ੍ਰਿਲੋਕਪੁਰੀ ਪੀੜਤਾਂ ਨੇ ਜੁਗਤੀ ਰਾਮ ਦੀ ਦੇਣ ਨੂੰ ਧੰਨਵਾਦ ਸਹਿਤ ਯਾਦ ਕੀਤਾ। ਜੁਗਤੀ ਰਾਮ ਹਾਲੀ ਵੀ ਵਿਲੰਬਤ ਸੀ ਅਤੇ ਫ਼ੌਜਦਾਰੀ ਕੇਸ, ਜਿਸ ਵਿੱਚ ਉਸ ਨੂੰ ਝੂਠਾ ਫਸਾਇਆ ਗਿਆ ਸੀ, ਉਹ ਵੀ ਹਾਲੀ ਲਟਕਿਆ ਪਿਆ ਸੀ। ਕੁਝ ਪੀੜਤਾਂ ਰਾਹੀਂ ਜੁਗਤੀ ਰਾਮ ਨੇ ਮੈਨੂੰ ਬੇਨਤੀ ਕੀਤੀ ਕਿ ਇਸ ਮਨਘੜਤ ਕੇਸ ’ਚੋਂ ਉਸ ਨੂੰ ਬਾਹਰ ਕੱਢੋ। ਇਸ ਕਰਕੇ ਮੈਂ ਇੱਕ ਦੁਬਧਾ ਵਿੱਚ ਸਾਂ। ਮੈਂ ਸੋਚਿਆ ਕਿ ਜੇ ਮੈਂ ਉਸ ਦੀ ਸਹਾਇਤਾ ਕੀਤੀ, ਤਾਂ ਇਹ ਸ਼ਾਇਦ ਤਿਆਗੀ ਦੇ ਖ਼ਿਲਾਫ਼ ਕੇਸ ਨੂੰ ਵੀ ਕਮਜ਼ੋਰ ਕਰ ਦੇਵੇ। ਮੇਰੇ ਦਿਲ ਨੇ ਮੈਨੂੰ ਕਿਹਾ ਕੋਸ਼ਿਸ਼ ਕਰੋ ਅਤੇ ਜੁਗਤੀ ਰਾਮ ਨੂੰ ਪੀੜਤ ਹੋਣੋਂ ਬਚਾਅ ਲਓ। ਮੇਰੇ ਦਿਮਾਗ਼ ਨੇ ਤਿਆਗੀ ਵਿਰੁੱਧ ਕੇਸ ਨੂੰ ਖ਼ਤਰਾ ਪੈਣ ਦੀ ਸੰਭਾਵਨਾ ਵਿਰੁੱਧ ਮੈਨੂੰ ਸੁਚੇਤ ਕੀਤਾ।

ਮੈਂ ਆਪਣੇ ਦਿਮਾਗ਼ ਦੇ ਪਿੱਛੇ ਚੱਲਣ ਨੂੰ ਤਰਜੀਹ ਦਿੱਤੀ ਤੇ ਉਸ ਵੱਡੀ ਲੜਾਈ ਦੀ ਕੁਰਬਾਨਗਾਹ, ਜਿਸ ਵਿੱਚ ਅਸੀਂ ਮਿਸ਼ਰਾ ਕਮਿਸ਼ਨ ਸਾਹਮਣੇ ਲੱਗੇ ਹੋਏ ਸੀ, ਉਸ ਵਿਚ ਜੁਗਤੀ ਰਾਮ ਦੀ ਬਲੀ ਦੇ ਦਿੱਤੀ। ਪਿੱਛੇ ਮੁੜ ਕੇ ਦੇਖਾਂ ਤਾਂ ਮੈਂ ਇੱਕ ਨਵਾਂ ਰੰਗਰੂਟ ਵਕੀਲ ਸੀ, ਜਿਸ ਵਿਚ ਹਾਲੀ ਏਨੀ ਕਾਬਲੀਅਤ ਨਹੀਂ ਸੀ ਕਿ ਮੈਂ ਉਸ ਚੁਣੌਤੀ ਦਾ ਮੁਕਾਬਲਾ ਕਰ ਸਕਦਾ ਜੋ ਜੁਗਤੀ ਰਾਮ ਨੂੰ ਬਚਾਉਣ ਵਾਸਤੇ ਚਾਹੀਦੀ ਸੀ ਬਿਨਾਂ ਤਿਆਗੀ ਦੀ ਦੋਸ਼-ਸਿੱਧੀ ਪ੍ਰਾਪਤੀ ਦੇ ਉਦੇਸ਼ ਨਾਲ ਸਮਝੌਤਾ ਕੀਤਿਆਂ।

ਜੁਗਤੀ ਰਾਮ ਦੀ ਸਹਾਇਤਾ ਕਰਨ ਵਿੱਚ ਮੈਨੂੰ ਝਿੱਜਕਦਾ ਵੇਖ, ਮੇਰੇ ਕੁਝ ਟੀਮ ਮੈਂਬਰ ਜੁਗਤੀ ਰਾਮ ਨੂੰ ਜਨਰਲ ਜੇ. ਐੱਸ. ਅਰੋੜਾ ਕੋਲ ਲੈ ਗਏ। ਜੁਗਤੀ ਰਾਮ ਦੀ ਕਹਾਣੀ ਸੁਣ ਕੇ ਅਤੇ ਪੀੜਤਾਂ ਨਾਲ ਉਸ ਦੀ ਤਸਦੀਕ ਕਰਕੇ, ਅਰੋੜਾ ਨੇ ਉਦੋਂ ਦੇ ਪੁਲਿਸ ਕਮਿਸ਼ਨਰ, ਵੇਦ ਮਰਵਾਹ ਨੂੰ ਉਸ ਨੂੰ ਬਹਾਲ ਕਰਨ ਅਤੇ ਉਸ ਦਾ ਨਾਮ ਕੋਤਾਹੀ ਦੇ ਕੇਸ ’ਚੋਂ ਕੱਢਣ ਲਈ ਇੱਕ ਚਿੱਠੀ ਲਿਖੀ, ਪਰ ਇਸ ਦਾ ਕੋਈ ਅਸਰ ਨਾ ਹੋਇਆ। ਇਸ ਦੀ ਬਜਾਏ, ਜਿਵੇਂ ਪਹਿਲਾਂ ਦੱਸਿਆ ਸੀ, ਪੁਲਿਸ ਵੱਲੋਂ ਜੁਗਤੀ ਰਾਮ ’ਤੇ ਤਿਆਗੀ ਵਿਰੁੱਧ ਜੁਰਮ ਆਇਦ ਕਰਨ ਦੀਆਂ ਅਸਫਲ ਕੋਸ਼ਿਸ਼ਾਂ ਕੀਤੀਆਂ ਗਈਆਂ। ਕਿਉਂਕਿ ਪੁਲਿਸ ਦੀ ਕਦੀ ਵੀ ਸਹੀ ਤੌਰ ’ਤੇ ਤਿਆਗੀ ਵਿਰੁੱਧ ਕਾਰਵਾਈ ਕਰਨ ਦੀ ਨੀਯਤ ਨਹੀਂ ਸੀ, ਜੁਗਤੀ ਰਾਮ ਨੂੰ ਵੀ ਉਹਨਾਂ ਵਿਰੁੱਧ ਕੇਸ ਦੀ ਪੈਰਵੀ ਕਰਨ ਲਈ ਸਰਕਾਰ ਤੋਂ ਲੋੜੀਂਦੀ ਮਨਜ਼ੂਰੀ ਲੈਣ ਵਿੱਚ ਅਸਫਲਤਾ ਦਾ ਲਾਭ ਮਿਲ ਗਿਆ।

ਭਾਵੇਂ ਮੈਂ ਪੁਲਿਸ ਵੱਲੋਂ ਲਗਾਏ ਗਏ ਧੱਬੇ ਤੋਂ ਜੁਗਤੀ ਰਾਮ ਨੂੰ ਬਚਾਉਣ ਦੀ

ਆਪਣੀ ਅਸਫਲਤਾ ਬਾਰੇ ਕਸੂਰਵਾਰ ਮਹਿਸੂਸ ਕਰਦਾ ਹਾਂ ਪਰ ਮੇਰਾ ਧਰਵਾਸ ਇਹ ਹੈ ਕਿ ਮੈਂ ਪੀੜਤਾਂ ਲਈ ਵਕੀਲ ਵੱਜੋਂ ਕੰਮ ਕਰਦਿਆਂ ਉਸ ਵਿਰੁੱਧ ਕਿਸੇ ਵੀ ਵੇਲੇ, ਕਿਸੇ ਵੀ ਕੇਸ ਦੀ ਪੈਰਵੀ ਨਹੀਂ ਕੀਤੀ ਤੇ ਨਾ ਹੀ ਕੋਈ ਹਲਫ਼ਨਾਮਾ ਦਰਜ ਕੀਤਾ। ਅਸਲੀਅਤ ਵਿੱਚ, ਜਦੋਂ ਨਾਨਾਵਤੀ ਕਮਿਸ਼ਨ ਨੇ ਉਸ ਨੂੰ ਨੋਟਿਸ ਜਾਰੀ ਕੀਤਾ, ਕਿਉਂਕਿ ਉਹ ਉਹਨਾਂ ਅਧਿਕਾਰੀਆਂ ਵਿੱਚੋਂ ਸੀ ਜਿਹਨਾਂ ਦਾ ਦਿੱਲੀ ਦੇ ਸਭ ਤੋਂ ਜ਼ਿਆਦਾ ਬੁਰੀ ਤਰ੍ਹਾਂ ਪ੍ਰਭਾਵਿਤ ਹਿੱਸੇ ਨਾਲ ਵਾਹ ਰਿਹਾ ਸੀ, ਮੈਂ ਇਸ ਨੂੰ ਵਾਪਸ ਲੈਣ ਦੀ ਵਕਾਲਤ ਕੀਤੀ, ਅਤੇ ਸੁਝਾਅ ਦਿੱਤਾ ਕਿ ਸਾਰੇ ਵਿਰੋਧਾਂ ਦੇ ਸਨਮੁੱਖ ਸਿੱਖਾਂ ਨੂੰ ਬਚਾਉਣ ਲਈ ਉਸ ਦੀਆਂ ਕੋਸ਼ਿਸ਼ਾਂ ਦੀ ਸ਼ਲਾਘਾ ਕੀਤੀ ਜਾਵੇ। ਇੱਕ ਹੋਰ ਛੋਟਾ ਜਿਹਾ ਧਰਵਾਸ ਇਹ ਹੈ ਕਿ ਇਸ ਦੀ ਇੱਜ਼ਤ ਬਹਾਲ ਕਰਨ ਦੀ ਕੋਸ਼ਿਸ਼ ਵਿੱਚ, 1999 ਵਿੱਚ ਅਸੀਂ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੂੰ ਪਰੇਰ ਲਿਆ ਕਿ ਉਸ ਉਪਰ ਸਿਰੋਪਾ ਬਖ਼ਸ਼ਿਸ਼ ਕੀਤਾ ਜਾਏ ਕਿਉਂਕਿ ਉਸਨੇ ਤ੍ਰਿਲੋਕਪੁਰੀ ਤੋਂ ਅਗਵਾ ਕੀਤੀਆਂ ਗਈਆਂ ਸਿੱਖ ਬੀਬੀਆਂ ਨੂੰ ਬਚਾਉਣ ਦਾ ਨੇਕ ਕੰਮ ਕੀਤਾ ਸੀ।



# ਜਾਂਚ ਦਾ ਇਕ ਤਮਾਸ਼ਾ

ਮਿਸ਼ਰਾ ਕਮਿਸ਼ਨ ਤਾਂ ਜਿਨ੍ਹਾਂ ਹਾਲਾਤਾਂ ਵਿਚ ਨਿਯੁਕਤ ਕੀਤਾ ਗਿਆ ਸੀ, ਆਪਣੇ ਜਨਮ ਤੋਂ ਹੀ ਭਰੋਸੇ ਲਾਇਕ ਨਹੀਂ ਸੀ। ਪਹਿਲੇ ਤਾਂ ਤਕਰੀਬਨ ਛੇ ਮਹੀਨੇ ਸਰਕਾਰ ਨੇ ਸ਼ਰ੍ਹੇਆਮ ਸਾਰੀਆਂ ਜਾਂਚ ਦੀਆਂ ਮੰਗਾਂ ਨੂੰ ਪਾਰਲੀਮੈਂਟ ਵਿਚ ਹੀ ਘੇਰੀ ਰੱਖਿਆ। ਇਸ ਅਰਸੇ ਦੌਰਾਨ, ਰੂਲਿੰਗ ਕਾਂਗਰਸ ਪਾਰਟੀ ਨੇ ਚੋਣਾਂ ਦੇ ਦੋ ਚਰਨ ਜਿੱਤ ਲਏ – ਦਸੰਬਰ 1984 ਵਿਚ ਕੇਂਦਰੀ ਲੋਕ ਸਭਾ ਚੋਣਾਂ ਅਤੇ ਮਾਰਚ 1985 ਵਿਚ ਸਟੇਟ ਅਸੈਂਬਲੀ ਚੋਣਾਂ– ਬਿਲਕੁਲ ਹੀ ਬੇਸ਼ਰਮ ਨਾਂਹਦਰੂ ਪਲੇਟਫ਼ਾਰਮ ਤੋਂ।

ਕਾਂਗਰਸ ਪਾਰਟੀ ਦਾ ਗੁਪਤ ਪਰ ਸਾਫ਼ ਸੁਨੇਹਾ ਸੀ ਕਿ ਭਾਰਤ ਖ਼ਤਰੇ ਵਿੱਚ ਹੈ। ਇਸ ਨਾਹਰੇ ਨੇ ਸਾਫ਼ ਕਰ ਦਿੱਤਾ ਕਿ ਇਸ ਦੇ ਰਾਜ ਵਿੱਚ ਬੇਲਗਾਮ ਕਤਲੇ-ਆਮ ਨੇ ਸਿੱਖਾਂ ਨੂੰ ਇੱਕ ਸਬਕ ਸਿਖਾ ਦਿੱਤਾ ਸੀ। ਜ਼ਖ਼ਮਾਂ 'ਤੇ ਨਮਕ ਛਿੜਕਦਿਆਂ, ਰਾਜੀਵ ਗਾਂਧੀ ਨੇ ਜਾਂਚ ਮੰਗਾਂ ਨੂੰ ਪਾਸੇ ਹੂੰਝ ਦਿੱਤਾ। ਉਸ ਨੇ *ਇੰਡੀਆ ਟੂਡੇਅ* ਨੂੰ ਜਨਵਰੀ 1985 ਵਿੱਚ ਇਹ ਕਿਹਾ ਕਿ ਕੋਈ ਵੀ ਜਾਂਚ ਕੇਵਲ 'ਮੁੱਦੇ ਜਿਹੜੇ ਅਸਲੀਅਤ ਵਿੱਚ ਮਰ ਚੁੱਕੇ ਹਨ' ਨੂੰ ਉਭਾਰੇਗੀ।

ਇਹੋ ਜਿਹੇ ਪਿਛੋਕੜ ਵਿੱਚ, ਜੇ ਉਹ ਹੀ ਆਦਮੀ ਆਖ਼ੀਰ ਅਪਰੈਲ ਵਿੱਚ ਜਾਂਚ ਦੀ ਮੰਗ ਲਈ ਸਹਿਮਤ ਹੋ ਜਾਂਦਾ ਹੈ, ਕੋਈ ਵੀ ਇਸ ਨੂੰ ਦਿਲ ਬਦਲੀ ਦਾ ਭੁਲੇਖਾ ਨਹੀਂ ਸਮਝੇਗਾ। ਕਤਲੇ-ਆਮ ਦੇ ਜ਼ੋਰ 'ਤੇ ਦੋ ਚੋਣਾਂ ਜਿੱਤ ਲੈਣ ਮਗਰੋਂ, ਰਾਜੀਵ ਗਾਂਧੀ ਹਕੂਮਤ ਨੇ ਕੋਈ ਸ਼ੱਕ ਨਾ ਰਹਿਣ ਦਿੱਤਾ ਕਿ ਉਹ ਇੱਕ ਲੰਮੇ ਸਮੇਂ ਤੋਂ ਚਲੀ ਆ ਰਹੀ ਪੰਜਾਬ ਸਮੱਸਿਆ 'ਤੇ ਸਮਝੌਤਾ ਕਰਨ ਲਈ ਰਾਹ ਖੋਲ੍ਹਣ ਵਾਸਤੇ ਇਹ ਜਾਂਚ ਨਿਯੁਕਤ ਕਰ ਰਹੇ ਹਨ। ਸਰਕਾਰ ਨੇ ਗੱਲ-ਬਾਤ ਸ਼ੁਰੂ ਕਰਨ ਵਾਸਤੇ ਅਕਾਲੀ ਲੀਡਰ, ਸੰਤ ਲੌਂਗੋਵਾਲ ਵੱਲੋਂ ਲਾਈ ਇੱਕ ਸ਼ਰਤ ਮੁਤਾਬਕ ਸੁਪਰੀਮ ਕੋਰਟ ਦੇ ਮੌਜੂਦਾ ਜੱਜ ਵੱਲੋਂ ਜਾਂਚ ਕੀਤੇ ਜਾਣ ਦੀ ਸ਼ਰਤ ਮੰਨ ਲਈ, ਪਰ ਮਿਸ਼ਰਾ ਕਮਿਸ਼ਨ ਦੀ ਨਿਯੁਕਤੀ ਨਾਲ ਹਾਲਾਤ ਵਿੱਚ ਕੋਈ ਬਦਲਾਅ ਨਾ ਆਇਆ। ਕਿਉਂਕਿ ਉਹ ਜਿਹਨਾਂ ਨੇ ਨਵੰਬਰ ਵਿੱਚ ਬਦਲਾ-ਲਊ ਹਿੰਸਾ ਕੀਤੀ ਸੀ, ਹਾਲੀ ਵੀ ਬਿਨਾਂ ਕਿਸੇ ਸ਼ਰਮ-ਹਯਾ ਦੇ ਉਹਨਾਂ ਹੀ ਗਲੀਆਂ ਵਿੱਚ ਫਿਰ ਰਹੇ ਸਨ। ਹੋਰ ਤਾਂ ਹੋਰ, ਜਿਹਨਾਂ ਲੀਡਰਾਂ 'ਤੇ ਹਿੰਸਾ ਚਲਾਣ ਦਾ ਜੁਰਮ ਸੀ, ਉਹ ਜਾਂ ਤਾਂ ਸਰਕਾਰ ਵਿੱਚ ਬੈਠੇ ਸਨ, ਜਾਂ ਪਦ ਉੱਨਤੀਆਂ ਲੈ ਗਏ ਸਨ।

ਇਹ ਸੱਚ ਦਿੱਲੀ ਵਿੱਚ ਫੈਲੇ ਪੀੜਤਾਂ ਨੂੰ ਭੁਲੇ ਨਹੀਂ ਸੀ। ਉਹ ਭੁਲ ਵੀ ਕਿਵੇਂ ਸਕਦੇ ਸਨ? ਉਹ ਕੇਵਲ ਕਤਲੇ-ਆਮ ਦੇ ਚਸ਼ਮਦੀਦ ਗਵਾਹ ਹੀ ਨਹੀਂ ਸਨ, ਸਗੋਂ ਇਸ ਦੇ ਵੀ ਗਵਾਹ ਸਨ ਕਿ ਉਹਨਾਂ ਦੇ ਕਸਾਈ ਆਪਣੀ ਮੁਕਤੀ ਤੇ ਤਾਕਤ ਦਾ ਆਨੰਦ ਮਾਣ ਰਹੇ ਸਨ। ਇਸ ਲਈ, ਜਦੋਂ ਮਿਸ਼ਰਾ ਕਮਿਸ਼ਨ ਨੇ ਜੁਲਾਈ ਦੇ ਸ਼ੁਰੂ ਵਿੱਚ ਪਬਲਿਕ ਸੂਚਨਾ ਜਾਰੀ ਕੀਤੀ ਤਾਂ ਉਸ ਨੂੰ ਇੱਕ ਮਹੀਨੇ ਵਿੱਚ ਕੇਵਲ ਇੱਕ ਹੀ

ਹਲਫ਼ਨਾਮਾ ਪ੍ਰਾਪਤ ਹੋਇਆ। ਇਸ ਤੋਂ ਜ਼ਿਆਦਾ ਪੀੜਤਾਂ ਵੱਲੋਂ ਸਪਸ਼ਟ ਪ੍ਰਦਰਸ਼ਨੀ ਹੋਰ ਕਿਹੜੀ ਹੋ ਸਕਦੀ ਸੀ ਕਿ ਉਹਨਾਂ ਦਾ ਸਰਕਾਰ ਦੀ ਨੀਯਤ 'ਤੇ ਕੋਈ ਵਿਸ਼ਵਾਸ਼ ਨਹੀਂ ਹੈ, ਬਾਵਜੂਦ ਇਸ ਦੇ ਕਿ ਇੱਕ ਮੌਜੂਦਾ ਸੁਪਰੀਮ ਕੋਰਟ ਦੇ ਜੱਜ ਵੱਲੋਂ ਜਾਂਚ ਲਈ ਨਿਯੁਕਤੀ ਹੋ ਚੁੱਕੀ ਸੀ। ਇਸ ਤਰ੍ਹਾਂ ਲੱਗਦਾ ਹੈ ਕਿ ਉਹਨਾਂ ਨੂੰ ਕੁਦਰਤੀ ਤੌਰ 'ਤੇ ਪਤਾ ਸੀ ਕਿ ਇਸ ਪ੍ਰਚਲਤ ਵਾਤਾਵਰਨ ਵਿੱਚ, ਕਤਲਾਮ ਦੇ ਪਿੱਛੇ ਸੱਚ ਤੋਂ ਪਰਦਾ ਚੁੱਕਣ ਲਈ ਇੱਕ ਸੁਪਰੀਮ ਕੋਰਟ ਦੇ ਜੱਜ 'ਤੇ ਵੀ ਵਿਸ਼ਵਾਸ਼ ਨਹੀਂ ਕੀਤਾ ਜਾ ਸਕਦਾ।

ਮਿਸ਼ਰਾ ਨੇ ਹਲਫ਼ਨਾਮੇ ਦਾਖ਼ਲ ਕਰਨ ਲਈ ਸਮਾਂ ਇੱਕ ਹੋਰ ਮਹੀਨੇ ਲਈ ਵਧਾ ਦਿੱਤਾ, ਪਰ ਉਹ ਵੀ ਭਰੋਸਾ ਕਾਇਮ ਕਰਨ ਵਿਚ ਕੋਈ ਮਦਦ ਨਾ ਕਰ ਸਕਿਆ। ਪੀੜਤਾਂ ਨੂੰ ਮਨਾਉਣ ਲਈ ਉਸ ਨੂੰ ਕਿਸੇ ਵਿਚੋਲੇ ਦੀ ਲੋੜ ਸੀ। ਕਿਉਂਕਿ ਅਸੀਂ ਪਹਿਲਾਂ ਹੀ ਪੀੜਤਾਂ ਵੱਲੋਂ ਜਾਂਚ ਵਿੱਚ ਸ਼ਾਮਲ ਹੋਣ ਦੀ ਇੱਛਾ ਭੇਜ ਚੁੱਕੇ ਸੀ, ਮਿਸ਼ਰਾ ਨੇ ਸਹਾਇਤਾ ਲਈ ਸਾਡੇ ਵੱਲ ਰੁਖ਼ ਕੀਤਾ। ਜਾਂਚ ਨੂੰ ਖ਼ਤਰਾ ਸੀ ਕਿ ਸ਼ਾਇਦ ਉਹ ਸ਼ੁਰੂ ਹੀ ਨਹੀਂ ਹੋ ਸਕੇਗੀ। ਇਹੋ ਜਿਹੇ ਹਾਲਾਤਾਂ ਵਿੱਚ, ਮਿਸ਼ਰਾ ਨੇ ਆਪਣੀ ਪਹਿਲੀ ਮੀਟਿੰਗ 29 ਜੁਲਾਈ 1985 ਨੂੰ ਸਿਟੀਜ਼ਨਜ਼ ਜਸਟਿਸ ਕਮੇਟੀ ਨਾਲ ਕੀਤੀ, ਜਿਸ ਦੀ ਨੁਮਾਇੰਦਗੀ ਮੇਰੇ ਤੋਂ ਇਲਾਵਾ ਵੱਡੇ ਕੱਦਾਵਰਾਂ ਨੇ ਕੀਤੀ ਜਿਵੇਂ ਜਸਟਿਸ ਵੀ. ਐੱਮ. ਤਾਰਕੁੰਡੇ, ਜਸਟਿਸ ਆਰ. ਐੱਸ. ਨਰੂਲਾ, ਅਤੇ ਸੋਲੀ ਸੋਹਰਾਬਜੀ। ਮਿਸ਼ਰਾ ਨੇ ਪੀੜਤਾਂ ਵਿੱਚ ਉਸ ਪ੍ਰਤੀ ਵਿਸ਼ਵਾਸ ਪੈਦਾ ਕਰਨ ਲਈ ਸਾਨੂੰ ਵਿਸ਼ੇਸ਼ ਕੋਸ਼ਿਸ਼ਾਂ ਕਰਨ ਲਈ ਕਿਹਾ। ਉਸ ਨੇ ਇਹ ਵੀ ਕਿਹਾ ਕਿ ਜੋ ਵੀ ਮੁਸ਼ਕਲਾਂ ਹੋਣ ਉਹ ਉਹਨਾਂ ਨੂੰ ਵਿਸ਼ਵਾਸ ਦਿਵਾਉਣ ਕਿ ਉਹ ਉਹਨਾਂ ਨੂੰ ਨਿਆਂ ਲੈ ਕੇ ਦੇਣ ਲਈ ਦ੍ਰਿੜ੍ਹ ਸੰਕਲਪ ਹੈ।

ਅਸੀਂ ਮਿਸ਼ਰਾ ਦੇ ਸ਼ਬਦਾਂ ਨੂੰ ਸੱਚ ਸਮਝ ਲਿਆ। ਆਪਣਾ ਆਫ਼ਿਸ ਸਥਾਪਤ ਕਰਨ ਤੋਂ ਬਾਅਦ, ਅਸੀਂ ਪੀੜਤਾਂ ਨੂੰ ਕਤਲੇ-ਆਮ ਬਾਰੇ ਸੱਚ ਪੇਸ਼ ਕਰਨ ਦੇ ਵਾਅਦੇ ਦਾ ਸੁਨੇਹਾਂ ਦੇਣ ਲਈ ਆਪਣੇ ਵਲੰਟੀਅਰਜ਼ ਨੂੰ ਸਭ ਪਾਸੇ ਭੇਜ ਦਿੱਤਾ। ਇਹ ਸੋਚਦਿਆਂ ਕਿ ਤਕਰੀਬਨ ਸਾਰੇ ਹੀ ਪੀੜਤਾਂ ਵੱਲੋਂ ਦਰਜ ਕੀਤੇ ਹਲਫ਼ਨਾਮੇ ਸਾਡੇ ਰਾਹੀਂ ਹੀ ਦਰਜ ਹੋਏ ਸਨ, ਇਹ ਕਹਿਣਾ ਉੱਚਿਤ ਹੈ ਕਿ ਮਿਸ਼ਰਾ ਵੱਲੋਂ ਸਾਨੂੰ ਸੌਂਪਿਆ ਕੰਮ ਅਸੀਂ ਚੰਗੀ ਤਰ੍ਹਾਂ ਨੇਪਰੇ ਚਾੜ੍ਹਿਆ। ਪਰ ਅਫ਼ਸੋਸ ਹੈ ਕਿ ਮਿਸ਼ਰਾ ਨੇ ਸੌਦੇ ਦੇ ਆਪਣੇ ਹਿੱਸੇ ਨੂੰ ਪੂਰਾ ਨਹੀਂ ਕੀਤਾ, ਜਿਸ ਦੀ ਉਸ ਦੇ ਉੱਚੇ ਆਹੁਦੇ ਤੋਂ ਆਸ ਸੀ। ਉਸ ਵੱਲੋਂ ਈਮਾਨਦਾਰੀ ਨਾਲ ਜਾਂਚ ਨਹੀਂ ਸੀ ਕੀਤੀ ਗਈ।

ਇਹ ਜ਼ਰੂਰ ਪ੍ਰਵਾਨ ਕਰਨਾ ਪਵੇਗਾ ਕਿ ਜਾਂਚ ਨੂੰ ਸਫਲ ਬਣਾਉਣ ਦੇ ਜੋਸ਼ ਵਿੱਚ ਅਸੀਂ ਆਉਣ ਵਾਲੀਆਂ ਮੁਸ਼ਕਲਾਂ ਦੇ ਪਹਿਲੇ ਇਸ਼ਾਰਿਆਂ ਨੂੰ ਨਜ਼ਰਅੰਦਾਜ਼ ਕਰ ਦਿੱਤਾ। ਅਸੀਂ ਉਹਨਾਂ ਨੂੰ ਗੰਭੀਰਤਾ ਨਾਲ ਲੈਣ ਵਿੱਚ ਸ਼ਾਇਦ ਇਸ ਕਰਕੇ ਵੀ ਅਸਫਲ ਹੋ ਗਏ ਕਿਉਂਕਿ ਸਾਨੂੰ ਬਤੌਰ ਵਕੀਲ ਇਹ ਸਿਖਾਇਆ ਜਾਂਦਾ ਹੈ ਕਿ ਜੱਜ ਹਮੇਸ਼ਾਂ ਹੀ ਨੇਕਨੀਤੀ ਨਾਲ ਕਾਰਜ ਕਰਦੇ ਹਨ। ਹੋਰ ਤਾਂ ਕੋਈ ਦਲੀਲ ਨਹੀਂ ਜੋ ਅਸੀਂ ਦੇ ਸਕੀਏ ਕਿ 29 ਜੁਲਾਈ ਨੂੰ ਉਸ ਦੀ ਸਾਡੇ ਨਾਲ ਕੀਤੀ ਪਹਿਲੀ ਹੀ ਮੀਟਿੰਗ ਵਿੱਚ ਮਿਸ਼ਰਾ ਦੇ ਧੋਖੇਬਾਜ਼ ਫ਼ੈਸਲੇ 'ਤੇ ਅਸੀ ਇਤਰਾਜ਼ ਕਿਉਂ ਨਾ ਕੀਤਾ ? ਪੀੜਤਾਂ ਦੀ ਰੱਖਿਆ.ਦਾ ਬਹਾਨਾ ਬਣਾ

ਕੇ ਉਸ ਕਿਹਾ ਕਿ ਉਹ ਸਾਰੀ ਜਾਂਚ ਬੰਦ ਕਮਰੇ ਵਿੱਚ ਕਰੇਗਾ, ਜਿਸ ਦਾ ਮਤਲਬ ਸੀ ਕਿ ਸਾਰੀ ਦੀ ਸਾਰੀ ਜਾਂਚ ਗੁਪਤ ਰੱਖੀ ਜਾਏਗੀ।

ਇਸ ਨਾਲ ਸਾਨੂੰ ਲਾਲ ਸਿਗਨੱਲ ਦਿੱਸ ਪੈਣਾ ਚਾਹੀਦਾ ਸੀ, ਕਿਉਂਕਿ ਇੱਕ ਜਾਇਜ਼ ਪਰਖ ਦੀ ਇੱਕ ਮੰਨੀ ਪ੍ਰਮੰਨੀ ਤੇ ਸਰਵਵਿਆਪਕ ਸ਼ਰਤ ਨੂੰ ਉਹ ਤੋੜ ਰਿਹਾ ਸੀ, ਕਿ ਕਾਰਵਾਈ ਪਬਲਿਕ ਵਿੱਚ ਹੋਣੀ ਚਾਹੀਦੀ ਹੈ। ਪਰ ਅਸੀਂ ਇਸ ਧੋਖੇ ਵਿਚ ਆ ਗਏ ਕਿ ਮਿਸ਼ਰਾ ਭਰੋਸਾ ਬਣਾਉਣ ਦੀ ਕੋਸ਼ਿਸ਼ ਵਿਚ ਗਵਾਹਾਂ ਨੂੰ ਗੁਪਤ ਰੱਖ ਰਿਹਾ ਸੀ। ਉਸ ਕਿਹਾ ਕਿ ਜਦੋਂ ਕਾਰਵਾਈਆਂ ਬੰਦ ਕਮਰੇ ਵਿੱਚ ਹੋਣਗੀਆਂ ਤਾਂ ਪੀੜਤ ਨਿਡਰ ਹੋਕੇ ਗਵਾਹੀ ਦੇ ਸਕਣਗੇ, ਕਿਉਂਕਿ ਉਹਨਾਂ ਦੀ ਪਛਾਣ ਗੁਪਤ ਰਹੇਗੀ।

ਅਫ਼ਸੋਸ, ਸੱਚਾਈ ਇਸ ਤੋਂ ਕੋਸੋਂ ਦੂਰ ਸੀ, ਜਿਸਦਾ ਪਤਾ ਸਾਨੂੰ ਨੁਕਸਾਨ ਉਠਾਉਣ ਤੋਂ ਬਾਅਦ ਲੱਗਾ। ਮਿਸ਼ਰਾ ਦਾ ਮੰਤਵ ਗਵਾਹਾਂ ਦੀ ਪਛਾਣ ਨੂੰ ਗੁਪਤ ਰੱਖਣ ਦਾ ਨਹੀਂ ਸੀ ਕਿਉਂਕਿ ਉਸਨੇ ਖ਼ੁੱਲ੍ਹੇ ਆਮ ਪੀੜਤਾਂ ਵਿਰੋਧੀ ਗਰੁੱਪਾਂ ਦੀ ਨੁਮਾਇੰਦਗੀ ਕਰਦੇ ਵਕੀਲਾਂ.ਦੇ ਲਸ਼ਕਰਾਂ ਨੂੰ ਅੰਦਰ ਆਉਣ ਦੀ ਆਗਿਆ ਦੇ ਦਿੱਤੀ ਸੀ। ਉਹ ਗਰੁੱਪ ਝੂਠੇ ਨਾਮ ਜਿਵੇਂ ਸਿਟੀਜ਼ਨਜ਼ ਫ਼ੋਰਮ ਫ਼ਾਰ ਟਰੁੱਥ, ਸਿਟੀਜ਼ਨਜ਼ ਕਮੇਟੀ ਫ਼ਾਰ ਪੀਸ ਤੇ ਹਾਰਮਨੀ, ਅਤੇ ਨਾਗਰਿਕ ਸੁਰੱਖਸ਼ਾ ਸੰਮਤੀ ਅੰਤਰਗੱਤ ਕੰਮ ਕਰਦੇ ਸਨ। ਉਹਨਾਂ ਨੇ ਇਹ ਪੈਂਤੜਾ ਲਿਆ ਕਿ ਸਿੱਖਾਂ ਦੇ ਕਤਲੇ-ਆਮ ਸੰਗਠਤ ਨਾ ਹੋਣ ਦੀ ਥਾਂ ਇੰਦਰਾ ਗਾਂਧੀ ਅਤੇ ਪਹਿਲਾਂ ਪੰਜਾਬ ਵਿੱਚ ਹੋਈਆਂ ਹਿੰਦੂਆਂ ਦੀਆਂ ਹੱਤਿਆਵਾਂ ਤੇ ਇੱਕ ਆਪ-ਮੁਹਾਰਾ ਪ੍ਰਤੀਕਰਮ ਸੀ।

ਕਿਉਂਕਿ ਪੀੜਤ ਵਿਰੋਧੀ ਗਰੁੱਪਾਂ ਨੂੰ ਵੀ ਜਾਂਚ ਵਿੱਚ ਹਿੱਸਾ ਲੈਣ ਦੀ ਆਗਿਆ ਦੇ ਦਿੱਤੀ ਗਈ ਸੀ, ਜਦੋਂ ਹਰ ਇੱਕ ਪੀੜਤ ਨੇ ਗਵਾਹੀ ਦੇਣੀ ਹੁੰਦੀ ਸੀ ਇਸ ਬਾਰੇ ਉਹਨਾਂ ਨੂੰ ਕਮਿਸ਼ਨ ਤੋਂ ਪਹਿਲਾਂ ਹੀ ਸੂਚਨਾ ਮਿਲ ਜਾਂਦੀ ਸੀ। ਛੇਤੀ ਹੀ ਸਪਸ਼ਟ ਹੋ ਗਿਆ ਕਿ ਉਹ ਗਰੁੱਪ ਅਸਲ ਵਿੱਚ ਅਪਰਾਧੀਆਂ ਦੀ ਪ੍ਰਤੀਨਿਧਤਾ ਕਰਦੇ ਸਨ, ਕਿਉਂਕਿ ਉਹ ਗਵਾਹੀ ਤੋਂ ਐਨ ਪਹਿਲਾਂ ਪੀੜਤਾਂ ਨੂੰ ਧਮਕਾਉਣ ਲਈ ਉਸ ਸੂਚਨਾ ਦੀ ਵਰਤੋਂ ਕਰ ਰਹੇ ਸਨ। ਕਈ ਮੌਕਿਆਂ 'ਤੇ, ਪੀੜਤਾਂ ਨੂੰ ਕਮਿਸ਼ਨ ਦੇ ਸੰਮਨ (ਬੁਲਾਵੇ) ਅਤੇ ਅਪਰਾਧੀਆਂ ਦੀਆਂ ਧਮਕੀਆਂ ਇੱਕੋ ਸਮੇਂ ਮਿਲਦੀਆਂ। ਬਹੁਤੇ ਗਵਾਹਾਂ ਨੇ ਧਮਕੀਆਂ ਬਾਰੇ ਸ਼ਿਕਾਇਤਾਂ ਵੀ ਕਮਿਸ਼ਨ ਨੂੰ ਕੀਤੀਆਂ, ਪਰ ਕੋਈ ਲਾਭ ਨਾ ਹੋਇਆ। ਕੁਝ ਕੇਸਾਂ ਵਿੱਚ, ਮਿਸ਼ਰਾ ਨੇ ਸੁਰੱਖਿਆ ਕਾਰਵਾਈਆਂ ਦੇ ਜ਼ਰੂਰ ਹੁਕਮ ਦਿੱਤੇ, ਪਰ ਕਿਉਂਕਿ ਕੰਮ ਉਸੇ ਸਥਾਨਕ ਪੁਲਿਸ ਨੂੰ ਸੌਂਪਿਆ ਗਿਆ ਸੀ (ਬਾਵਜੂਦ ਸਾਡੇ ਇਤਰਾਜ਼ਾਂ ਦੇ), ਜਿਸ ਨਾਲ ਸ਼ਿਕਾਇਤਕਰਤਾ ਹੋਰ ਜ਼ਿਆਦਾ ਖ਼ਤਰੇ 'ਚ ਮਹਿਸੂਸ ਕਰਦੇ ਰਹੇ।

ਆਪਣੀ ਰਿਪੋਰਟ ਵਿੱਚ ਮਿਸ਼ਰਾ ਨੇ ਮੰਨਿਆ ਕਿ 'ਬਹੁਤ ਸਾਰੇ ਮੌਕਿਆਂ 'ਤੇ ਕਮਿਸ਼ਨ ਨੂੰ ਪੁਲਿਸ ਨੂੰ ਗਵਾਹਾਂ ਦੀ ਹਿਫਾਜ਼ਤ ਲਈ ਹੁਕਮ ਦੇਣੇ ਹੀ ਪਏ ਸਨ।' ਇਕ ਪਾਸੇ ਤਾਂ ਮਿਸ਼ਰਾ ਨੇ ਇਸ ਨੂੰ ਪੀੜਤਾਂ ਦਾ 'ਵਹਿਮ' ਕਿਹਾ ਕਿ 'ਕਾਤਲ ਸੜਕਾਂ 'ਤੇ ਆਜ਼ਾਦ ਘੁੰਮ ਰਹੇ ਹਨ।' ਅਤੇ ਦੂਜੇ ਪਾਸੇ ਮਿਸ਼ਰਾ ਨੇ ਮੰਨਿਆ ਕਿ 'ਇਹਨਾਂ ਹੀ ਖ਼ਲਨਾਇਕਾਂ ਨੇ ਵਿਧਵਾਵਾਂ ਤੇ ਹੋਰ ਗਵਾਹਾਂ ਨੂੰ ਧਮਕੀਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ

ਕਿ ਜੇ ਉਹ ਕਿਸੇ ਵੀ ਅਪਰਾਧੀ ਦੇ ਵਿਰੁੱਧ ਹਲਫ਼ਨਾਮੇ ਦਰਜ ਕਰਾਉਣਗੇ, ਗਵਾਹੀ ਦੇਣਗੇ ਜਾਂ ਇਹੋ ਜਿਹੀ ਕੋਈ ਹੋਰ ਗੱਲ ਲਈ ਅੱਗੇ ਆਉਣਗੇ ਤਾਂ ਇਸ ਦੇ ਭਿਆਨਕ ਸਿੱਟੇ ਨਿਕਲਣਗੇ।' ਪਰ ਉਸਨੇ ਇਹ ਦੱਸਣ ਦੀ ਖੇਚਲ ਨਾ ਕੀਤੀ ਕਿ ਗੁਪਤ ਕਾਰਵਾਈ ਦੇ ਬਾਵਜੂਦ ਕੌਣ ਪਹਿਲਾਂ ਹੀ ਗਵਾਹਾਂ ਦੀ ਪਛਾਣ ਨਸ਼ਰ ਕਰ ਰਿਹਾ ਹੈ। ਇਸ ਉੱਤੇ ਕੋਈ ਨਿਰਣਾ ਦੇਣ ਦੀ ਤਾਂ ਗੱਲ ਹੀ ਛੱਡੋ।

ਵਿਅੰਗ ਇਹ ਸੀ ਕਿ ਜਦੋਂ ਦੰਗਈਆਂ ਤੇ ਪੁਲਿਸ ਨੂੰ ਮੁੜ ਸਿੱਖਾਂ ਨੂੰ ਤੰਗ ਪਰੇਸ਼ਾਨ ਕਰਨ ਦੀ ਆਗਿਆ ਦੇ ਦਿੱਤੀ ਗਈ ਹੋਈ ਸੀ, ਜਾਂਚ ਵਿੱਚ ਦਿਲਚਸਪੀ ਰੱਖਣ ਵਾਲਾ ਮੀਡੀਆ ਤੇ ਦੂਸਰੇ ਪਬਲਿਕ ਭਾਵਨਾ ਵਾਲੇ ਨਾਗਰਿਕਾਂ ਨੂੰ ਬਾਹਰ ਕੱਢ ਦਿੱਤਾ ਗਿਆ ਹੋਇਆ ਸੀ, ਕਿਉਂਕਿ ਕਾਰਵਾਈਆਂ ਬੰਦ ਕਮਰੇ ਵਿੱਚ ਹੋ ਰਹੀਆਂ ਸਨ। ਇਸ ਨੇ ਮਿਸ਼ਰਾ ਨੂੰ ਖੁਲ੍ਹੀ ਛੁੱਟੀ ਦੇ ਦਿੱਤੀ ਕਿ ਉਹ ਆਪਣੀ ਰਿਪੋਰਟ ਵਿੱਚ ਗਵਾਹੀਆਂ ਨੂੰ ਮੋੜ-ਤੋੜ ਕੇ ਕਾਂਗਰਸ ਪਾਰਟੀ ਅਤੇ ਇਸ ਦੇ ਲੀਡਰਾਂ ਤੇ ਸਰਕਾਰ ਨੂੰ ਬਰੀ ਕਰ ਸਕੇ। ਇਸ ਤਰ੍ਹਾਂ, ਬੰਦ ਕਮਰਾ ਸੁਣਵਾਈ ਦਾ ਰਸਤਾ ਤਾਂ ਕੇਵਲ ਦੁਨੀਆਂ ਕੋਲੋਂ ਜਾਂਚ 'ਚੋਂ ਪ੍ਰਾਪਤ ਹੋਏ ਸਬੂਤਾਂ ਤੋ ਦੂਰ ਰੱਖਣ ਦਾ ਸਿੱਧ ਹੋਇਆ। ਇਹ ਵੇਰਵੇ ਕਤਲੇ-ਆਮ ਦੇ ਜਥੇਬੰਧਕਾਂ ਦੇ ਵਿਰੁੱਧ ਜਾ ਸਕਦੇ ਸਨ। ਇਸ ਲਈ ਇਹ ਵਿਧੀ ਪਰਦਾ ਪਾਉਣ ਦੀ ਇੱਕ ਚਾਲ ਸਾਬਤ ਹੋਈ।

ਇਹ ਕਹਿਣ ਦੀ ਲੋੜ ਹੀ ਨਹੀਂ ਕਿ ਇਹੋ ਜਿਹਾ ਅਨੋਖਾ ਪੱਖਪਾਤ ਬਿਨਾਂ ਇਨਾਮ ਦੇ ਨਾ ਰਿਹਾ। ਜਦੋਂ ਦਾ ਉਹ ਭਾਰਤ ਦਾ ਚੀਫ਼ ਜਸਟਿਸ ਸੇਵਾ-ਮੁਕਤ ਹੋਇਆ, ਮਿਸ਼ਰਾ ਨੂੰ ਦੋ ਵਾਰੀ ਇਨਾਮ ਦਿੱਤਾ ਗਿਆ ਹੈ। 1993 ਵਿੱਚ, ਪੀ. ਵੀ. ਨਰਸਿਮ੍ਹਾ ਰਾਓ ਦੀ ਕਾਂਗਰਸ ਸਰਕਾਰ ਨੇ ਉਸ ਨੂੰ ਨੈਸ਼ਨਲ ਹਿਊਮਨ ਰਾਈਟਸ ਕਮਿਸ਼ਨ ਦਾ ਪਹਿਲਾ ਚੇਅਰਮੈਨ ਨਿਯੁਕਤ ਕੀਤਾ। ਵਿਅੰਗ ਦੀ ਵੀ ਕੋਈ ਹੱਦ ਹੁੰਦੀ ਹੈ! ਮਾਨਵੀ ਅਧਿਕਾਰਾਂ ਦਾ ਰਖਵਾਲਾ! ਇਸ ਪਿੱਛੋਂ, ਨਿਰਪੱਖਤਾ ਦੇ ਸਭ ਦਿਖਾਵਿਆਂ ਨੂੰ ਪਰ੍ਹਾਂ ਸੁੱਟਦਿਆਂ, ਮਿਸ਼ਰਾ ਕਾਂਗਰਸ ਪਾਰਟੀ ਦਾ ਰਾਜ ਸਭਾ ਦਾ ਮੈਂਬਰ ਬਣ ਗਿਆ।

ਆਓ ਜ਼ਰਾ ਬਿਲਕੁਲ ਸਹੀ ਤੌਰ 'ਤੇ ਵੇਖੀਏ ਕਿਵੇਂ ਉਸ ਨੇ ਕਾਂਗਰਸ ਪਾਰਟੀ ਦੇ ਹਿੱਤਾਂ ਦੀ ਸੇਵਾ ਕੀਤੀ ਜਦੋਂ ਉਹ ਬੰਦ ਕਮਰਾ ਜਾਂਚ ਸੰਚਾਲਤ ਕਰ ਰਿਹਾ ਸੀ। ਕਿਸੇ ਵੀ ਜਾਂਚ ਦਾ ਸਭ ਤੋਂ ਅਹਿਮ ਹਿੱਸਾ ਸਬੂਤਾਂ ਦੀ ਰਿਕਾਰਡਿੰਗ ਹੁੰਦੀ ਹੈ, ਭਾਵ, ਗਵਾਹਾਂ ਦਾ ਨਿਰੀਖਣ ਤੇ ਜਿਰਹਾ। ਇਸ ਅਵਸੱਥਾ ਪਿੱਛੋਂ ਆਉਂਦਾ ਹੈ ਗਵਾਹਾਂ ਦੇ ਹਲਫ਼ਨਾਮਿਆਂ ਨੂੰ ਦਰਜ ਕਰਨਾ। ਭਾਵੇਂ ਸ਼ੁਰੂ ਵਿੱਚ ਪ੍ਰਤੀਕਰਮ ਥੋੜਾ ਸੀ, ਸੀ. ਜੇ. ਸੀ. ਦੀ ਸ਼ਮੂਲੀਅਤ ਪਿੱਛੋਂ ਕਮਿਸ਼ਨ ਨੇ 2905 ਹਲਫ਼ਨਾਮੇ ਪ੍ਰਾਪਤ ਕਰ ਲਏ।

ਹੈਰਾਨੀ ਦੀ ਹੱਦ ਹੈ ਕਿ ਉਹਨਾਂ ਵਿੱਚੋਂ ਦੋ ਤਿਹਾਈ ਤੋਂ ਜ਼ਿਆਦਾ ਉਹ ਸਨ ਜਿਹਨਾਂ ਦਾ ਮਿਸ਼ਰਾ ਨੇ ਆਪਣੀ ਰਿਪੋਰਟ ਵਿੱਚ ਵਰਗੀਕਰਨ 'ਪੀੜਤਾਂ ਦੇ ਖ਼ਿਲਾਫ਼ ਹਲਫ਼ਨਾਮੇ' ਵੱਜੋਂ ਕੀਤਾ। ਜ਼ਾਹਰਾ ਹੈ ਕਿ ਕਿਸੇ ਹਲਫ਼ਨਾਮੇ ਦਾ ਪੀੜਤਾਂ ਨੂੰ ਖ਼ੁਦ ਕਤਲੇ-ਆਮ ਲਈ ਕਸੂਰਵਾਰ ਬਣਾਉਣ ਦਾ ਬੇਤੁਕਾਪਣ ਮਿਸ਼ਰਾ ਦੇ ਮਨ 'ਚੋਂ ਗ਼ਾਇਬ ਹੋ ਚੁੱਕਾ ਸੀ। ਫਿਰ ਇਹ ਵੀ ਦੇਖਣ ਦੀ ਲੋੜ ਹੈ ਕਿ ਮਿਸ਼ਰਾ ਨੇ ਹਲਫ਼ਨਾਮਿਆਂ ਦਾ 'ਪੀੜਤ ਵਿਰੋਧੀ'

ਵਰਗੀਕਰਨ ਕਿਉਂ ਕੀਤਾ ? ਇਸ ਦੇ ਚੰਗੇ ਵੱਡੇ ਕਾਰਨ ਸਨ। ਉਹਨਾਂ ਹਲਫ਼ਨਾਮਿਆਂ ਨੇ ਸਿਰਫ਼ ਇਸ ਦਾ ਖੰਡਨ ਹੀ ਨਹੀਂ ਕੀਤਾ ਸੀ ਕਿ ਕਤਲੇ-ਆਮ ਸੰਗਠਤ ਸੀ ਪਰ ਇਸ ਗੱਲ 'ਤੇ ਜ਼ੋਰ ਦਿੱਤਾ ਸੀ ਕਿ ਇਹ ਸਾਰਾ ਕੁਝ ਇੰਦਰਾ ਦੇ ਕਤਲ 'ਤੇ ਇੱਕ ਆਪ-ਮੁਹਾਰੀ ਤਿੱਖੀ ਪ੍ਰਤੀਕਿਰਿਆ ਸੀ। ਉਹਨਾਂ ਨੇ ਇਹ ਵੀ ਦਾਅਵਾ ਕੀਤਾ ਕਿ ਇੰਦਰਾ ਗਾਂਧੀ ਦੇ ਕਤਲ ਨੂੰ ਸਿੱਖਾਂ ਵੱਲੋਂ ਮਿਠਾਈਆਂ ਵੰਡ ਕੇ ਮਨਾਉਣ ਦਾ ਦ੍ਰਿਸ਼ ਤੁਰੰਤ ਉਕਸਾਹਟ ਦਾ ਕਾਰਨ ਬਣਿਆ ਸੀ। ਇਹ ਹੀ ਸੀ ਜੋ ਹਲਫ਼ੀਆ ਬਿਆਨ ਦੇਣ ਵਾਲੇ ਕਤਲੇ-ਆਮ ਨੂੰ ਠੀਕ ਸਿੱਧ ਕਰਨ ਲਈ ਸਭ ਤੋਂ ਜ਼ਿਆਦਾ ਨੇੜੇ ਦੀ ਗੱਲ ਕਹਿ ਸਕੇ।

ਨਿਸ਼ਚੇ ਹੀ, ਜਿਹਨਾਂ ਲੋਕਾਂ ਨੇ ਇਹੋ ਜਿਹੇ ਹਲਫ਼ਨਾਮੇ ਦਰਜ ਕਰਾਏ ਸੀ ਉਹ ਆਪਣੇਂ ਵਿਚਾਰ ਦੇਣ ਦੇ ਹੱਕਦਾਰ ਸਨ, ਪਰ ਇਹਨਾਂ ਵਿੱਚ ਇੱਕ ਗੰਭੀਰ ਕਾਨੂੰਨੀ ਕਮਜ਼ੋਰੀ ਸੀ, ਜਿਹੜੀ ਇੱਕੋ ਹੀ ਕਾਫੀ ਸੀ ਜਿਸ ਕਰਕੇ ਕੋਈ ਵੀ ਜੱਜ ਉਸਨੂੰ ਖ਼ਾਰਜ ਕਰ ਦਿੰਦਾ। 2200 'ਚੋਂ ਬਹੁਤੇ ਹਲਫ਼ਨਾਮੇ ਘਿਸੇ-ਪਿਟੇ ਸਨ। ਸਾਰੇ ਦੇ ਸਾਰੇ ਇਕੋ ਗੱਲ ਕਰਦੇ ਸਨ ਤੇ ਇਕੋ ਲਹਿਜੇ ਵਿਚ ਉਸੇ ਗੱਲ ਨੂੰ ਦੁਹਰਾ ਰਹੇ ਸਨ। ਇਕੋ ਕਿਸਮ ਦੇ ਦਾਅਵਿਆਂ ਨੂੰ ਉਹਨਾਂ ਹਲਫ਼ਨਾਮਿਆਂ ਵਿੱਚ ਦੁਹਰਾਇਆ ਗਿਆ ਸੀ, ਭਾਸ਼ਾ ਵੀ ਤਕਰੀਬਨ ਇੱਕੋ ਜਿਹੀ ਹੀ ਸੀ। ਹਰ ਇੱਕ ਹਲਫ਼ਨਾਮਾ ਦੇਣ ਵਾਲੇ ਦੇ ਨਿੱਜੀ ਤਜਰਬੇ ਨੂੰ ਵਰਣਨ ਕਰਨ ਦੀ ਥਾਂ ਤੇ, ਹਲਫ਼ਨਾਮੇ ਜਨਰਲ ਰਾਇਵਾਂ ਨਾਲ ਭਰੇ ਪਏ ਸਨ ਕਿ ਹਿੰਸਾ ਸੰਗਠਤ ਨਹੀਂ ਸੀ ਅਤੇ ਕਾਂਗਰਸ ਨੇਤਾ ਬੇਕਸੂਰ ਸਨ। ਜ਼ਾਹਰ ਹੁੰਦਾ ਸੀ ਕਿ ਕਤਲੇ-ਆਮ ਦੇ ਸੰਗਠਕਾਂ ਨੇ ਆਪਣੇ ਹੱਕ ਵਿੱਚ ਹਲਫ਼ਨਾਮਿਆਂ ਦੀਆਂ ਕੁਝ ਇੱਕ ਕਾਪੀਆਂ (ਟੈਂਪਲੇਟਸ) ਵੰਡੀਆਂ ਹੋਈਆਂ ਸਨ। ਵੱਖ ਵੱਖ ਲੋਕਾਂ ਵੱਲੋਂ ਦਰਜ ਕਰਾਏ ਹਲਫ਼ਨਾਮਿਆਂ ਦੇ ਭੇਸ ਵਿੱਚ ਕਮਿਸ਼ਨ ਵਿੱਚ ਇਹੋ ਜਿਹੀਆਂ ਦਰਜਨਾਂ ਕਾਪੀਆਂ ਦਾ ਹੜ੍ਹ ਆਇਆ ਹੋਇਆ ਸੀ।

ਦੂਜੇ ਪਾਸੇ, ਪੀੜਤਾਂ ਦੇ ਹੱਕ ਵਾਲੇ ਹਲਫ਼ਨਾਮੇ ਇੱਕ ਦੂਜੇ ਤੋਂ ਵੱਖਰੇ ਸਨ, ਜਿਸ ਤਰ੍ਹਾਂ ਉਹਨਾਂ ਨੂੰ ਹੋਣਾ ਚਾਹੀਦਾ ਸੀ। ਉਹਨਾਂ ਵਿੱਚ ਵਿਸ਼ੇਸ਼ ਵੇਰਵਾ ਸੀ ਜੋ ਹਰ ਹਲਫ਼ਨਾਮਾ ਦੇਣ ਵਾਲੇ ਨੇ ਨਿੱਜੀ ਤੌਰ 'ਤੇ ਵੇਖਿਆ ਅਤੇ ਝੇਲਿਆ ਹੋਇਆ ਸੀ। ਪੀੜਤਾਂ ਦੇ ਹੱਕ ਵਾਲੇ 639 ਹਲਫ਼ਨਾਮਿਆਂ ਵਿੱਚੋਂ, 550, ਜਿਵੇਂ ਪਹਿਲਾਂ ਦੱਸਿਆ ਗਿਆ ਹੈ, ਮੇਰੇ ਵੱਲੋਂ ਦਰਜ ਹੋਏ ਸਨ ਅਤੇ ਸੀ. ਜੇ. ਸੀ. ਨੇ ਇਕੱਠੇ ਕੀਤੇ ਸਨ। ਮਿਸ਼ਰਾ ਨੇ 639 ਦੇ ਇਸ ਵਰਗ ਦਾ ਵਰਗੀਕਰਨ ਕੀਤਾ ਬਤੌਰ 'ਪੀੜਤਾਂ ਦੇ ਹੱਕ ਵਾਲੇ ਹਲਫ਼ਨਾਮੇ,' ਜਿਹੜੇ ਸੌਂਹ ਚੁੱਕ ਕੇ ਪੀੜਤਾਂ ਵੱਲੋਂ ਖ਼ੁਦ ਜਾਂ ਉਹਨਾਂ ਦੇ ਹਮਦਰਦ ਗਵਾਹਾਂ ਵੱਲੋਂ ਦਿੱਤੇ ਗਏ ਸਨ।

ਜਦੋਂ ਮਿਸ਼ਰਾ ਸਬੂਤ ਰਿਕਾਰਡ ਕਰਨ ਲਈ ਤਿਆਰ ਹੋ ਗਿਆ ਤਾਂ ਉਸ ਨੇ ਪਹਿਲੀ ਵਾਰ, 27 ਜਨਵਰੀ 1986 ਤੋਂ ਸ਼ੁਰੂ ਹੁੰਦਾ ਪੰਜ ਦਿਨਾਂ ਦਾ ਸੈਸ਼ਨ ਨਿਸ਼ਚਤ ਕੀਤਾ। ਉਸ ਨੇ ਹਰ ਰੋਜ਼ ਪੱਚੀ ਗਵਾਹਾਂ ਨੂੰ ਬੁਲਾਇਆ, ਤਕਰੀਬਨ ਅੱਧੇ ਪੀੜਤਾਂ ਦੇ ਹੱਕ ਵਾਲੇ ਅਤੇ ਅੱਧੇ ਪੀੜਤਾਂ ਦੇ ਵਿਰੁੱਧ। ਕਿਉਂਕਿ ਕਮਿਸ਼ਨ ਅੱਗੇ ਹਾਜ਼ਰ ਹੋ ਰਹੀਆਂ ਪੀੜਤਾਂ ਵਿਰੋਧੀ ਪਾਰਟੀਆਂ ਵਿੱਚੋਂ ਕਿਸੇ ਨੇ ਉਹਨਾਂ ਦੀ ਜ਼ਿੰਮੇਵਾਰੀ ਨਾ ਲਈ, ਪੀੜਤਾਂ

ਵਿਰੋਧੀ ਹਲਫ਼ਨਾਮੇ ਦੇਣ ਵਾਲਿਆਂ ਨੂੰ ਸਰਕਾਰ ਵੱਲੋਂ ਬੁਲਾਇਆ ਗਿਆ। ਪਹਿਲੇ ਦਿਨ, ਤਲਬ ਕੀਤੇ ਗਏ ਸਾਰੇ ਤੇਰ੍ਹਾਂ ਪੀੜਤ ਕਮਿਸ਼ਨ ਸਾਹਮਣੇ ਪੇਸ਼ ਹੋਏ। ਪਰ ਉਸ ਦਿਨ ਬੁਲਾਏ ਗਏ ਬਾਰਾਂ ਪੀੜਤ ਵਿਰੋਧੀ ਗਵਾਹਾਂ ਵਿੱਚੋਂ ਕੇਵਲ ਇੱਕ ਹੀ ਹਾਜ਼ਰ ਹੋਇਆ। ਇਹ ਇਕ ਚਾਲੀ ਸਾਲਾ ਹਿੰਦੂ ਫਕੀਰ ਚੰਦ ਨਾਮਕ ਆਦਮੀ ਸੀ ਜਿਸ ਦੇ ਹਲਫ਼ਨਾਮੇ ਨੇ ਦਾਅਵਾ ਕੀਤਾ : 'ਉਸ ਵਕਤ ਕੋਈ ਸੰਗਠਤ ਹਿੰਸਾ ਨਹੀਂ ਸੀ ਅਤੇ ਲੋਕਾਂ ਨੂੰ ਹਿੰਸਾ ਕਰਨ ਲਈ ਕਾਂਗਰਸ (ਆਈ) ਵਰਕਰਾਂ ਜਾਂ ਕੌਂਸਲਰਾਂ ਵਿੱਚੋਂ ਕਿਸੇ ਨੇ ਵੀ ਉਕਸਾਇਆ ਜਾਂ ਉਤੇਜਿਤ ਨਹੀਂ ਕੀਤਾ।'

ਸਾਡੇ ਸੀਨੀਅਰ ਐਡਵੋਕੇਟ, ਐੱਸ. ਸੀ. ਮਲਕ ਉਸ ਆਧਾਰ ਬਾਰੇ ਪੁੱਛਣ ਲਈ ਤਿਆਰ ਸੀ ਜਿਹੜਾ ਉਸ ਨੇ ਸਿੱਟਾ ਕੱਢਿਆ ਹੈ ਕਿ ਕਤਲੇ-ਆਮ ਵਿੱਚ ਕਾਂਗਰਸ ਲੀਡਰਾਂ ਦਾ ਕੋਈ ਹੱਥ ਨਹੀਂ ਸੀ। ਪਰ ਉਸ ਮੌਕੇ ਤੇ ਮਲਕ ਨੂੰ ਪੁੱਛਣ ਲਈ ਕੋਈ ਮੌਕਾ ਨਾ ਦਿੱਤਾ ਗਿਆ ਕਿਉਂਕਿ ਫਕੀਰ ਚੰਦ ਦੀ ਗਵਾਹੀ ਆਪਣੇ ਹਲਫ਼ਨਾਮੇ ਦੀ ਪ੍ਰੋੜਤਾ ਕਰਨ ਦੀ ਪਹਿਲੀ ਸਟੇਜ 'ਚੋਂ ਹੀ ਹਾਲੀ ਲੰਘੀ ਨਹੀਂ ਸੀ। ਜਦੋਂ ਹਲਫ਼ਨਾਮਾ ਉਸ ਨੂੰ ਵਿਖਾਇਆ ਗਿਆ, ਉਸਨੇ ਪ੍ਰੋੜ੍ਹਤਾ ਕੀਤੀ ਕਿ ਇਹ ਉਸ ਦਾ ਹੈ। ਪਰ ਇਹ ਵੀ ਉਹ ਕੇਵਲ ਉਦੋਂ ਹੀ ਕਰ ਸਕਿਆ ਜਦੋਂ ਉਸ ਨੇ ਅੰਗਰੇਜ਼ੀ ਵਿੱਚ ਟਾਈਪ ਕੀਤੇ ਬਿਆਨ ਦੇ ਆਖ਼ੀਰ ਤੇ ਆਪਣੇ ਹਿੰਦੀ ਵਿੱਚ ਕੀਤੇ ਦਸਤਖ਼ਤ ਪਛਾਣੇ।

ਫਕੀਰ ਚੰਦ ਨੇ ਸ਼ੁਰੂ ਵਿੱਚ ਹੀ ਸਪਸ਼ਟ ਕਰ ਦਿੱਤਾ ਕਿ ਉਹ ਅੰਗਰੇਜ਼ੀ ਨਹੀਂ ਜਾਣਦਾ, ਅਤੇ ਕਿਸੇ ਦੀ ਜ਼ਿੱਦ ਕਰਨ ਤੇ, ਇਸ ਦਾ ਵਿਸ਼ਾ ਵਸਤੂ ਜਾਣੇ ਬਗ਼ੈਰ, ਇਸ 'ਤੇ ਦਸਤਖ਼ਤ ਕੀਤੇ ਸਨ। 'ਮੈਂ ਹਲਫ਼ਨਾਮੇ ਦੇ ਵਿਸ਼ਾ ਵਸਤੂ ਬਾਰੇ ਕੁਝ ਨਹੀਂ ਜਾਣਦਾ ਅਤੇ ਇਹ ਮੈਨੂੰ ਪੜ੍ਹ ਕੇ ਨਹੀਂ ਸੁਣਾਏ ਗਏ ਜਾਂ ਸਮਝਾਏ ਗਏ ਸਨ', ਫਕੀਰ ਚੰਦ ਨੇ ਪ੍ਰਵਾਨ ਕੀਤਾ। ਉਸ ਦੇ ਨਾਮ ਵਾਲੇ ਹਲਫ਼ਨਾਮੇ ਦੇ ਸਬੰਧ ਵਿੱਚ ਹੋਰ ਅੱਗੇ ਜਾਣ ਤੋਂ ਖਹਿੜਾ ਛੁਡਾਉਣ ਦੀ ਇੱਛਾ ਜ਼ਾਹਰ ਕਰਦਿਆਂ, ਉਸਨੇ ਕਿਹਾ ਕਿ ਉਸ ਨੇ ਦੋ ਬੰਦਿਆਂ ਦੇ ਕਹਿਣ ਤੇ ਦਸਤਖ਼ਤ ਕੀਤੇ ਸਨ ਸਿਰਫ ਇਸ ਕਰਕੇ ਕਿਉਂਕਿ ਉਹਨਾਂ ਨੇ 'ਇੱਕ ਕਮੇਟੀ ਬਣਾਈ' ਸੀ ਅਤੇ ਉਹ 'ਹਲਫ਼ਨਾਮੇ ਦਰਜ ਕਰਵਾ ਰਹੇ' ਸਨ।

ਸਾਡੇ ਵਿਰੋਧੀਆਂ ਲਈ ਇਹ ਬਹੁਤ ਸੰਕਟ ਵਾਲਾ ਆਰੰਭ ਸੀ। ਇਨ੍ਹਾਂ ਅਦਿੱਖ ਜਥੇਬੰਦਕਾਂ ਨੇ ਹਲਫ਼ਨਾਮੇ ਦਰਜ ਤਾਂ ਕਰਾ ਲਏ ਸੀ ਪਰ ਉਹ ਆਪਣੇ ਕਿਸੇ ਵੀ ਗਵਾਹ ਨੂੰ ਬਿਆਨਾਂ ਦੀ ਪ੍ਰੋੜ੍ਹਤਾ ਕਰਨ ਲਈ ਪੇਸ਼ ਨਾ ਕਰ ਸਕੇ। ਕਮਿਸ਼ਨ ਵਿੱਚ ਕਾਂਗਰਸ ਲੀਡਰਾਂ ਦੇ ਹੱਕ ਵਿੱਚ ਹਲਫ਼ਨਾਮਿਆਂ ਦਾ ਹੜ੍ਹ ਲਿਆ ਦੇਣਾ ਸੌਖਾ ਕੰਮ ਸੀ, ਪਰ ਉਹ ਸਾਡੇ ਸਵਾਲਾਂ ਤੋਂ ਅਪਣੇ ਗਵਾਹਾਂ ਨੂੰ ਕਿਵੇਂ ਬਚਾਂਦੇ, ਭਾਵੇਂ ਅਸੀਂ ਕੇਵਲ ਜੱਜ ਰਾਹੀਂ ਹੀ ਸਵਾਲ ਪੁੱਛ ਸਕਦੇ ਸੀ। ਪਹਿਲੇ ਤਾਂ ਕੇਵਲ ਇੱਕੋ 'ਪੀੜਤ ਵਿਰੋਧੀ' ਗਵਾਹ ਪਹਿਲੇ ਦਿਨ ਆਇਆ ਤੇ ਉਹ ਵੀ ਜਿਰਹਾ ਕਰਨ ਦੇ ਆਯੋਗ ਸਿੱਧ ਹੋਇਆ, ਕਿਉਂਕਿ ਉਸ ਨੇ ਆਪ ਹੀ ਆਪਣੇ ਹਲਫ਼ਨਾਮੇ ਦੇ ਮਜ਼ਮੂਨ ਨੂੰ ਮੰਨਣੋ ਇਨਕਾਰ ਕਰ ਦਿੱਤਾ।

ਇਸ ਲਈ, ਸਬੂਤ ਦੀ ਰਿਕਾਰਡਿੰਗ ਦੇ ਪਹਿਲੇ ਦਿਨ 'ਤੇ ਹੀ ਸਾਜ਼ਿਸ਼ ਦੇ ਪੋਲ ਖੁੱਲ੍ਹਣੇ ਸ਼ੁਰੂ ਹੋ ਗਏ ਸਨ। ਪਰ, ਬੰਦ-ਕਮਰਾ ਕਾਰਵਾਈ ਕਾਰਨ ਫਕੀਰ ਚੰਦ ਦੇ

ਹਾਨੀਪੂਰਕ ਬਿਆਨ ਦੀ ਰਿਪੋਰਟ ਕਰਨ ਲਈ ਕੋਰਟ ਰੂਮ ਵਿੱਚ ਕੋਈ ਪੱਤਰਕਾਰ ਹਾਜ਼ਰ ਨਹੀਂ ਸੀ। ਇੱਕੋ ਤਰੀਕੇ ਨਾਲ ਪੱਤਰਕਾਰ ਕਮਿਸ਼ਨ ਦੀਆਂ ਕਾਰਵਾਈਆਂ ਦੀ ਰਿਪੋਰਟ ਕਰ ਸਕਦੇ ਸੀ ਕਿ ਉਹ ਉਸ ਦੇ ਆਫ਼ਿਸ ਦੇ ਬਾਹਰ ਖੜ੍ਹੇ ਰਹਿੰਦੇ ਅਤੇ ਗਵਾਹੀ ਦੇਣ ਪਿੱਛੋਂ ਜਿਵੇਂ ਹੀ ਗਵਾਹ ਬਾਹਰ ਆਉਂਦੇ, ਉਹਨਾਂ ਨਾਲ ਗੱਲਾਂ ਕਰਕੇ ਰਿਪੋਰਟ ਕਰ ਦਿੰਦੇ। ਪਰਦਾਪੋਸ਼ੀ ਸਾਜ਼ਿਸ਼ਕਾਰਾਂ ਦੀ ਖ਼ੁਸ਼ਕਿਸਮਤੀ, ਜਿਹੜੀਆਂ ਰਿਪੋਰਟਾਂ ਅਗਲੇ ਦਿਨ ਆਈਆਂ ਕਿਸੇ ਨੇ ਫਕੀਰ ਚੰਦ ਦਾ ਕੋਈ ਹਵਾਲਾ ਨਾ ਦਿੱਤਾ, ਕਿਉਂਕਿ ਪੱਤਰਕਾਰ ਉਸ ਨੂੰ ਮਿਲਣੋਂ ਸ਼ਾਇਦ ਖੁੰਝ ਗਏ ਸਨ। ਫਿਰ ਵੀ, ਉਹਨਾਂ ਨੇ ਕਾਰਵਾਈ ਦੀ ਰਿਪੋਰਟ  ਤਾਂ ਦਿੱਤੀ ਜਿਸ ਕਰਕੇ ਸਾਨੂੰ ਬਹੁਤ ਹੌਸਲਾ ਮਿਲਿਆ। ਇਹ ਆਪਣੇ ਆਪ ਵਿੱਚ ਸਾਡੇ ਲਈ ਇੱਕ ਸਹਾਰਾ ਸੀ। ਅਸੀ ਇਸ ਨੂੰ ਹੋ ਰਹੀਆਂ ਵੱਡੇ ਪੱਧਰ ਦੀਆਂ ਪਰਦਾਪੋਸ਼ੀ ਕੋਸ਼ਿਸ਼ਾਂ ਨੂੰ ਰੋਕਣ ਦਾ ਇਕ ਤਰੀਕਾ ਸਮਝਿਆ।

ਦੂਜੇ ਦਿਨ ਤਾਂ ਰਿਪੋਰਟ ਹੋਣ ਵਾਲਾ ਹੋਰ ਬਹੁਤ ਕੁਝ ਸੀ। ਸ਼ੁਰੂ ਵਿਚ, ਥੋੜਾ ਬਹੁਤਾ ਪਹਿਲੇ ਦਿਨ ਦਾ ਹੀ ਨਮੂਨਾ ਦੁਹਰਾਇਆ ਗਿਆ। ਬੁਲਾਏ ਗਏ ਬਾਰਾਂ ਪੀੜਤ ਉੱਥੇ ਹਾਜ਼ਰ ਸਨ, ਅਤੇ ਉਹ ਕੇਂਦਰ ਤੇ ਦਿੱਲੀ ਪ੍ਰਸਾਸ਼ਨ ਦੀ ਜਿਰਹਾ ਦਾ ਠੀਕ ਸਾਹਮਣਾ ਕਰ ਗਏ। ਦੂਜੇ ਪਾਸੇ, ਬੁਲਾਏ ਗਏ ਤੇਰਾਂ ਪੀੜਤ ਵਿਰੋਧੀ ਗਵਾਹਾਂ 'ਚੋਂ, ਇੱਕ ਵਾਰੀ ਫਿਰ, ਕੇਵਲ ਇੱਕ ਹੀ ਹਾਜ਼ਰ ਹੋਇਆ। ਉਸ ਦਾ ਨਾਮ ਸੀ ਅਜੀਤ ਸਿੰਘ ਅਤੇ ਉਸ ਦੇ ਹਲਫ਼ਨਾਮੇ ਦਾ ਦਾਅਵਾ ਸੀ : 'ਇਹ ਪ੍ਰਾਪੇਗੰਡਾ ਕਿ ਦੰਗੇ ਸੰਗਠਤ ਸਨ ਜਾਂ ਕਾਂਗਰਸ (ਆਈ) ਜਾਂ ਇਸ ਦੇ ਲੀਡਰਾਂ ਵੱਲੋਂ ਸੰਗਠਤ ਕੀਤੇ ਗਏ ਸਨ, ਝੂਠ ਹੈ।' ਪਰ ਜਦੋਂ ਅਜੀਤ ਸਿੰਘ ਗਵਾਹ ਕਟਹਿਰੇ ਵਿੱਚ ਖੜ੍ਹਾ ਹੋਇਆ, ਉਸ ਨੇ ਫਕੀਰ ਚੰਦ ਦੇ ਪਿੱਛਲੇ ਦਿਨ ਦੇ ਖੁਲਾਸੇ ਨਾਲੋਂ ਹੋਰ ਵੀ ਜ਼ਿਆਦਾ ਹਾਨੀਪੂਰਕ ਖੁਲਾਸਾ ਕੀਤਾ। ਜੇ ਫਕੀਰ ਚੰਦ ਨੇ ਖੁਲਾਸਾ ਕੀਤਾ ਕਿ ਉਸ ਨੇ ਆਪ ਹਲਫ਼ਨਾਮੇ 'ਤੇ ਬੇਸਮਝਿਆਂ ਹੀ ਦਸਤਖ਼ਤ ਕੀਤੇ ਸਨ, ਅਜੀਤ ਸਿੰਘ ਨੇ ਐਲਾਨ ਕਰ ਦਿੱਤਾ ਕਿ ਉਸ ਦੇ ਨਾਮ ਵਾਲੇ ਹਲਫ਼ਨਾਮੇ 'ਤੇ ਉਸ ਨੇ ਕਦੀ ਦਸਤਖ਼ਤ ਹੀ ਨਹੀਂ ਕੀਤੇ ਅਤੇ ਇਹ ਦਸਤਖ਼ਤ ਅਸਲੀਅਤ ਵਿੱਚ ਜਾਅਲੀ ਹਨ। ਕਮਿਸ਼ਨ ਨੇ ਰਿਕਾਰਡ ਕੀਤਾ, 'ਹਲਫ਼ਨਾਮਾ ਦਿਖਾਇਆ ਗਿਆ, ਗਵਾਹ ਕਹਿੰਦਾ ਹੈ ਕਿ ਉਸ ਨੇ ਕਮਿਸ਼ਨ ਅੱਗੇ ਕੋਈ ਹਲਫ਼ਨਾਮਾ ਦਰਜ ਨਹੀਂ ਕੀਤਾ ਹੈ।'

ਫ਼ਰੇਬ ਦਾ ਜਾਲ ਏਨੀ ਤੇਜ਼ੀ ਨਾਲ ਖੇਰੂੰ-ਖੇਰੂੰ ਹੋ ਰਿਹਾ ਸੀ ਜਿੰਨਾ ਅਸੀਂ ਸੋਚਿਆ ਵੀ ਨਹੀਂ ਸੀ। ਜਾਪਦਾ ਸੀ ਕਿ ਮਿਸ਼ਰਾ ਨੂੰ ਸੁਝ ਨਹੀਂ ਸੀ ਰਿਹਾ ਕਿ ਉਹ ਅਜੀਤ ਸਿੰਘ ਦੇ ਦਸਤਖ਼ਤਾਂ ਦੇ ਇਨਕਾਰ ਕਰਨ 'ਤੇ ਕੀ ਪ੍ਰਤੀਕਿਰਿਆ ਕਰੇ। ਜਾਅਲਸਾਜ਼ੀ ਉੱਤੇ ਰੌਲਾ ਪਾਉਂਦਿਆਂ, ਅਸੀਂ ਮਿਸ਼ਰਾ 'ਤੇ ਜ਼ੋਰ ਪਾਇਆ ਕਿ ਮਾਮਲੇ ਦੀ ਤਹਿ ਤਕ ਜਾਓ, ਅਤੇ ਕਸੂਰਵਾਰ ਨੂੰ ਪਛਾਣੋ। ਕੋਰਟ ਰੂਮ ਵਿੱਚ ਆਏ ਸਾਜ਼ਿਸ਼ਕਾਰ ਜਾਂ ਉਹਨਾਂ ਦੇ ਏਜੰਟ ਇਸ ਮੋੜ ਨਾਲ ਏਨਾ ਹਿੱਲ ਗਏ ਕਿ ਸਾਡੀ ਤਜਵੀਜ਼ ਦਾ ਕੋਈ ਵਿਰੋਧ ਨਾ ਕਰ ਸਕੇ। ਅੰਤ ਵਿੱਚ, ਮਿਸ਼ਰਾ ਨੇ ਮਜਬੂਰ ਹੋ ਕੇ ਅਜੀਤ ਸਿੰਘ ਦੇ ਹਲਫ਼ਨਾਮੇ ਨੂੰ ਕਮਿਸ਼ਨ ਨਾਲ ਲੱਗੀ ਪੜਤਾਲ ਏਜੰਸੀ ਨੂੰ ਦਿੱਤਾ। ਮਿਸ਼ਰਾ ਨੇ ਉਸੇ ਦਿਨ ਆਪਣੇ ਹੁਕਮ ਵਿੱਚ ਕਿਹਾ 'ਜਲਦੀ ਆਜ਼ਾਦ ਪੜਤਾਲ ਕੀਤੀ ਜਾਵੇ, ਇਹ ਜਾਣਨ ਲਈ ਕਿ ਕਿਵੇਂ ਇਹ ਹਲਫ਼ਨਾਮਾ ਦਰਜ

ਕੀਤਾ ਗਿਆ ਅਤੇ ਕੀ ਕੋਈ ਭੇਸ ਵਟਾਂਦਰਾ (ਇੰਪਰਸੋਨੇਸ਼ਨ) ਹੋਇਆ ਹੈ'। ਸਾਡੇ ਕਹਿਣ ਤੇ, ਉਸ ਨੇ ਨਾਲ ਜੋੜ ਦਿੱਤਾ : 'ਜਿਸ ਓਥ ਕਮਿਸ਼ਨਰ ਨੇ ਹਲਫ਼ਨਾਮਾ ਤਸਦੀਕ ਕੀਤਾ ਸੀ ਉਸਦੀ ਵੀ ਜਾਂਚ ਕੀਤੀ ਜਾਏ।'

ਇਹ ਸਭ ਕੁਝ ਇੱਕ ਬਹੁਤ ਹੀ ਵੱਡੀ ਘਟਨਾ ਸੀ ਜਿਹੜੀ ਪ੍ਰੈੱਸ ਤੋਂ ਗੁੱਝੀ ਨਾ ਰਹੀ। ਭਾਵੇਂ, ਅਸੀਂ ਵੀ ਸਕੈਂਡਲ ਦਾ ਭੇਦ ਖੋਲ੍ਹਣ ਵਿੱਚ ਰਤੀ ਕੁ ਹਿੱਸਾ ਪਾਇਆ, ਜਿਹੜਾ ਬੰਦ ਦਰਵਾਜ਼ੇ ਦੇ ਪਿੱਛੇ ਵਾਪਰਿਆ ਸੀ। ਪ੍ਰੈਸ ਨੇ ਸਾਰੇ ਸ਼ਹਿਰ ਵਿੱਚ ਅਜੀਤ ਦੀ ਗਵਾਹੀ ਨਾਲ ਪੋਲ ਖੋਹਲ ਦਿੱਤਾ ਤੇ ਕਾਂਗਰਸ ਲੀਡਰਾਂ ਨੂੰ ਬਚਾਉਣ ਲਈ ਕੀਤੀਆਂ ਬੇਸ਼ਰਮ ਤੇ ਜ਼ੋਰਦਾਰ ਕੋਸ਼ਿਸ਼ਾਂ ਨੂੰ ਨੰਗਾ ਕਰ ਦਿੱਤਾ।

ਸੁਰਖੀ ਲੱਗੀ ਇੱਕ ਖ਼ਬਰ, 'ਦਸਤਖ਼ਤ ਜਾਅਲੀ, ਦੰਗਾ ਕੇਸ ਦੇ ਇੱਕ ਗਵਾਹ ਨੇ ਕਿਹਾ,' *ਦੀ ਇੰਡੀਅਨ ਐਕਸਪ੍ਰੈਸ* ਨੇ ਪਹਿਲੇ ਪੈਰ੍ਹੇ ਵਿੱਚ ਇਸ ਨੂੰ ਚਮਕਾਉਂਦਿਆਂ ਅਜੀਤ ਦੀ ਗਵਾਹੀ ਬਾਰੇ ਕਿਹਾ : 'ਦਿੱਲੀ ਐਡਮਨਿਸਟੇਰਸ਼ਨ ਤੇ ਕਾਂਗਰਸ (ਆਈ) 'ਤੇ ਪਾਸਾ ਪਲਟਿਆ...ਜਦੋਂ ਕਮਿਸ਼ਨ ਸਾਹਮਣੇ ਪੇਸ਼ ਹੁੰਦਿਆਂ ਇੱਕ ਗਵਾਹ ਅਜੀਤ ਸਿੰਘ ਨੇ ਦੋਸ਼ ਲਾਇਆ ਕਿ ਉਸ ਵੱਲੋਂ ਦਸਤਖ਼ਤ ਕੀਤਾ ਹਲਫ਼ਨਾਮਾ ਉਸ ਵੱਲੋਂ ਕਦੀ ਦਰਜ ਹੀ ਨਹੀਂ ਹੋਇਆ ਅਤੇ ਉਸ ਦੇ ਦਸਤਖ਼ਤ ਜਾਅਲੀ ਹਨ।' ਉਸੇ ਹੀ ਦਿਨ, *ਦੀ ਹਿੰਦੋਸਤਾਨ ਟਾਈਮਜ਼* ਨੇ ਵੀ ਅਜੀਤ ਦੇ ਖੁਲਾਸੇ ਦੀ ਕਹਾਣੀ ਸਭ ਤੋਂ ਅੱਗੇ ਰੱਖੀ :'ਇੱਕੋ ਗਵਾਹ ਜਿਹੜਾ ਯੂਨੀਅਨ ਆਫ਼ ਇੰਡੀਆ ਤੇ ਦਿੱਲੀ ਐਡਮਨਿਸਟਰੇਸ਼ਨ ਵੱਲੋਂ ਪੇਸ਼ ਹੋਇਆ...ਨੇ ਇਨਕਾਰ ਕੀਤਾ ਕਿ ਉਸ ਨੇ ਕਮਿਸ਼ਨ ਅੱਗੇ ਕੋਈ ਹਲਫ਼ਨਾਮਾ ਦਾਇਰ ਕੀਤਾ ਸੀ।'

ਖੇਡ ਅੱਡੇ ਚੜ੍ਹ ਚੁੱਕੀ ਸੀ, ਅਤੇ ਸਾਜ਼ਿਸ਼ਕਾਰਾਂ ਨੇ ਖ਼ਤਰੇ ਦਾ ਬੱਟਨ ਦੱਬ ਦਿੱਤਾ। ਉਹਨਾਂ ਨੇ ਇਹ ਵੀ ਲੁਕੋਣ ਦੀ ਕੋਸ਼ਿਸ਼ ਨਾ ਕੀਤੀ ਕਿ ਉਨ੍ਹਾਂ ਨੂੰ ਘਟਨਾ ਤੋਂ ਵੱਧ ਦੁਖ ਇਹ ਸੀ ਕਿ ਇਹ ਪ੍ਰੈੱਸ ਵਿੱਚ ਜ਼ਾਹਰ ਹੋ ਗਈ ਸੀ। ਤੀਜੇ ਦਿਨ ਦੀ ਕਾਰਵਾਈ ਦੇ ਸ਼ੁਰੂ ਵਿੱਚ ਹੀ, ਪੀੜਤ ਵਿਰੋਧੀ ਗਰੁੱਪਾਂ ਦੀ ਨੁਮਾਇੰਦਗੀ ਕਰਦੇ ਸਰਕਾਰੀ ਕੌਂਸਲ ਤੇ ਵਕੀਲ, ਇਸ ਖ਼ਬਰ ਦੀਆਂ ਕਹਾਣੀਆਂ ਵਿਰੁੱਧ ਰੋਸ ਪ੍ਰਗਟ ਕਰਦੇ ਉੱਠ ਖੜ੍ਹੇ ਹੋਏ। ਉਹਨਾਂ ਦਾ ਕਹਿਣਾ ਸੀ ਕਿ ਕਿਉਂਕਿ ਪੱਤਰਕਾਰ ਕਾਰਵਾਈ ਵਿੱਚ ਸ਼ਾਮਲਿ ਹੋਣੇ ਵਰਜਿਤ ਹਨ, ਇਸ ਮਾਮਲੇ ਤੇ ਪ੍ਰੈੱਸ ਵਿੱਚ ਕੋਈ ਗੱਲ ਨਹੀਂ ਜਾਣੀ ਚਾਹੀਦੀ, ਭਾਵੇਂ ਕੁਝ ਵੀ ਕਮਿਸ਼ਨ ਸਾਹਮਣੇ ਵਾਪਰਿਆ ਹੋਵੇ। ਦੂਸਰੇ ਸ਼ਬਦਾਂ ਵਿੱਚ ਉਹ ਪ੍ਰੈੱਸ ਕਵਰੇਜ 'ਤੇ ਪੂਰੀ ਬੰਦਸ਼ ਦੀ ਮੰਗ ਕਰ ਰਹੇ ਸਨ।

ਕਿਉਂਕਿ ਪ੍ਰੈੱਸ ਦੀ ਆਜ਼ਾਦੀ ਬੜੇ ਸਮੇਂ ਤੋਂ ਭਾਰਤੀ ਸੰਵਿਧਾਨ ਦੀ ਵੱਡੀ ਖ਼ੂਬੀ ਰਹੀ ਹੈ, ਜਿਸਨੂੰ ਕੋਈ ਹੱਥ ਨਹੀਂ ਲਾ ਸਕਦਾ, ਕਿਸੀ ਵੀ ਸਮਝਦਾਰ ਜੱਜ ਕੋਲੋਂ ਪ੍ਰੈੱਸ ਦਾ ਮੂੰਹ ਬੰਦ ਕਰਨ ਦੀ ਦਲੀਲ ਨੂੰ ਮੰਨ ਲੈਣ ਦੀ ਉਮੀਦ ਨਹੀਂ ਸੀ ਕੀਤੀ ਜਾ ਸਕਦੀ। ਪਰ ਮਿਸ਼ਰਾ ਕੋਲੋਂ ਨਹੀਂ। ਉਸ ਨੇ ਇੱਕ ਦਮ ਮੂੰਹ ਬੰਦ ਦਾ ਹੁਕਮ ਚਾੜ੍ਹ ਦਿੱਤਾ, ਨਾਲ ਹੀ ਪ੍ਰੈੱਸ ਰੀਲੀਜ਼ ਵੀ ਕੱਢ ਦਿੱਤਾ। ਉਸਨੇ ਚਿਤਾਵਨੀ ਦਿੱਤੀ ਕਿ ਬੰਦ ਕਮਰਾ ਕਾਰਵਾਈ ਨੂੰ ਪ੍ਰਕਾਸ਼ਤ ਕਰਨਾ ਕਮਿਸ਼ਨ ਦੇ ਹੁਕਮ ਦੀ ਉਲੰਘਣਾ ਸਮਝੀ ਜਾਏਗੀ, ਅਤੇ 'ਜਿਸ

ਆਦਮੀ ਜਾਂ ਸੰਗਠਨ ਨੇ ਹੁਕਮ ਦੀ ਉਲੰਘਣਾ ਕੀਤੀ, ਉਸਨੂੰ ਵਾਜਬ ਸਜ਼ਾ ਮਿਲੇਗੀ।।'

ਸੱਚ ਤਾਂ ਇਹ ਹੈ ਕਿ ਇਸ ਤਰੀਕੇ ਨਾਲ ਪ੍ਰੈਸ ਨੂੰ ਕੰਟ੍ਰੋਲ ਕਰਨ ਦਾ ਜਾਂ ਉਸਦੇ ਵਿਰੁੱਧ ਇਹੋ ਜਿਹੀ ਕੋਈ ਕਾਰਵਾਈ ਕਰਨ ਦਾ ਕਮਿਸ਼ਨ ਕੋਲ ਕੋਈ ਹੱਕ ਨਹੀਂ ਸੀ, ਪਰ ਪ੍ਰੈੱਸ ਨੇ ਇਸ ਮੂੰਹ-ਬੰਦ ਹੁਕਮ ਦੀ ਪਾਲਣਾ ਕੀਤੀ ਅਤੇ ਉਸ ਦਿਨ ਤੋਂ ਬਾਅਦ ਬਿਲਕੁਲ ਚੁਪ ਹੋ ਗਏ ਤੇ ਮਿਸ਼ਰਾ ਕਮਿਸ਼ਨ ਦੀਆਂ ਕਰਵਾਈਆਂ ਤੋਂ ਪਰੇ ਹੋ ਗਏ। ਕਤਲੇ-ਆਮ ਅਤੇ ਉਸ ਦੇ ਪਿੱਛੋਂ ਦੀਆਂ ਘਟਨਾਵਾਂ ਨਾਲ ਪੈਂਦੇ ਵਾਹ ਵਿੱਚ ਜਿਹੜੀ ਦਲੇਰੀ ਉਹਨਾਂ ਵਿਖਾਈ ਸੀ, ਉਸਨੂੰ ਛੱਡਦਿਆਂ, ਕਿਸੇ ਵੀ ਅਖ਼ਬਾਰ ਨੇ ਵਿਰੋਧ ਕਰਨ ਦੀ ਜੁਅਰਤ ਨਾ ਕੀਤੀ ਜਦੋਂ ਉਹਨਾਂ ਨੂੰ ਖੁਦ ਨੂੰ ਹੀ ਵੰਗਾਰਿਆ ਗਿਆ ਸੀ। ਇਹ ਸ਼ਾਇਦ ਇੱਕ ਸੀਮਾ ਸੀ ਜਿਸ ਤਕ ਹੀ ਉਹ ਰਾਜੀਵ ਗਾਂਧੀ ਸਰਕਾਰ ਨਾਲ ਟੱਕਰ ਲੈ ਸਕਦੇ ਸਨ, ਜਿਸਦਾ 1985-86 ਵਿੱਚ ਬੋਲ ਬਾਲਾ ਸੀ।

ਨਿਆਂ ਦੇ ਕਾਰਜ ਨੂੰ ਇਹ ਬੜਾ ਮਹਿੰਗਾ ਪਿਆ, ਅਤੇ ਜਦੋਂ ਮਿਸ਼ਰਾ ਨੇ ਮੂੰਹ-ਬੰਦ ਹੁਕਮ ਜਾਰੀ ਕੀਤਾ ਤਾਂ ਮੈਨੂੰ ਲੋੜੀਂਦੇ ਜ਼ੋਰ ਨਾਲ ਇਤਰਾਜ਼ ਨਾ ਕਰਨ ਦਾ ਕੁਝ ਕਸੂਰ ਆਪਣੇ ਸਿਰ ਲੈਣਾ ਚਾਹੀਦਾ ਹੈ। ਕਮਿਸ਼ਨ ਵਿੱਚ ਉਸ ਮੌਕੇ ਮੈਂ ਬਿਲਕੁਲ ਹਾਜ਼ਰ ਸੀ ਜਦੋਂ ਆਰ. ਕੇ. ਅਨੰਦ, ਦਿੱਲੀ ਐਡਮਨਿਸਟ੍ਰੇਸ਼ਨ ਦੇ ਵਕੀਲ ਅਤੇ ਲਾਲਾ ਰਾਮ ਗੁਪਤਾ, ਹਿੰਦੂ ਮੂਲਵਾਦੀ ਗਰੁੱਪ, ਨਾਗਰਿਕ ਸੁਰੱਖਸ਼ਾ ਸੰਮਤੀ (ਆਰੀਆ ਸਮਾਜ) ਦੇ ਵਕੀਲ ਨੇ ਬੰਦ-ਕਮਰਾ ਕਾਰਵਾਈ ਦੀਆਂ ਮੀਡੀਆ ਰਿਪੋਰਟਾਂ 'ਤੇ ਇੱਕ ਜ਼ਬਰਦਸਤ ਹਮਲਾ ਕੀਤਾ। ਕਿਉਂਕਿ ਉਹ ਮੀਡੀਆ ਰਿਪੋਰਟਾਂ ਮੈਂ ਸੋਚ ਸਮਝ ਕੇ ਸਬੰਧਤ ਗਵਾਹਾਂ ਨੂੰ ਦਿੱਤੀਆਂ ਸਨ, ਮੈਂ ਦੂਸਰੇ ਪਾਸੇ ਤੋਂ ਹੋਏ ਜ਼ੋਰਦਾਰ ਹਮਲਿਆਂ ਤੋਂ ਘਬਰਾ ਗਿਆ। ਇਸ ਨੇ ਇਸ ਅਹਿਮ ਮੌਕੇ 'ਤੇ ਮੇਰੇ ਸੀਨੀਅਰ ਐੱਮ. ਐੱਸ. ਮਲਕ ਅਤੇ ਮੇਰੇ ਤੇ ਉਂਗਲੀ ਚੁੱਕੀ ਸੀ। ਨਾ-ਤਜਰਬੇਕਾਰ ਵਕੀਲ ਜੋ ਮੈਂ ਸੀ, ਮੈ ਐਵੇਂ ਹੀ ਘਬਰਾ ਗਿਆ ਕਿ ਕਿਤੇ ਜੱਜ ਮੀਡੀਆ ਵਿੱਚ ਸੂਚਨਾ ਦੇਣ ਦਾ ਕੋਈ ਹੁਕਮ ਮੇਰੇ ਵਿਰੁੱਧ ਨਾ ਦੇ ਦੇਵੇ ਜਿਸ ਨਾਲ ਮੇਰੇ ਪ੍ਰੋਫੈਸ਼ਨਲ ਕੈਰੀਅਰ ਨੂੰ ਇੱਕ ਵੱਡੀ ਸੱਟ ਵੱਜੇਗੀ। ਇਸ ਲਈ, ਬਜਾਏ ਇਸ ਦੇ ਕਿ ਮੈਂ ਮੂੰਹ-ਬੰਦ ਹੁਕਮ ਦੇ ਖ਼ਤਰਿਆਂ ਬਾਰੇ ਫ਼ਿਕਰਮੰਦ ਹੁੰਦਾ, ਮੈਂ ਇਸ ਮੌਕੇ 'ਤੇ ਕੁਝ ਰਾਹਤ ਮਹਿਸੂਸ ਕੀਤੀ ਕਿ ਮੈਨੂੰ ਸੂਚਨਾ ਨਸ਼ਰ ਕਰਨ ਲਈ ਲਿਖਤੀ ਤੌਰ 'ਤੇ ਕਸੂਰਵਾਰ ਨਾ ਬਣਾਇਆ ਗਿਆ। ਮੂੰਹ-ਬੰਦ ਹੁਕਮ ਦੇ ਮੈਂ ਡੂੰਘੇ ਮੋੜਵੇਂ ਅਸਰਾਂ ਦਾ ਅੰਦਾਜ਼ਾ ਨਾ ਲਾ ਸਕਿਆ, ਅਤੇ ਨਾ ਹੀ ਮੈਂ ਕਲਪਨਾ ਕਰ ਸਕਿਆ ਕਿ ਪ੍ਰੈੱਸ ਵੀ ਇਸ ਨਾਲ ਡਰ ਜਾਏਗੀ।

ਅਸੀਂ ਸ਼ੁਰੂ ਵਿੱਚ ਹੀ ਗ਼ਲਤੀ ਕਰ ਚੁੱਕੇ ਸੀ ਜਦ ਅਸੀਂ ਸਾਰੀ ਦੀ ਸਾਰੀ ਬੰਦ-ਕਮਰਾ ਕਾਰਵਾਈ ਨੂੰ ਮੰਨ ਲਿਆ ਸੀ। ਹੁਣ ਪ੍ਰੈੱਸ ਨੂੰ ਮਿਸ਼ਰਾ ਦੀ ਧੱਕੇਸ਼ਾਹੀ ਵਿਰੁੱਧ ਖੜ੍ਹੇ ਹੋਣ ਲਈ ਸਹਿਮਤ ਕਰਾਉਣ ਵਾਸਤੇ ਅਸੀਂ ਸੀ. ਜੇ. ਸੀ. ਵਾਲੇ ਬਹੁਤਾ ਕੁਝ ਨਾ ਕਰ ਸਕੇ। ਅਸੀਂ ਜਨਤਾ ਦੀ ਰਾਇ ਨੂੰ ਆਪਣਾ ਸਭ ਤੋਂ ਵੱਡਾ ਹਥਿਆਰ ਸਮਝਿਆ ਸੀ ਇਸ ਲਈ ਅਸੀਂ ਕੋਸ਼ਿਸ਼ ਕੀਤੀ ਕਿ ਪ੍ਰੈੱਸ ਘੱਟ ਤੋਂ ਘੱਟ ਬੁਨਿਆਦੀ ਵਿਸਥਾਰ ਦੀ ਖ਼ਬਰ ਦੇਣ ਲਈ ਰਾਜ਼ੀ ਹੋ ਜਾਇ ਪਰ ਅਸੀਂ ਕਾਮਯਾਬ ਨਾ ਹੋਏ। ਪ੍ਰੈਸ ਨੇ ਏਨਾ ਵੀ ਨਾ

ਲਿਖਿਆ ਕਿ ਕੌਣ ਕਮਿਸ਼ਨ ਸਾਹਮਣੇ ਪੇਸ਼ ਹੋਇਆ ਅਤੇ ਕੌਣ ਨਹੀਂ।

ਦੂਜੇ ਪਾਸੇ ਨੂੰ ਵੀ ਸ਼ਾਇਦ ਉਮੀਦ ਨਹੀਂ ਸੀ ਕਿ ਪ੍ਰੈੱਸ ਏਨੀ ਆਸਾਨੀ ਨਾਲ ਦੱਬ ਜਾਏਗੀ। ਮੂੰਹ-ਬੰਦ ਹੁਕਮ ਦੇ ਬਾਵਜੂਦ, ਸਾਜ਼ਿਸ਼ਕਾਰ ਆਪਣੇ ਗਵਾਹਾਂ ਨੂੰ ਆਉਣ ਤੇ ਗਵਾਹੀ ਦੇਣ ਲਈ ਪੇਸ਼ ਕਰਨ ਤੋਂ ਝਿੱਜਕਦੇ ਸਨ। ਉਹ ਆਪਣੇ ਪੀੜਤ ਵਿਰੋਧੀ ਗਵਾਹਾਂ 'ਚੋਂ ਹਰੇਕ ਗਵਾਹ ਨੂੰ ਮਿਲੇ, ਜਿਸ ਨੂੰ ਕਮਿਸ਼ਨ ਨੇ ਰਹਿੰਦੇ ਤਿੰਨ ਦਿਨ ਦੇ ਸੈਸ਼ਨਾਂ ਵਿੱਚ ਬੁਲਾਇਆ ਸੀ ਤੇ ਉਹਨਾਂ ਗਵਾਹਾਂ ਨੂੰ ਕਿਹਾ ਕਿ ਉਹ ਸਮਨਾਂ ਦੀ ਪ੍ਰਵਾਹ ਨਾ ਕਰਨ ਤੇ ਕਮਿਸ਼ਨ ਤੋਂ ਦੂਰ ਰਹਿਣ। ਪਰ, ਆਪਣੇ ਗਵਾਹਾਂ ਨੂੰ ਰੋਕਣ ਲਈ ਉਹਨਾਂ ਦੀਆਂ ਸਾਰੀਆਂ ਕੋਸ਼ਿਸ਼ਾਂ ਦੇ ਬਾਵਜੂਦ, ਉਹਨਾਂ ਵਿੱਚੋਂ ਇੱਕ ਗਵਾਹ 31 ਜਨਵਰੀ 1986, ਆਖ਼ਰੀ ਦਿਨ ਨੂੰ, ਪੇਸ਼ ਹੋ ਹੀ ਗਿਆ ਅਤੇ ਇਸ ਨਾਲ ਇੱਕ ਹੋਰ ਵੱਡੇ ਡਰਾਮੇ ਦਾ ਦੌਰ ਵਾਪਰ ਗਿਆ।

ਲਗਦਾ ਹੈ ਕਿ ਬਸੰਤ ਸਿੰਘ ਗਵਾਹੀ ਕਟਹਿਰੇ ਤਕ ਸਿਰਫ ਇਸ ਕਰਕੇ ਪਹੁੰਚਿਆ ਕਿਉਂਕਿ ਉਸ ਸਵੇਰ ਕਮਿਸ਼ਨ ਦੇ ਦਫ਼ਤਰ ਵਿੱਚ ਉਹ ਰੱਬ-ਸਬੱਬੀਂ ਹੀ ਮੈਨੂੰ ਮਿਲ ਪਿਆ। ਉਹ ਇਸ ਪ੍ਰਭਾਵ ਹੇਠ ਸੀ ਕਿ ਕਮਿਸ਼ਨ ਉਸ ਨੂੰ ਕਤਲੇ-ਆਮ ਦੌਰਾਨ ਹੋਏ ਉਸ ਦੇ ਵੱਡੇ ਭਰਾ ਦੀ ਹੱਤਿਆ ਅਤੇ ਉਸ ਦੀ ਨਸ਼ਟ ਹੋਈ ਜਾਇਦਾਦ ਦਾ ਮੁਆਵਜ਼ਾ ਮਨਜ਼ੂਰ ਕਰ ਦੇਵੇਗਾ। ਉਸਨੇ ਦੱਸਿਆ ਕਿ ਭਾਵੇਂ ਉਸਨੂੰ ਆਉਣ ਤੋਂ ਮਨਾ ਕੀਤਾ ਗਿਆ ਸੀ ਪਰ ਉਹ ਫੇਰ ਵੀ ਕਮਿਸ਼ਨ ਵਿੱਚ ਆ ਗਿਆ ਹੈ। ਮੇਰੀ ਕਿਸਮਤ ਅੱਛੀ ਸੀ ਕਿ ਉਹ ਕਿਸੇ ਦੂਸਰੀ ਧਿਰ ਦੇ ਵਕੀਲ ਨੂੰ ਮਿਲਣ ਦੀ ਬਜਾਏ ਮੈਨੂੰ ਹੀ ਟੱਕਰ ਪਿਆ, ਕਿਉਂਕਿ ਨਹੀਂ ਤਾਂ ਉਹਨਾਂ ਨੇ ਉਸ ਨੂੰ ਕਮਿਸ਼ਨ ਦੇ ਦਫ਼ਤਰ 'ਚੋਂ ਖਿਸਕਾ ਲਿਜਾਣਾ ਸੀ।

ਜਿਵੇਂ ਉਸ ਨੇ ਆਪਣਾ ਤਜਰਬਾ ਵਰਣਨ ਕੀਤਾ, ਮੈਨੂੰ ਸਮਝਣ ਵਿੱਚ ਦੇਰ ਨਾ ਲੱਗੀ ਕਿ ਉਸ ਨੂੰ ਸੌਂਪਿਆ ਗਿਆ ਹਲਫ਼ਨਾਮਾ ਘਿਸੇ-ਪਿਟੇ ਹਲਫ਼ਨਾਮਿਆਂ ਨਾਲੋਂ ਬਿਲਕੁਲ ਹੀ ਵੱਖਰਾ ਸੀ। ਭਾਵੇਂ ਬਸੰਤ ਸਭ ਤੋਂ ਜ਼ਿਆਦਾ ਬੁਰੀ ਤਰ੍ਹਾਂ ਪ੍ਰਭਾਵਤ ਪੂਰਬੀ ਦਿੱਲੀ ਤੋਂ ਸੀ, ਉਸ ਦੇ ਹਲਫ਼ਨਾਮੇ ਨੇ ਕਿਹਾ :'ਸਾਡੇ ਇਲਾਕੇ ਦੇ ਮੈਂਬਰ ਪਾਰਲੀਮੈਂਟ (ਐਚ. ਕੇ. ਐਲ. ਭਗਤ) ਨੇ ਉਸ ਵੱਸੋਂ ਦੇ ਸਿੱਖਾਂ ਦੀ ਸਹਾਇਤਾ ਕਰਨ ਵਿੱਚ ਵਧ ਤੋਂ ਵਧ ਮਦਦ ਤੇ ਸਹਿਯੋਗ ਦਿੱਤਾ ਸੀ। ਹੋਰ ਅੱਗੇ ਕਹਿਣਾ ਚਾਹੁੰਦਾ ਹਾਂ ਕਿ ਸਥਾਨਕ ਪੁਲਿਸ ਨੇ ਵੀ ਸਾਡੀ ਮਦਦ ਕੀਤੀ ਅਤੇ ਪੂਰੀ ਸੁਰੱਖਿਆ ਦਿੱਤੀ ਸੀ।' ਬਸੰਤ ਸਿੰਘ ਨੂੰ ਪਤਾ ਨਹੀਂ ਸੀ ਕਿ ਮੈਂ ਕੌਣ ਹਾਂ, ਅਤੇ ਨਾ ਹੀ ਮੈਂ ਉਸ ਨੂੰ ਉਸ ਦੇ ਹਲਫ਼ਨਾਮੇ ਦਾ ਵਿਸ਼ਾਵਸਤੂ ਜ਼ਾਹਰ ਕੀਤਾ। ਮੈਂ ਉਸ ਨੂੰ ਸਿਰਫ ਏਨਾ ਹੀ ਸੁਚੇਤ ਕੀਤਾ ਕਿ ਜਦੋਂ ਉਸ ਨੂੰ ਅੰਦਰ ਸੱਦਿਆ ਜਾਏ, ਉਹ ਸੱਚੀ ਕਹਾਣੀ ਜ਼ਰੂਰ ਕਹਿ ਦੇਵੇ, ਜੋ ਵੀ ਇਹ ਹੈ।

ਬਸੰਤ ਸਿੰਘ ਨੇ ਠੀਕ ਉਸੇ ਤਰ੍ਹਾਂ ਕੀਤਾ। ਉਸ ਨੇ ਪ੍ਰੋੜ੍ਹਤਾ ਕੀਤੀ ਕਿ ਉਸ ਨੇ ਹੀ ਇਹ ਹਲਫ਼ਨਾਮਾ ਦਾਇਰ ਕੀਤਾ ਸੀ, ਭਾਵੇਂ ਸਪਸ਼ਟ ਤੌਰ 'ਤੇ ਉਹ ਅਣਜਾਣ ਸੀ ਕਿ ਇਹ ਅਸਲੀਅਤ ਵਿੱਚ ਜੋ ਉਸ ਨਾਲ ਵਾਪਰਿਆ ਸੀ ਉਸ ਨਾਲ ਮੇਲ ਨਹੀਂ ਖਾਂਦਾ। ਸੱਚ ਬਾਹਰ ਆ ਗਿਆ ਜਦੋਂ ਜੱਜ ਰਾਹੀਂ ਸਵਾਲ ਪੁੱਛਣ ਦੀ ਸਾਡੀ ਵਾਰੀ ਆਈ। ਕਿਉਂਕਿ ਸੁਣਵਾਈ ਤੋਂ ਪਹਿਲਾਂ ਬਸੰਤ ਨਾਲ ਗੱਲ ਕਰਨ ਦਾ ਮੈਨੂੰ ਲਾਭ ਮਿਲਿਆ ਹੋਇਆ ਸੀ, ਮੈਂ

ਸਹੀ ਤੌਰ 'ਤੇ ਜਾਣਦਾ ਸੀ ਕਿ ਉਸ ਨੂੰ ਕੀ ਪੁੱਛਣਾ ਹੈ। ਇਸ ਅਨੁਸਾਰ, ਮੇਰੇ ਸੁਝਾਅ 'ਤੇ, ਸਾਡੇ ਸੀਨੀਅਰ ਵਕੀਲ, ਐੱਸ. ਸੀ. ਮਲਕ ਨੇ ਭੋਲੇ ਜਿਹੇ ਸਵਾਲ ਨਾਲ ਸ਼ੁਰੂ ਕੀਤਾ। ਮਲਕ ਨੇ ਪੁੱਛਿਆ : 'ਆਪ ਕਾ ਕੋਈ ਨੁਕਸਾਨ ਤੋ ਨਹੀਂ ਹੂਆ?'

ਸਵਾਲ ਨੇ ਬਸੰਤ ਨੂੰ ਹਿਲਾ ਦਿੱਤਾ। ਕੋਈ ਕਿਵੇਂ ਕਲਪਨਾ ਕਰ ਸਕਦਾ ਹੈ ਕਿ ਕਤਲੇ-ਆਮ ਦੌਰਾਨ ਉਸ ਦਾ ਕੋਈ ਨੁਕਸਾਨ ਨਹੀਂ ਹੋਇਆ? ਬਸੰਤ ਹੱਕਾ-ਬੱਕਾ ਰਹਿ ਗਿਆ ਤੇ ਉਸ ਨੇ ਮਲਕ ਨੂੰ ਸਵਾਲ ਨੂੰ ਦੁਹਰਾਉਣ ਲਈ ਕਿਹਾ। ਜਦੋਂ ਮਲਕ ਨੇ ਉਸੇ ਤਰ੍ਹਾਂ ਹੀ ਕੀਤਾ, ਬੱਤੀ-ਸਾਲਾ ਕਵਾਰਾ ਨੌਜਵਾਨ ਢਹਿ-ਢੇਰੀ ਹੋ ਗਿਆ ਅਤੇ ਉਸਨੇ ਕੋਰਟ ਰੂਮ ਵਿੱਚ ਹੀ ਇੱਕ ਬੱਚੇ ਵਾਂਗ ਰੋਣਾ ਸ਼ੁਰੂ ਕਰ ਦਿੱਤਾ। 'ਮੈਂ ਸਭ ਕੁਝ ਗੁਆ ਚੁੱਕਿਆ ਹਾਂ, ਕੁਝ ਵੀ ਨਹੀਂ ਬਚਿਆ, ਅਤੇ ਤੂੰ ਪੁੱਛ ਰਿਹਾ ਹੈਂ ਕਿ ਕੀ ਮੇਰਾ ਕੋਈ ਨੁਕਸਾਨ ਹੋਇਆ ਹੈ,' ਉਸ ਨੇ ਰੋ ਕੇ ਕਹਿ ਦਿੱਤਾ।

ਇਸ ਨੇ ਮਲਕ ਨੂੰ ਉਹ ਮੌਕਾ ਦੇ ਦਿੱਤਾ ਜਿਸ ਦੀ ਉਸ ਨੂੰ ਭਾਲ ਸੀ, ਕਤਲੇ-ਆਮ ਦੇ ਸੰਗਠਨਕਾਰਾਂ ਦੀ ਸਾਜ਼ਿਸ਼ ਨੂੰ ਬਾਹਰ ਕੱਢਣ ਦਾ, ਕਮਿਸ਼ਨ ਸਾਹਮਣੇ ਉਹਨਾਂ ਦੇ ਸਬੂਤ ਦਾ ਪਰਦਾ ਪਾਸ਼ ਕਰਨ ਦਾ। ਮਲਕ ਨੇ ਬਸੰਤ ਨੂੰ ਸਾਰੀ ਕਹਾਣੀ ਸੁਣਾਉਣ ਲਈ ਕਿਹਾ। ਬਸੰਤ ਨੇ ਖੁਲਾਸਾ ਕੀਤਾ ਕਿ ਉਸ ਦਾ 'ਢਾਬਾ', ਉਸ ਦਾ ਇੱਕੋ ਇੱਕ ਆਮਦਨ ਦਾ ਵਸੀਲਾ, ਕਤਲੇ-ਆਮ ਦੌਰਾਨ ਜਲਾ ਦਿੱਤਾ ਗਿਆ ਸੀ; ਉਸ ਦੇ ਘਰ ਨੂੰ ਲੁੱਟ ਲਿਆ ਗਿਆ ਸੀ; ਅਤੇ ਉਸ ਦੇ ਵੱਡੇ ਭਰਾ ਦਾ ਕਤਲ ਕਰ ਦਿੱਤਾ ਗਿਆ ਸੀ। ਬਸੰਤ ਨੇ ਹੋਰ ਦੱਸਿਆ, 'ਮੈਂ ਆਪਣੇ ਵਿਆਹ ਲਈ ਕੁਝ ਵਸਤੂਆਂ ਇਕੱਠੀਆਂ ਕੀਤੀਆਂ ਹੋਈਆਂ ਸਨ, ਉਹਨਾਂ ਨੂੰ ਵੀ ਲੁੱਟ ਲਿਆ ਗਿਆ ਸੀ।'

ਮਲਕ ਨੇ ਪੁੱਛਿਆ ਹੁਣ ਦੱਸੋ ਕਿ ਇਹ ਹਲਫ਼ਨਾਮਾ ਕਿਉਂ ਦਾਇਰ ਕੀਤਾ ਸੀ? ਬਸੰਤ ਨੇ ਸਾਫ਼ ਕਿਹਾ ਕਿ ਉਸ ਨੂੰ ਇਸ ਦੇ ਮਜ਼ਮੂਨ ਬਾਰੇ ਕੁਝ ਪਤਾ ਨਹੀਂ। ਉਸਨੂੰ ਬਸ ਏਨਾ ਸਮਝਾਇਆ ਗਿਆ ਸੀ ਕਿ ਇਹ ਮੁਆਵਜ਼ੇ ਦਾ ਦਾਅਵਾ ਹੈ। ਕਮਿਸ਼ਨ ਵੱਲੋਂ ਦਰਜ ਕੀਤੇ ਬਿਆਨ ਅਨੁਸਾਰ, 'ਮੇਰੇ ਪੁਲਿਸ ਸਟੇਸ਼ਨ ਦੇ ਪੁਲਿਸ ਵਾਲਿਆਂ ਨੇ ਮੈਨੂੰ ਹਲਫ਼ਨਾਮੇ 'ਤੇ ਦਸਤਖ਼ਤ ਕਰਨ ਲਈ ਕਿਹਾ।' ਕਿਉਂਕਿ ਅੰਗਰੇਜ਼ੀ ਵਿੱਚ ਲਿਖੇ ਹਲਫ਼ਨਾਮੇ ਨੂੰ ਉਹ ਪੜ੍ਹ ਨਹੀਂ ਸੀ ਸਕਦਾ, ਬਸੰਤ ਨੇ ਉਨ੍ਹਾਂ 'ਤੇ ਵਿਸ਼ਵਾਸ ਕਰਕੇ ਦਸਤਖ਼ਤ ਕਰ ਦਿੱਤੇ।

ਪੁਲਿਸ ਅਤੇ ਕਾਂਗਰਸ ਦੇ ਲੀਡਰਾਂ ਦੀ ਸਾਜ਼ਿਸ਼ ਦਾ ਸਬੂਤ ਸਾਰਿਆਂ ਦੇ ਵੇਖਣ ਲਈ ਸਾਹਮਣੇ ਪਿਆ ਸੀ। ਪਰ ਇਹਨਾਂ ਦੋਨਾਂ ਨੇ ਕਮਿਸ਼ਨ ਦੇ ਸਾਹਮਣੇ ਇਹਨਾਂ ਠੋਸ ਸਬੂਤਾਂ ਨੂੰ ਬੁਰੀ ਤਰ੍ਹਾਂ ਭੰਨਿਆ ਘੜਿਆ। ਜਿਸ ਹੱਦ ਤਕ ਇਹ ਦੋਵੇਂ ਪਹੁੰਚੇ, ਆਪਣੇ ਆਪ ਵਿਚ ਕਤਲੇ-ਆਮ ਵਿੱਚ ਉਹਨਾਂ ਦੀ ਮਿਲੀ-ਭੁਗਤ ਦਾ ਸਬੂਤ ਸੀ। ਇਸ ਨੂੰ ਇੱਕ ਨਿਸ਼ਾਨੀ ਦੇ ਤੌਰ 'ਤੇ ਲੈ ਲੈਣਾ ਚਾਹੀਦਾ ਸੀ। ਜਿਸ ਕਮਿਸ਼ਨ ਨੂੰ ਸੰਗਠਤ ਹਿੰਸਾ ਦੇ ਦੋਸ਼ਾਂ ਦੀ ਪੜਤਾਲ ਕਰਨ ਵਾਸਤੇ ਲਾਇਆ ਗਿਆ ਸੀ, ਉਸ ਵਾਸਤੇ ਇਹ ਬੜਾ ਵੱਡਾ ਸੁਰਾਗ਼ ਸੀ, ਅਤੇ ਇਸ ਦਾ ਪਿੱਛਾ ਕਰਨਾ ਚਾਹੀਦਾ ਸੀ। ਪਰ ਇਸ ਦੀ ਬਜਾਏ, ਜਸਟਿਸ ਮਿਸ਼ਰਾ ਨੇ ਨੁਕਸਾਨ ਸੰਭਾਲਣ ਦੀ ਕੋਸ਼ਿਸ਼ ਕੀਤੀ ਤੇ ਐਲਾਨ ਕਰ ਦਿੱਤਾ ਕਿ ਸਬੂਤਾਂ ਦੇ ਅਗਲੇ ਚਰਨਾਂ ਵਾਸਤੇ, ਉਹ ਕਿਸੇ ਵੀ ਪੀੜਤ ਵਿਰੋਧੀ ਗਵਾਹ ਨੂੰ ਨਹੀਂ ਬੁਲਾਏਗਾ ਅਤੇ

ਉਹ ਉਹਨਾਂ ਦੇ ਸਾਰੇ ਹਲਫ਼ਨਾਮੇ ਨਾਮਨਜ਼ੂਰ ਕਰ ਰਿਹਾ ਹੈ। ਸਰਕਾਰ ਤੇ ਪੀੜਤ ਵਿਰੋਧੀ ਗਰੁੱਪ ਚੁੱਪ ਰਹੇ। ਉਹ ਆਪਣਾ ਸਮਾਂ ਲੰਘਾ ਰਹੇ ਸਨ।

ਉਸ ਸੈਸ਼ਨ ਵਿੱਚ ਮਿਸ਼ਰਾ ਨੇ ਹੁਕਮ ਦਿੱਤਾ ਕਿ ਅਜੀਤ ਸਿੰਘ ਦੇ ਜਾਅਲੀ ਦਸਤਖ਼ਤਾਂ ਵਾਲਾ ਹਲਫ਼ਨਾਮਾ ਜਾਂਚ ਲਈ ਭੇਜ ਦਿੱਤਾ ਜਾਏ ਅਤੇ ਉਸਨੇ ਪੀੜਤ ਵਿਰੋਧੀ ਹਲਫ਼ਨਾਮੇ ਨਾਮਨਜ਼ੂਰ ਕਰ ਦਿੱਤੇ ਕਿਉਂਕਿ ਉਹ ਫ਼ਰੇਬ ਸਾਬਤ ਹੋਏ ਸਨ। ਸਾਨੂੰ ਬਾਅਦ ਵਿਚ ਪਤਾ ਚਲਿਆ ਕਿ ਇਹ ਵੀ ਸਾਨੂੰ ਚੁੱਪ ਕਰਾ ਕੇ ਅਗੋਂ ਕੁਝ ਨਾ ਕਰਨ ਦੀ ਇਕ ਚਾਲ ਹੀ ਸੀ। ਕਿਉਂਕਿ ਜਦੋਂ ਮਿਸ਼ਰਾ ਰਿਪੋਰਟ ਆਈ ਉਸ ਵਿਚ ਅਜੀਤ ਸਿੰਘ ਦੇ ਕਾਂਡ ਦਾ ਜ਼ਿਕਰ ਵੀ ਨਹੀਂ ਸੀ। ਹੋਰ ਤਾਂ ਹੋਰ, ਮਿਸ਼ਰਾ ਨੇ ਕਾਂਗਰਸ ਲੀਡਰ ਐੱਚ. ਕੇ. ਐੱਲ. ਭਗਤ ਨੂੰ ਬਰੀ ਕਰਨ ਵਾਸਤੇ ਉਹਨਾਂ ਹੀ ਪੀੜਤ ਵਿਰੋਧੀ ਹਲਫ਼ਨਾਮਿਆਂ ਦਾ ਇਸਤੇਮਾਲ ਕੀਤਾ ਜਿਵੇਂ ਅਗਲੇ ਚੈਪਟਰ ਵਿੱਚ ਦੱਸਿਆ ਗਿਆ ਹੈ।

# ਵਾਪਸੀ

'ਕਮਿਸ਼ਨ ਵੱਲੋਂ ਅਪਣਾਏ ਅਜੀਬ ਜਿਹੇ ਤਰੀਕੇ ਉਹਨਾਂ ਦੇ ਮੰਤਵਾਂ ਦੀ ਸਹਾਇਤਾ ਕਰਦੇ ਹਨ ਜਿਹੜੇ ਅਪਰਾਧੀਆਂ ਨੂੰ ਬਚਾਉਣ ਅਤੇ ਸਚਾਈ ਨੂੰ ਦਬਾਉਣ ਵਿੱਚ ਦਿਲਚਸਪੀ ਰੱਖਦੇ ਸਨ।'

ਇਹ ਸਖ਼ਤ ਸ਼ਬਦ ਹਨ, ਪਰ ਦੋਸ਼ ਇਸ ਤੋਂ ਵੀ ਜ਼ਿਆਦਾ ਗੰਭੀਰ ਸੀ, ਕਿਉਂਕਿ ਇਹ ਸੁਪਰੀਮ ਕੋਰਟ ਦੇ ਮੌਜੂਦਾ ਜੱਜ ਦੀ ਪ੍ਰਧਾਨਗੀ ਵਾਲੇ ਕਮਿਸ਼ਨ ਦੇ ਵਿਰੁੱਧ ਲਾਇਆ ਗਿਆ ਸੀ। ਅਤੇ ਨਾਮਵਰ ਲੋਕਾਂ ਦੇ ਇੱਕ ਗਰੁੱਪ ਵੱਲੋਂ ਇਹ ਦੋਸ਼ ਲਾਇਆ ਗਿਆ ਸੀ, ਜਿਸ ਦੇ ਮੁੱਖੀ ਇੰਡੀਆ ਦੇ ਸਾਬਕਾ ਚੀਫ ਜਸਟਿਸ ਸਨ। ਸਿਟੀਜ਼ਨਜ਼ ਜਸਟਿਸ ਕਮੇਟੀ (ਸੀ. ਜੇ. ਸੀ.) ਨੇ, ਜਸਟਿਸ ਐੱਸ ਐੱਮ ਸੀਕਰੀ ਦੀ ਪ੍ਰਧਾਨਗੀ ਹੇਠ ਜਸਟਿਸ ਰੰਗਾਨਾਥ ਮਿਸ਼ਰਾ ਕਮਿਸ਼ਨ ਨੂੰ 1984 ਦੇ ਕਤਲੇ-ਆਮ ਵਿੱਚ ਕਾਂਗਰਸ ਲੀਡਰਾਂ ਦੀ ਭੂਮਿਕਾ ਦੀ ਲਿੰਬਾ-ਪੋਚੀ ਕਰਨ ਦਾ ਦੋਸ਼ੀ ਠਹਿਰਾਇਆ ਸੀ। ਇਹ ਇਲਜ਼ਾਮ ਉਦੋਂ ਲਾਇਆ ਗਿਆ ਸੀ ਜਦੋਂ ਜਾਂਚ ਹਾਲੀ ਚੱਲ ਹੀ ਰਹੀ ਸੀ। ਇਹ ਹੀ ਮੁੱਖ ਕਾਰਨ ਸਨ ਜਿਸ ਕਰਕੇ ਸੀ. ਜੇ. ਸੀ. ਨੇ, ਬਹੁਤ ਵਿਚਾਰਾਂ ਤੋਂ ਪਿੱਛੋਂ, ਕਮਿਸ਼ਨ ਦੀਆਂ ਕਾਰਵਾਈਆਂ ਵਿੱਚੋਂ ਆਪਣੀ ਵਾਪਸੀ ਦਾ ਐਲਾਨ ਕੀਤਾ ਸੀ।

ਕਤਲੇ-ਆਮ ਦੇ ਪੀੜਤਾਂ ਨੂੰ ਨਿਆਂ ਲੈ ਕੇ ਦੇਣ ਦੀ ਉਮੀਦ ਵਿੱਚ ਸੀ ਜੇ. ਸੀ. ਸਥਾਪਤ ਕੀਤਾ ਗਿਆ ਸੀ, ਤੇ ਜਾਂਚ ਤੋਂ ਪਿੱਛੇ ਹੱਟਣ ਬਾਰੇ ਸੋਚਣਾ ਸਾਡੇ ਲਈ ਬਿਲਕੁਲ ਸੌਖਾ ਕੰਮ ਨਹੀਂ ਸੀ। ਜੇ ਅਸੀਂ ਫਿਰ ਵੀ ਇਸ ਤਰ੍ਹਾਂ ਕੀਤਾ, ਇਹ ਇਸ ਕਰਕੇ ਕਿਉਂਕਿ ਸਾਡੇ ਪਾਸ ਹੋਰ ਕੋਈ ਚਾਰਾ ਨਹੀਂ ਸੀ ਰਹਿ ਗਿਆ। ਪਿੱਛੇ ਝਾਤੀ ਮਾਰੀਏ ਤਾਂ ਸਾਨੂੰ ਸ਼ੁਰੂ ਵਿੱਚ ਹੀ ਭਾਂਪ ਲੈਣਾ ਚਾਹੀਦਾ ਸੀ ਕਿ ਜਸਟਿਸ ਮਿਸ਼ਰਾ ਦੇ ਉਤੇ ਇੱਕ ਨਿਆਂਇਕ ਜਾਂਚ ਕਰਨ ਦਾ ਭਰੋਸਾ ਨਹੀਂ ਕੀਤਾ ਜਾ ਸਕਦਾ ਸੀ। ਉਸ ਨੇ ਆਪਣੀ ਧੋਖੇਬਾਜ਼ ਨੀਯਤ ਦਾ ਪਹਿਲਾ ਸੰਕੇਤ ਬੰਦ-ਕਮਰੇ ਵਿੱਚ ਸਾਰੀ ਜਾਂਚ ਕਰਨ ਦੇ ਫ਼ੈਸਲੇ ਨਾਲ ਹੀ ਦੇ ਦਿੱਤਾ ਸੀ, ਜਿਵੇਂ ਪਿਛਲੇ ਚੈਪਟਰ ਵਿੱਚ ਦਸਿਆ ਗਿਆ ਹੈ। ਇਸ ਤੋਂ ਅੱਗੇ, ਅਸੀਂ ਵੇਖਿਆ ਕਿ ਉਸ ਨੇ ਬੰਦ-ਕਮਰਾ ਜਾਂਚ ਨੂੰ ਇੱਕੋ ਜਿਹੇ ਹਲਫ਼ਨਾਮਿਆਂ ਦੇ ਹੜ੍ਹ ਨੂੰ ਪਬਲਿਕ ਤੋਂ ਛੁਪਾਉਣ ਲਈ ਵਰਤਿਆ, ਜਿਹੜੇ ਦਾਅਵਾ ਕਰਦੇ ਸਨ ਕਿ ਦਿੱਲੀ ਕਾਂਗਰਸ ਲੀਡਰ ਐੱਚ. ਕੇ.ਐੱਲ. ਭਗਤ ਵੱਲੋਂ ਕਤਲੇ-ਆਮ ਨੂੰ ਸੰਗਠਤ ਕਰਨਾ ਤਾਂ ਦੂਰ ਰਿਹਾ, ਉਸ ਨੇ ਤਾਂ ਸਿੱਖਾਂ ਦੀ ਸੰਕਟ ਸਮੇਂ ਸਹਾਇਤਾ ਕੀਤੀ ਸੀ। ਉਹ ਇਹਨਾਂ 'ਤੇ ਰਾਜ਼ ਦੇ ਪਰਦੇ ਪਾਉਣਾ ਚਾਹੁੰਦਾ ਸੀ। ਪਰ, ਜਨਵਰੀ 1986 ਵਿੱਚ ਸਬੂਤਾਂ ਦੇ ਪਹਿਲੇ ਸੈਸ਼ਨ ਦੇ ਖ਼ਤਮ ਹੋਣ ਤਕ, ਅਸੀਂ ਉਹਨਾਂ 'ਪੀੜਤਾਂ ਵਿਰੋਧੀ' ਜਾਂ ਕਾਂਗਰਸ ਪੱਖੀ ਹਲਫ਼ਨਾਮਿਆਂ ਦੇ ਝੂਠ ਨੂੰ ਨੰਗਿਆਂ ਕਰ ਦਿੱਤਾ, ਅਤੇ ਜਸਟਿਸ ਮਿਸ਼ਰਾ ਨੂੰ ਉਹਨਾਂ ਨੂੰ ਰੱਦ ਕਰਨ ਦਾ ਹੁਕਮ ਦੇਣ ਲਈ ਮਜਬੂਰ ਕਰ ਦਿੱਤਾ। ਅਸੀਂ ਹੁਣ ਵੇਖਾਂਗੇ ਕਿਵੇਂ, ਜਨਵਰੀ 1986 ਵਿੱਚ ਇਸ

ਤਰ੍ਹਾਂ ਦੀ ਜਿੱਤ ਪ੍ਰਾਪਤ ਕਰਨ ਦੇ ਬਾਵਜੂਦ, ਸਾਨੂੰ ਦੋ ਮਹੀਨਿਆਂ ਦੇ ਅੰਦਰ-ਅੰਦਰ ਕਮਿਸ਼ਨ ਦੀਆਂ ਕਾਰਵਾਈਆਂ ਤੋਂ ਪਿੱਛੇ ਹੱਟਣ ਬਾਰੇ ਸੋਚਣਾ ਪਿਆ; ਅਤੇ ਕਿਵੇਂ ਉਹ ਪੀੜਤ ਵਿਰੋਧੀ ਹਲਫ਼ਨਾਮੇ ਜਾਂਚ ਵਿੱਚ ਵਾਪਸ ਆ ਗਏ, ਅਤੇ ਕਿਵੇਂ ਉਹ ਕਾਂਗਰਸ ਪਾਰਟੀ ਤੇ ਇਸ ਦੇ ਲੀਡਰਾਂ ਦੀ ਦੋਸ਼-ਮੁਕਤੀ ਦਾ ਮੁੱਖ ਆਧਾਰ ਬਣਾ ਕੇ ਵਰਤੇ ਗਏ।

ਝੂਠੇ ਹਲਫ਼ਨਾਮਿਆਂ ਨਾਲ ਪੀੜਤਾਂ ਦਾ ਮੁਕਾਬਲਾ ਕਰਨ ਦੀ ਚਾਲ ਗਵਾਹੀ ਦੇਣ ਦੇ ਪਹਿਲੇ ਸੈਸ਼ਨ ਵਿੱਚ ਹੀ ਅੜ ਗਈ ਸੀ। ਉਸਦੇ ਮੁਕਾਬਲੇ ਵਿਚ ਮਾਰਚ 1986 ਨੂੰ ਦਿੱਲੀ ਵਿੱਚ ਗਵਾਹੀ ਦਾ ਦੂਜਾ ਸੈਸ਼ਨ ਕਾਫ਼ੀ ਫਿੱਕਾ ਜਿਹਾ ਮਾਮਲਾ ਹੀ ਸੀ। ਪੀੜਤ ਵਿਰੋਧੀ ਹਲਫ਼ਨਾਮਿਆਂ ਨੂੰ ਲਾਂਭੇ ਕਰਨ ਲਈ ਮਜਬੂਰ ਹੋ ਜਾਣ ਪਿੱਛੋਂ, ਮਿਸ਼ਰਾ ਨੇ ਕੇਵਲ ਸਾਡੇ ਗਵਾਹਾਂ ਨੂੰ ਹੀ ਦੂਜੇ ਸੈਸ਼ਨ ਵਿੱਚ ਬੁਲਾਇਆ ਅਤੇ ਸਾਡਾ ਇਕ ਵੀ ਗਵਾਹ ਆਪਣੇ ਹਲਫ਼ਨਾਮੇ ਤੋਂ ਨਹੀਂ ਮੁਕਰਿਆ। ਤਾਂ ਵੀ ਸਰਕਾਰ ਅਤੇ ਪੀੜਤ ਵਿਰੋਧੀ ਗਰੁੱਪਾਂ ਨੇ ਜਿਰਹਾ ਦੇ ਦੌਰਾਨ ਸਾਡੇ ਗਵਾਹਾਂ ਨੂੰ ਜ਼ਲੀਲ ਕਰਨ ਦੀ ਕੋਈ ਕਸਰ ਨਾ ਛੱਡੀ। ਇਹਨਾਂ ਸਾਰੇ ਸਾਲਾਂ ਪਿੱਛੋਂ ਵੀ, ਮੈਂ ਸੀਨੀਅਰ ਐਡਵੋਕੇਟ, ਲਾਲਾ ਰਾਮ ਗੁਪਤਾ ਦੇ ਨਿਰਦਈ ਤਰੀਕੇ ਨੂੰ ਭੁੱਲ ਨਹੀਂ ਸਕਦਾ ਜਿਸ ਨਾਲ ਉਸਨੇ ਕੁਝ ਪੀੜਤਾਂ ਨੂੰ ਬੇਇੱਜ਼ਤ ਕਰਨ ਵਾਲੇ ਅਤੇ ਬੇਰਹਿਮ ਸਵਾਲ ਪੁੱਛਦਿਆਂ ਰੋਣਹਾਕੇ ਕਰ ਦਿੱਤਾ। ਲਾਲਾ ਰਾਮ ਗੁਪਤਾ ਇਕ ਹਿੰਦੂ ਮੂਲਵਾਦੀਆਂ ਦੀ ਨੁਮਾਇੰਦਗੀ ਕਰ ਰਿਹਾਂ ਸੀ ਜੋ ਆਪਣੇ ਆਪ ਨੂੰ ਨਾਗਰਿਕ ਸੁਰੱਖਸ਼ਾ ਸੰਮਤੀ ਅਖਵਾਉਂਦੇ ਹਨ। ਉਹਨਾਂ ਦੀਆਂ ਸਾਰੀਆਂ ਕਮੀਨੀਆਂ ਚਾਲਾਂ ਦੇ ਬਾਵਜੂਦ ਵੀ, ਸਾਡੇ ਵਿਰੋਧੀ ਸਾਡੇ ਗਵਾਹਾਂ ਦੀ ਭਰੋਸੇਯੋਗਤਾ 'ਤੇ ਕੋਈ ਦੋਸ਼ ਨਾ ਮੜ੍ਹ ਸਕੇ, ਨਾ ਹੀ ਸਾਡੇ ਦੋਸ਼ ਝੁਠਲਾ ਸਕੇ ਕਿ ਸਿਆਸੀ ਮਿਲੀ-ਭੁਗਤ ਨਾਲ ਕਤਲੇ-ਆਮ ਸੰਗਠਤ ਸੀ।

2 ਅਪਰੈਲ 1986 ਨੂੰ ਸ਼ੁਰੂ ਹੋਣ ਵਾਲੇ ਤੀਜੇ ਸੈਸ਼ਨ ਦਾ ਮੰਤਵ, ਜਿਵੇਂ ਮਿਸ਼ਰਾ ਨੇ ਆਪਣੀ ਰਿਪੋਰਟ ਵਿੱਚ ਕਿਹਾ, 'ਜ਼ਬਾਨੀ ਗਵਾਹੀ ਦਾ ਆਖ਼ਰੀ ਚੱਕਰ' ਸੀ। ਇਹ ਗਵਾਹੀ ਵੀ ਕੇਵਲ ਸਾਡੇ ਗਵਾਹਾਂ ਵਾਸਤੇ ਸੀ। ਇਸ ਸੈਸ਼ਨ ਦੇ ਹੋਣ ਤੋਂ ਪਹਿਲੇ, ਅਸੀਂ ਕਮਿਸ਼ਨ ਨੂੰ ਕੁਝ ਸਰਕਾਰੀ ਅਧਿਕਾਰੀ ਵੀ ਬੁਲਾਉਣ ਲਈ ਬੇਨਤੀ ਕੀਤੀ, ਬਤੌਰ ਉਹਨਾਂ ਦੇ ਆਪਣੇ ਗਵਾਹਾਂ ਦੇ। ਅਸੀਂ ਮੰਗ ਕੀਤੀ ਕਿ ਉਹਨਾਂ 'ਤੇ ਜਿਰਹਾ ਕਰਨ ਲਈ ਸਾਨੂੰ ਮੌਕਾ ਦਿੱਤਾ ਜਾਵੇ। ਸਾਡੀ ਅਰਜ਼ੀ ਵਿੱਚ ਨੌਂ ਅਧਿਕਾਰੀਆਂ ਨੂੰ ਸ਼ਾਮਲ ਕੀਤਾ ਗਿਆ ਜਿਸ ਵਿਚ ਪੀ. ਜੀ. ਗਵਈ, ਜਿਹੜਾ ਕਤਲੇ-ਆਮ ਦੌਰਾਨ ਦਿੱਲੀ ਦਾ ਲੈਫ਼ਟੀਨੈਂਟ ਗਵਰਨਰ ਸੀ; ਐੱਮ. ਐੱਮ. ਕੇ. ਵਲੀ, ਯੂਨੀਅਨ ਗ੍ਰਹਿ ਸਕੱਤਰ ਜਿਸ ਨੇ ਹਿੰਸਾ ਦੇ ਫੁੱਟ ਪੈਣ ਦੇ ਪਿੱਛੋਂ ਗਵਈ ਦੀ ਥਾਂ ਲਈ ਸੀ; ਅਤੇ ਸੁਭਾਸ਼ ਟੰਡਨ, ਜਿਹੜਾ ਉਸ ਅਭਾਗੇ ਅਰਸੇ ਦੌਰਾਨ ਰਾਜਧਾਨੀ ਦਾ ਪੁਲਿਸ ਕਮਿਸ਼ਨਰ ਸੀ। ਅਸੀਂ ਇਹਨਾਂ ਸਤਿਕਾਰਤ ਅਧਿਕਾਰੀਆਂ 'ਤੇ ਜਿਰਹਾ ਕਰਨ ਵਾਸਤੇ ਉਤਾਵਲੇ ਸੀ ਕਿਉਂਕਿ ਉਸ ਨਾਲ ਸਾਨੂੰ ਸਰਕਾਰ 'ਤੇ ਰਾਜ ਕਰ ਰਹੀ ਪਾਰਟੀ ਵਿਰੁੱਧ ਮਿਲੀ-ਭੁਗਤ ਦੇ ਸਾਡੇ ਦੋਸ਼ ਨੂੰ ਸਿੱਧ ਕਰਨ ਵਿੱਚ ਸਹੀ ਤੌਰ ਤੇ ਸਹਾਇਤਾ ਮਿਲ ਜਾਣੀ ਸੀ।

ਪਰ ਸਾਨੂੰ ਇੱਕ ਵੱਡਾ ਝਟਕਾ ਲੱਗਿਆ ਜਦੋਂ ਮਿਸ਼ਰਾ ਨੇ ਕਿਹਾ ਕਿ ਸਾਡੇ ਵੱਲੋਂ

ਮੰਗੇ ਗਏ ਨੌਂ ਅਫ਼ਸਰਾਂ 'ਚੋਂ ਪੰਜ 'ਤੇ ਉਹ ਪਹਿਲਾਂ ਹੀ ਜਿਰਹਾ ਕਰਾ ਚੁੱਕਿਆ ਹੋਇਆ ਹੈ। ਅਤੇ ਅਸੀਂ ਜਿਹੜੇ ਪੀੜਤਾਂ ਦੇ ਮੁੱਖ ਨੁਮਾਇੰਦੇ ਸੀ, ਸਾਨੂੰ ਇਸ ਬਾਰੇ ਬਿਲਕੁਲ ਹੀ ਕੋਈ ਪਤਾ ਨਹੀਂ ਸੀ! ਸਾਨੂੰ ਉਦੋਂ ਸਮਝ ਆਈ ਕਿ ਮਿਸ਼ਰਾ ਨੇ ਸਿਰਫ਼ ਪਬਲਿਕ ਤੇ ਪ੍ਰੈੱਸ ਨੂੰ ਹੀ ਜਾਂਚ ਤੋਂ ਬਾਹਰ ਨਹੀਂ ਰਖਿਆ ਸੀ; ਉਸ ਨੇ ਤਾਂ ਸਾਨੂੰ ਵੀ ਜਾਂਚ ਦੇ ਅਹਿਮ ਹਿੱਸਿਆਂ 'ਚੋਂ ਬਾਹਰ ਕੱਢ ਦਿੱਤਾ ਹੋਇਆ ਸੀ। ਉਹ ਨਿਰੀ ਬੰਦ-ਕਮਰਾ ਕਾਰਵਾਈ ਹੀ ਨਹੀਂ ਸੀ ਕਰ ਰਿਹਾ ਸਗੋਂ ਮਿਸ਼ਰਾ ਤਾਂ ਇੱਕ ਅਲੋਕਾਰੀ ਕਾਢ ਨਾਲ, 'ਇੱਕ ਬੰਦ-ਕਮਰਾ ਜਾਂਚ ਵਿਚ ਇੱਕ ਹੋਰ ਬੰਦ-ਕਮਰਾ ਜਾਂਚ' ਕਰ ਰਿਹਾ ਸੀ।

ਜਦੋਂ ਗ਼ੈਰ-ਸਰਕਾਰੀ ਅਧਿਕਾਰੀ ਗਵਾਹ-ਕਟਹਿਰੇ ਵਿੱਚ ਸਨ, ਇਹ ਸੀ ਬੰਦ-ਕਮਰਾ ਕਾਰਵਾਈ ਜਿਸ ਵਿੱਚ ਸੀ. ਜੇ. ਸੀ. ਨੂੰ ਸ਼ਾਮਲ ਹੋਣ ਦੀ ਆਗਿਆ ਸੀ। ਪਰ ਜਦੋਂ ਇਹ ਸਰਕਾਰੀ ਅਧਿਕਾਰੀਆਂ 'ਤੇ ਆਈ, ਇਹ ਬੰਦ-ਕਮਰੇ ਵਿੱਚ ਬੰਦ-ਕਮਰਾ ਸੀ। ਸਾਰੀਆਂ ਕਾਰਵਾਈਆਂ ਵਿੱਚ ਸ਼ਾਮਲ ਹੋਣ ਦੀ ਰਸਮੀ ਤੌਰ 'ਤੇ ਆਗਿਆ ਦੇ ਬਾਵਜੂਦ, ਸਰਕਾਰੀ ਅਧਿਕਾਰੀਆਂ ਦੀ ਗਵਾਹੀ ਸਮੇਂ ਸਾਨੂੰ ਕੇਵਲ ਬਾਹਰ ਹੀ ਨਹੀਂ ਸੀ ਰੱਖਿਆ ਗਿਆ, ਸਗੋਂ ਗਵਾਹੀ ਦੀ ਜਾਣਕਾਰੀ ਬਾਰੇ ਵੀ ਹਨੇਰੇ ਵਿੱਚ ਰੱਖਿਆ ਗਿਆ ਸੀ। ਇਥੋਂ ਤਕ ਕਿ ਜਦੋਂ ਉਸ ਨੇ ਸਾਨੂੰ ਸੂਚਿਤ ਕੀਤਾ ਕਿ ਉਹ ਪਹਿਲਾਂ ਹੀ ਪੰਜ ਸਰਕਾਰੀ ਅਧਿਕਾਰੀਆਂ 'ਤੇ ਜਿਰਹਾ ਕਰ ਚੁੱਕਿਆ ਹੋਇਆ ਸੀ, ਉਸ ਨੇ ਉਹਨਾਂ ਗਵਾਹਾਂ ਦੀ ਸਾਨੂੰ ਕੋਈ ਪਛਾਣ ਨਾ ਦਿੱਤੀ, ਅਤੇ ਨਾ ਹੀ ਦੱਸਿਆ ਕਿ ਉਸ ਦੇ ਚੈਂਬਰ ਵਿੱਚ ਉਹਨਾਂ ਦੇ ਨਿਰੀਖਣ 'ਚੋਂ ਕੀ ਪ੍ਰਾਪਤ ਹੋਇਆ। ਉਸ ਨੇ ਸਾਨੂੰ ਕੇਵਲ ਇੱਕ ਢਾਰਸ ਦਿੱਤੀ ਕਿ 'ਜੇ ਜ਼ਰੂਰਤ ਹੋਈ' ਤਾਂ ਕਮਿਸ਼ਨ ਦੂਸਰੇ ਚਾਰ ਅਧਿਕਾਰੀਆਂ ਦਾ ਵੀ ਨਿਰੀਖਣ ਕਰ ਲਵੇਗਾ। ਜਿਥੋਂ ਤਕ ਸਾਡੇ ਵੱਲੋਂ ਅਧਿਕਾਰੀਆਂ 'ਤੇ ਜਿਰਹਾ ਕਰਨ ਲਈ ਮੰਗੇ ਗਏ ਮੌਕੇ ਦੀ ਗੱਲ ਸੀ, ਮਿਸ਼ਰਾ ਨੇ ਹੁਕਮ ਦਿੱਤਾ ਕਿ ਸੀ. ਜੇ. ਸੀ. ਨੂੰ ਇਹੋ ਜਿਹਾ ਮੌਕਾ ਦੇਣ ਦੀ 'ਕੋਈ ਲੋੜ ਨਹੀਂ ਪਰ, ਜੇ ਜ਼ਰੂਰਤ ਸਮਝੀ ਗਈ, ਉਹ ਦੇ ਦਿੱਤਾ ਜਾਵੇਗਾ।'

ਉਸ ਦੇ ਗੁਸਤਾਖ਼ ਰਵੱਈਏ ਨਾਲ ਅਸੀਂ ਹੱਕੇ-ਬੱਕੇ ਰਹਿ ਗਏ ਕਿ ਉਹ ਜਿਸ ਵੀ ਤਰੀਕੇ ਨਾਲ ਚਾਹੇ ਜਾਂਚ ਕਰ ਸਕਦਾ ਹੈ, ਚਾਹੇ ਅਸੀਂ ਇਸ ਨੂੰ ਮੰਨਜ਼ੂਰ ਕਰੀਏ ਜਾਂ ਛੱਡ ਜਾਈਏ। ਮੈਂ ਆਪਣੇ ਗਰੁੱਪ ਨਾਲ ਸਲਾਹ ਕੀਤੀ। ਇਹ ਗਰੁੱਪ ਸੀ ਸਰਗਰਮ ਉੱਦਮੀਆਂ ਦੀ ਟੀਮ ਜਿਹੜੀ ਜਾਂਚ ਲਈ ਸਾਰਾ ਮੁੱਢਲਾ ਕੰਮ ਕਰ ਰਹੀ ਸੀ—ਵਿੰਗ ਕਮਾਂਡਰ ਆਰ. ਐੱਸ. ਛਤਵਾਲ, ਕਮੋਡੋਰ ਜੇ ਐੱਮ. ਐੱਸ. ਸੂਦ, ਜਤਿੰਦਰ ਕੌਰ ਅਤੇ ਗੁਰਵਿੰਦਰ ਸਿੰਘ। ਸਰਕਾਰੀ ਅਧਿਕਾਰੀਆਂ ਦੇ ਗੁਪਤ ਨਿਰੀਖਣ ਦਾ ਪਤਾ ਲੱਗਣਾ ਸਾਡੇ ਲਈ ਊਠ 'ਤੇ ਆਖ਼ਰੀ ਤਿਣਕਾ ਸਿੱਧ ਹੋਇਆ। ਅਸੀਂ ਪਹਿਲਾਂ ਹੀ ਨਿਰਾਸ਼ ਸੀ ਕਿ ਮਿਸ਼ਰਾ ਨੇ ਸਾਨੂੰ ਉਹ ਸਾਰੇ ਦਸਤਾਵੇਜ਼ ਵਿਖਾਉਣ ਤੋਂ ਇਨਕਾਰ ਕਰ ਦਿੱਤਾ ਸੀ ਜਿਹੜੇ ਸਾਡੇ ਕਹਿਣ 'ਤੇ ਸਰਕਾਰ ਤੋਂ ਮੰਗਵਾਏ ਗਏ ਸਨ। ਹੁਣ ਸਾਨੂੰ ਸਮਝ ਆ ਗਿਆ ਕਿ ਸਾਡੇ ਨਾਲ ਸਿਰਫ਼ ਛੱਲ ਹੋ ਰਿਹਾ ਸੀ। ਉਸ ਵੱਲੋਂ ਪਹਿਲਾਂ ਹੀ ਪਾਸ ਕੀਤੇ ਗਏ ਮੂੰਹ-ਬੰਦ ਹੁਕਮ ਕਰਕੇ ਕਿਸੇ ਵੀ ਤਰ੍ਹਾਂ ਕਮਿਸ਼ਨ ਦੀਆਂ ਕਾਰਵਾਈਆਂ ਬਾਰੇ ਕੁਝ ਵੀ ਪ੍ਰੈੱਸ ਵਿੱਚ ਰਿਪੋਰਟ ਨਹੀਂ ਸੀ ਕੀਤਾ ਜਾ ਰਿਹਾ। ਉਸ ਦੇ ਸਾਹਮਣੇ ਸਾਡੀ ਹਾਜ਼ਰੀ ਦਾ ਤਾਂ ਉਸਨੂੰ ਹੀ ਫ਼ਾਇਦਾ

ਪਹੁੰਚ ਰਿਹਾ ਸੀ। ਸਾਡੇ ਹੋਣ ਕਰਕੇ ਉਸਦੀ ਕਾਰਵਾਈ ਸਹੀ ਤੇ ਉਚਿੱਤ ਸਮਝੀ ਜਾ ਰਹੀ ਸੀ ਕਿਉਂਕਿ ਪਬਲਿਕ ਇਸ ਪ੍ਰਭਾਵ ਵਿੱਚ ਸੀ ਕਿ ਮੀਡੀਆ ਵਿੱਚ ਬਲੈਕ ਆਊਟ ਦੀ ਘਾਟ ਨੂੰ ਅਸੀਂ ਪੂਰਾ ਕਰ ਰਹੇ ਹਾਂ, ਅਤੇ ਅਸੀਂ ਉਥੇ ਉਹਨਾਂ ਦੇ ਰੱਖਵਾਲੇ ਸਾਂ ਤੇ ਜਾਂਚ ਨੂੰ ਉਚਿੱਤ ਤਰੀਕੇ ਨਾਲ ਚਲਾਣ ਦੀ ਪੂਰੀ ਕੋਸ਼ਿਸ਼ ਕਰ ਰਹੇ ਹਾਂ। ਪਰ ਮਿਸ਼ਰਾ ਤਾਂ ਸਾਡਾ ਇਸਤੇਮਾਲ ਕਰ ਰਿਹਾ ਸੀ। ਸੋ ਅਸੀਂ ਫ਼ੈਸਲਾ ਕੀਤਾ ਕਿ ਅਸੀਂ ਇਹ ਨਹੀਂ ਹੋਣ ਦਿਆਂਗੇ। ਅਸੀਂ ਉਸਨੂੰ ਸਾਡਾ ਇਸਤੇਮਾਲ ਕਰਕੇ ਆਪਣੇ ਨਿੱਜੀ ਏਜੰਡੇ ਨੂੰ ਪੂਰਾ ਨਹੀਂ ਕਰਨ ਦਿਆਂਗੇ।

ਇਹਨਾਂ ਸਾਰੀਆਂ ਵਿਚਾਰਾਂ ਨਾਲ ਇਹ ਕਾਰਜ ਯੋਜਨਾ ਬਣਾਈ ਗਈ ਕਿ ਸੀ. ਜੇ. ਸੀ. ਨੂੰ ਕਾਰਵਾਈ 'ਚੋਂ ਬਾਹਰ ਨਿਕਲ ਆਉਣਾ ਚਾਹੀਦਾ ਹੈ। ਅਸੀਂ ਮਹਿਸੂਸ ਕੀਤਾ ਕਿ ਇਸ ਨਾਟਕੀ ਢੰਗ ਨਾਲ ਸੁਪਰੀਮ ਕੋਰਟ ਦੇ ਜੱਜ ਵੱਲੋਂ ਕੀਤੀ ਜਾ ਰਹੀ ਚਲਾਕੀ ਤੋਂ ਕੌਮ ਨੂੰ ਚੌਕੰਨਾ ਕਰ ਦੇਵਾਂਗੇ। ਅਸੀਂ ਸੋਚਿਆ ਕਿ ਪਬਲਿਕ ਵਿੱਚ ਜ਼ਾਹਰ ਹੋਣ ਨਾਲ ਮਿਸ਼ਰਾ ਆਪਣੇ ਆਪ ਨੂੰ ਸ਼ਾਇਦ ਦਰੁੱਸਤ ਕਰ ਲਵੇ। ਇਹ ਵਿਚਾਰ ਮੈਂ ਐੱਸ. ਸੀ. ਮਲਕ ਨਾਲ ਵੀ ਸਾਂਝਾ ਕੀਤਾ, ਜਿਹੜੇ ਕਮਿਸ਼ਨ ਦੀ ਹਰ ਸੁਣਵਾਈ ਵਿੱਚ ਸੀ. ਜੇ. ਸੀ. ਦੀ ਨੁਮਾਇੰਦਗੀ ਕਰਨ ਵਾਲੇ ਸੀਨੀਅਰ ਵਕੀਲ ਸਨ। ਹਰ ਰੋਜ਼ ਕਮਿਸ਼ਨ ਦੇ ਅੰਦਰ ਬਾਹਰ ਵਿਚਾਰ ਵਟਾਂਦਰੇ ਕਰਨ ਕਰਕੇ, ਉਦੋਂ ਤਕ ਮੈਂ ਮਲਕ ਨਾਲ ਇਸ ਤਰ੍ਹਾਂ ਦਾ ਨੇੜੇ ਦਾ ਤਾਲਮੇਲ ਪੈਦਾ ਕਰ ਲਿਆ ਹੋਇਆ ਸੀ ਕਿ ਅਸੀਂ ਘੱਟ ਹੀ ਕਦੀ ਕਿਸੇ ਮੁੱਦੇ 'ਤੇ ਅਸਹਿਮਤ ਹੋਏ ਸੀ। ਹੁਣ ਵੀ ਅਸੀਂ ਕਾਫ਼ੀ ਸਹਿਮਤ ਸਾਂ ਕਿ ਬਾਹਰ ਨਿਕਲਣ ਬਿਨਾਂ ਹੋਰ ਕੋਈ ਚਾਰਾ ਨਹੀਂ, ਪਰ ਸਾਨੂੰ ਇਕੋ ਡਰ ਸੀ ਕਿ ਪਤਾ ਨਹੀਂ ਸੀ ਜੇ ਸੀ ਦੀਆਂ ਨਾਮਵਰ ਹਸਤੀਆਂ ਇਸ ਧਮਾਕੇਦਾਰ ਸੁਝਾਅ ਬਾਰੇ ਕੀ ਸੋਚਣਗੀਆਂ।

ਇਸ ਦੇ ਕਨਵੀਨਰ ਹੋਣ ਦੇ ਨਾਤੇ, ਮੈਂ ਸੀ. ਜੇ. ਸੀ. ਦੀ ਇੱਕ ਮੀਟਿੰਗ ਬੁਲਾ ਲਈ। ਉਹਨਾਂ 'ਚੋਂ ਬਹੁਤਿਆਂ ਨੂੰ ਮਿਸ਼ਰਾ ਦੀਆਂ ਧੋਖੇਬਾਜ਼ ਚਾਲਾਂ ਬਾਰੇ ਪਹਿਲਾਂ ਹੀ ਥੋੜਾ ਬਹੁਤ ਪਤਾ ਸੀ। ਵੈਸੇ ਵੀ, ਤੱਥ ਏਨੇ ਉਘੜਵੇਂ ਸਨ ਕਿ ਸੀ ਜੇ ਸੀ ਦੀ ਮੀਟਿੰਗ ਵਿੱਚ ਕਿਸੇ ਨੇ ਵੀ ਮਿਸ਼ਰਾ ਦੇ ਤਰੀਕੇ ਵਿਰੁੱਧ ਰੋਸ ਪ੍ਰਗਟ ਕਰਨ ਦੀ ਲੋੜ ਬਾਰੇ ਕੋਈ ਸ਼ੰਕਾ ਜ਼ਾਹਰ ਨਾ ਕੀਤੀ। ਕੇਵਲ ਇੱਕ ਹੀ ਡਰ ਸੀ। ਪੀੜਤਾਂ ਵੱਲੋਂ ਸਾਰਾ ਕੰਮ ਸੀ. ਜੇ. ਸੀ. ਕਰ ਰਹੀ ਸੀ, ਇਸ ਲਈ ਅਗਰ ਇਸ ਨਾਜ਼ੁਕ ਮੋੜ 'ਤੇ ਅਸੀਂ ਬਾਹਰ ਨਿਕਲ ਗਏ ਤਾਂ ਕਿਤੇ ਉਹਨਾਂ ਦੇ ਹਿੱਤਾਂ ਦਾ ਹੋਰ ਨੁਕਸਾਨ ਨਾ ਹੋ ਜਾਏ। ਮੈਂ ਇਸ ਬਾਰੇ ਬਹੁਤ ਸੋਚ ਚੁੱਕਾ ਸੀ ਇਸ ਲਈ ਮੇਰੇ ਕੋਲ ਇਸ ਸਮੱਸਿਆ ਦਾ ਹੱਲ ਵੀ ਸੀ।

ਮੈਂ ਕਿਹਾ ਕਿ ਸੀ. ਜੇ. ਸੀ. ਦੇ ਨਿਕਲਣ ਪਿੱਛੋਂ ਵੀ ਮੇਰੇ ਵਰਗੇ ਉਹ ਸਭ ਲੋਗ ਜਿਹੜੇ ਕੁੱਲ-ਵਕਤੀ ਕੰਮ ਕਰਦੇ ਰਹੇ ਸਨ, ਕਮਿਸ਼ਨ ਵਿੱਚ ਦੂਸਰੀਆਂ ਪੀੜਤ ਪੱਖੀ ਪਾਰਟੀਆਂ, ਜਿਵੇਂ ਦਿੱਲੀ ਸਿੱਖ ਗੁਰਦਵਾਰਾ ਮੈਨੇਜਮੈਂਟ ਕਮੇਟੀ (ਡੀ. ਐੱਸ. ਜੀ. ਐੱਮ. ਸੀ.), ਅਤੇ ਅਕਾਲੀ ਦਲ ਨੂੰ ਹਰ ਸੰਭਵ ਸਹਾਇਤਾ ਦੇਂਦੇ ਰਹਿਣਗੇ। ਇਸ ਸਾਂਝੇ ਕੰਮ ਲਈ ਇਹਨਾਂ ਦੋ ਸੰਸਥਾਵਾਂ ਨਾਲ ਸੀ. ਜੇ. ਸੀ. ਮਿਲ ਕੇ ਕੰਮ ਕਰਦਾ ਰਿਹਾ ਸੀ। ਮੈਂ ਕਿਹਾ ਕਿ ਸਾਡੀ ਬੈਕ-ਰੂਮ ਸਹਾਇਤਾ ਨਾਲ, ਦਿੱਲੀ ਸਿੱਖ ਗੁਰਦਵਾਰਾ ਮੈਨੇਜਮੈਂਟ

ਕਮੇਟੀ ਤੇ ਅਕਾਲੀ ਦਲ ਸੀ. ਜੇ. ਸੀ. ਦੇ ਕੰਮ ਨੂੰ ਸੰਭਾਲ ਸਕਣਗੇ। ਇਸ ਤਰੀਕੇ ਨਾਲ, ਅਸੀਂ ਦੋਹਾਂ ਉਦੇਸ਼ ਦੀ ਪੂਰਤੀ ਕਰ ਲਵਾਂਗੇ, ਸੀ. ਜੇ. ਸੀ. ਦੀ ਵਾਪਸੀ ਨਾਲ ਮਿਸ਼ਰਾ ਦੇ ਪੱਖਪਾਤ ਨੂੰ ਜ਼ਾਹਰ ਕਰਨਾ ਤੇ ਦਿੱਲੀ ਸਿੱਖ ਗੁਰਦਵਾਰਾ ਮੈਨੇਜਮੈਂਟ ਕਮੇਟੀ ਤੇ ਅਕਾਲੀ ਦਲ ਦੁਆਰਾ ਪੀੜਤਾਂ ਦੇ ਹਿਤ ਨਾਲ ਜੁੜੇ ਰਹਿਣਾ। ਮੈਨੂੰ ਉਮੀਦ ਸੀ ਕਿ ਸੀ. ਜੇ. ਸੀ. ਜਿਸ ਵਿੱਚ ਵੱਖ ਵੱਖ ਭਾਈਚਾਰਿਆਂ ਦੇ ਨਾਮਵਰ ਵਿਅਕਤੀ ਸਨ, ਦੀ ਵਾਪਸੀ ਮਿਸ਼ਰਾ ਨੂੰ ਵੀ ਝਟਕਾ ਦੇ ਸਕਦੀ ਸੀ ਤਾਂ ਕਿ ਉਹ ਅਪਣੇ ਰਵੱਈਏ ਨੂੰ ਬਦਲੇ।

ਜਦ ਸੀ ਜੇ ਸੀ ਨੇ ਦੇਖਿਆ ਕਿ ਮੈਂ ਸਾਰੇ ਮੁੱਦਿਆਂ ਬਾਰੇ ਸੋਚਿਆ ਹੋਇਆ ਸੀ, ਸੀ ਜੇ ਸੀ ਨੇ ਵਾਪਸੀ ਦੀ ਤਜਵੀਜ਼ ਨੂੰ ਆਪਣੀ ਪ੍ਰਵਾਨਗੀ ਦੇ ਦਿੱਤੀ। ਇਸ ਤੇ ਸਰਬਸੰਮਤੀ ਸੀ ਕਿ ਵਿਸਤਰਤ ਹਾਲਾਤ ਰਿਕਾਰਡ ਵਿੱਚ ਲਿਆਉਣੇ ਚਾਹੀਦੇ ਹਨ ਕਿ ਕਿਵੇਂ ਮਿਸ਼ਰਾ ਨੇ ਸਾਨੂੰ ਇਹ ਆਖ਼ਰੀ ਕਦਮ ਚੁੱਕਣ ਲਈ ਮਜਬੂਰ ਕੀਤਾ ਸੀ। ਇਸ ਤਰ੍ਹਾਂ ਮੈਂ ਸੀ. ਜੇ. ਸੀ. ਵਲੋਂ 31 ਮਾਰਚ 1986 ਨੂੰ ਕਮਿਸ਼ਨ ਸਾਹਮਣੇ ਇੱਕ ਅਠਾਰਾਂ ਸਫ਼ਿਆਂ ਦੀ ਅਰਜ਼ੀ ਦੇਣ ਆਇਆ ਸੀ, ਗਵਾਹੀਆਂ ਦੇ ਆਖ਼ਰੀ ਸੈਸ਼ਨ ਤੋਂ ਦੋ ਦਿਨ ਪਹਿਲਾਂ। ਇਸਨੂੰ ਬਤੌਰ ਸੀ. ਜੇ. ਸੀ. ਦੇ ਕਨਵੀਨਰ ਦੇ ਪੇਸ਼ ਮੈਂ ਕੀਤਾ ਅਤੇ, ਜਿਵੇਂ ਕਾਨੂੰਨੀ ਸ਼ਬਦਾਂ ਵਿੱਚ ਕਹਿੰਦੇ ਹਨ, ਇਸਦਾ ਸੋਲੀ ਸੋਹਰਾਬਜੀ ਤੇ ਐੱਸ ਸੀ ਮਲਕ ਵੱਲੋਂ 'ਫ਼ੈਸਲਾ ਕੀਤਾ ਗਿਆ' ਸੀ।

ਕਾਨੂੰਨੀ ਪੇਸ਼ੇ ਦੀ ਇੱਜ਼ਤ ਕਰਦਿਆਂ ਅਸੀਂ ਆਪਣੇ ਵਾਪਸੀ ਦੇ ਫ਼ੈਸਲੇ ਨੂੰ 'ਬਾਈਕਾਟ' ਜਾਂ 'ਵਾਪਸੀ' ਵਰਗੇ ਕਰੜੇ ਸ਼ਬਦਾਂ ਦਾ ਨਾਮ ਨਾ ਦਿੱਤਾ। ਇਸ ਦੀ ਬਜਾਏ, ਅਸੀਂ ਕਾਰਨ ਨੂੰ ਘੱਟ ਕਰਕੇ ਦੱਸਿਆ – ਕਿ ਜਿਸ 'ਅਸੰਭਵ ਸਥਿੱਤੀ' ਵਿੱਚ ਸੀ. ਜੇ. ਸੀ. ਹੈ 'ਉਹ ਇਸ ਨਤੀਜੇ 'ਤੇ ਪਹੁੰਚੀ ਹੈ ਕਿ ਕਾਰਵਾਈ ਵਿੱਚ ਇਸ ਦੀ ਹੋਰ ਅੱਗੇ ਹਾਜ਼ਰੀ... ਕੋਈ ਸਾਰਥਕ ਮੰਤਵ ਪੂਰਾ ਨਹੀਂ ਕਰੇਗਾ।'

ਪਰ ਜਦੋਂ ਗੱਲ ਇਹ ਵਰਣਨ ਕਰਨ ਤੇ ਆਈ ਕਿ ਕਿਵੇਂ ਮਿਸ਼ਰਾ ਨੇ ਜਾਂਚ ਨੂੰ ਇੱਕ ਤਮਾਸ਼ਾ ਬਣਾ ਕੇ ਰਖ ਦਿੱਤਾ ਹੈ, ਅਸੀਂ ਸਾਫ਼ ਸ਼ਬਦਾਂ ਦਾ ਇਸਤੇਮਾਲ ਕੀਤਾ :

? ਕਿਉਂਕਿ ਜਿਸ ਤਰੀਕੇ ਨਾਲ ਸਾਨੂੰ ਸਬੂਤਾਂ ਤੋਂ ਪਰੇ ਰਖਿਆ ਗਿਆ ਸੀ, ਅਸੀਂ ਕਿਹਾ ਅਗਲੇ ਮਹੀਨੇ ਅਸੀਂ ਆਪਣੀਆਂ ਦਲੀਲਾਂ ਪੇਸ਼ ਕਰਨ ਦੀ ਪੁਜ਼ੀਸ਼ਨ ਵਿੱਚ ਨਹੀਂ ਹਾਂ। 'ਸੀ. ਜੇ. ਸੀ. ਨੂੰ ਅਸਲ ਵਿੱਚ ਸਮਝ ਨਹੀਂ ਆ ਰਿਹਾ ਕਿ ਉਹ ਕਿਵੇਂ ਇਹ ਜ਼ਿੰਮੇਵਾਰੀ ਨਿਭਾ ਸਕਦੀ ਹੈ ਜਦੋਂ ਕਿ ਸੀ. ਜੇ. ਸੀ. ਨੂੰ ਜਾਂਚ ਦੇ ਸਾਰੇ ਅਹਿਮ ਖੇਤਰਾਂ ਦੇ ਅਮਲ ਤੇ ਸੰਚਾਲਣ 'ਚੋਂ ਬਾਹਰ ਰੱਖਿਆ ਜਾ ਰਿਹਾ ਹੈ।'

? 'ਅਸਲ ਵਿੱਚ, ਅਸੀਂ ਕਿਹਾ ਕਿ ਭਾਵੇਂ ਅਸੀਂ ਪੂਰੇ ਜੋਸ਼ ਨਾਲ ਜਾਂਚ ਵਿੱਚ ਹਿੱਸਾ ਲੈਣਾ ਸ਼ੁਰੂ ਕੀਤਾ ਸੀ ਅਤੇ ਇਸ ਦੇ ਵੱਖ ਵੱਖ ਪਹਿਲੂਆਂ ਵਿੱਚ ਪੂਰੀ ਸਹਾਇਤਾ ਦਿੱਤੀ ਸੀ, ਪਰ ਸਾਨੂੰ ਹੌਲੀ ਹੌਲੀ ਇਸ ਦੇ ਕਿਨਾਰੇ 'ਤੇ ਧੱਕ ਦਿੱਤਾ ਗਿਆ ਹੈ। ਤਿੰਨ-ਚੌਥਾਈ ਤੋਂ ਜ਼ਿਆਦਾ ਜਾਂਚ ਅਤੇ ਇਸ ਦੀ ਸਮੱਗਰੀ ਸਾਡੇ ਗਿਆਨ-ਖੇਤਰ ਤੇ ਪਹੁੰਚ ਤੋਂ ਬਾਹਰ ਹੈ।'

? 'ਬੁਨਿਆਦੀ ਸਮੱਗਰੀਆਂ ਨੂੰ ਇਕੱਠਾ ਕਰਨ ਦੀ ਸਮੁੱਚੀ ਪ੍ਰਕਿਰਿਆ ਨੂੰ ਗੁਪਤ ਰੱਖਿਆ ਗਿਆ ਹੈ। ਇਹ ਇੱਕ ਬੰਦ-ਕਮਰਾ ਜਾਂਚ ਵਿੱਚ ਇੱਕ ਹੋਰ ਬੰਦ-ਕਮਰਾ ਜਾਂਚ ਹੈ ਅਤੇ ਨਿਰਪੱਖਤਾ ਦੀ ਸ਼ਰਤ 'ਤੇ ਪੂਰੀ ਨਹੀਂ ਉੱਤਰਦੀ ਅਤੇ ਵਿਧਾਨ (ਕਮਿਸ਼ਨਜ਼ ਆਫ਼ ਇਨਕੁਆਇਰੀ ਐਕਟ) ਦੇ ਅਨੁਸਾਰ ਨਹੀਂ ਹੈ।'

? 'ਜਦੋਂ ਕਿ ਸਰਕਾਰੀ ਅਧਿਕਾਰੀ ਕਮਿਸ਼ਨ ਸਾਹਮਣੇ ਗਵਾਹੀ ਦੇ ਸਕਦੇ ਹਨ 'ਜਿਰਹਾ ਦੇ ਕਿਸੇ ਡਰ ਦੇ ਬਿਨਾਂ ਜਿਸ ਨੂੰ ਸੱਚ ਨਿਰਧਾਰਤ ਕਰਨ ਦਾ ਇੱਕ ਸ਼ਕਤੀਸ਼ਾਲੀ ਤੇ ਤਕੜਾ ਸੰਦ ਮੰਨਿਆ ਜਾਂਦਾ ਹੈ,' ਹਰ ਪੀੜਤ ਨੂੰ ਦਿੱਤੇ ਗਏ ਵਿਹਾਰ ਦੇ ਇਹ 'ਬਿਲਕੁਲ ਉਲਟ' ਸੀ ਜਿਹਨਾਂ ਤੇ ਚੰਗੀ ਤਰ੍ਹਾਂ ਨਾਲ ਜਿਰਹਾ ਕੀਤੀ ਗਈ ਸੀ। 'ਕਮਿਸ਼ਨ ਵੱਲੋਂ ਅਪਣਾਇਆ ਗਿਆ ਅਜੀਬ ਤਰੀਕਾ ਅਪਰਾਧੀਆਂ ਨੂੰ ਬਚਾਉਣ ਅਤੇ ਸਚਾਈ ਨੂੰ ਦਬਾਉਣ ਵਾਲਿਆਂ ਦੀ ਮਦਦ ਕਰਦਾ ਹੈ।'

? 'ਸੀ. ਜੇ. ਸੀ. ਸਤਿਕਾਰ ਨਾਲ ਅਰਜ਼ ਕਰਦੀ ਹੈ ਕਿ ਸਾਰੀ ਜਾਂਚ ਨੂੰ ਬੰਦ ਦਰਵਾਜ਼ਿਆਂ ਪਿਛੇ ਲਪੇਟ ਦੇਣਾ ਸੂਚਨਾ ਦੇ ਅਧਿਕਾਰ ਦੇ ਉਲਟ ਹੈ...ਅਤੇ ਖੁੱਲ੍ਹੀ ਸਰਕਾਰ ਦੇ ਸਿਧਾਂਤ ਦੇ ਵਿਰੁਧ ਹੈ, ਵਿਸ਼ੇਸ਼ ਤੌਰ ਤੇ ਇਹੋ ਜਿਹੇ ਪਬਲਿਕ ਮਹੱਤਵ ਦੇ ਮਾਮਲੇ ਵਿੱਚ।'

ਭਾਵੇਂ ਇਸ ਤਰ੍ਹਾਂ ਦਾ ਇੱਕ ਵਿਸਤਰਤ ਨੋਟ ਲਿੱਖਣ ਦੀ ਸਾਡੀ ਨੀਯਤ ਮਿਸ਼ਰਾ ਦੀ ਚਲਾਕੀਆਂ ਨੂੰ ਨੰਗਾ ਕਰਨਾ ਸੀ, ਅਸੀਂ ਇਸ ਨੂੰ ਇੱਕ ਦਮ ਪ੍ਰੈੱਸ ਨੂੰ ਨਾ ਦਿੱਤਾ, ਕਿਉਂਕਿ ਅਸੀਂ ਉਸ ਦੇ ਜਵਾਬ ਦਾ ਇੰਤਜ਼ਾਰ ਕਰਨਾ ਚਾਹੁੰਦੇ ਸੀ। ਸਾਨੂੰ ਬਹੁਤਾ ਇੰਤਜ਼ਾਰ ਨਾ ਕਰਨਾ ਪਿਆ ਕਿਉਂਕਿ ਮੈਨੂੰ ਮਿਸ਼ਰਾ ਦੇ ਦਫ਼ਤਰ 'ਚੋਂ ਅਗਲੀ ਸਵੇਰ ਹੀ ਫ਼ੋਨ ਆ ਗਿਆ, ਐਪਰਲ ਫੂਲਜ਼ ਡੇਅ ਨੂੰ। ਇਹ ਕਮਿਸ਼ਨ ਦੇ ਸਕੱਤਰ, ਆਰ. ਐੱਲ. ਗੁਪਤਾ ਦਾ ਫ਼ੋਨ ਸੀ ਜਿਸ ਨੇ ਕਿਹਾ ਕਿ ਜੱਜ ਮੈਨੂੰ ਜਲਦੀ ਮਿਲਣਾ ਚਾਹੁੰਦੇ ਹਨ।

ਮਿਸ਼ਰਾ ਦੇ ਚੈਂਬਰ ਵਿੱਚ ਮੇਰੀ ਤਕਰੀਬਨ ਦੋ ਘੰਟੇ ਭੇਂਟ ਵਾਰਤਾ ਹੋਈ। ਇਸ ਤੋਂ ਪਤਾ ਚਲਦਾ ਹੈ ਕਿ ਉਹ ਸਾਡੀ ਵਾਪਸੀ ਚਿੱਠੀ ਨਾਲ ਕਿੰਨਾ ਹਿੱਲ ਗਿਆ ਸੀ। ਚਿੱਠੀ ਵਾਪਸ ਲੈਣ ਲਈ ਉਸ ਨੇ ਮੁੜ ਮੁੜ ਕੇ ਜ਼ੋਰ ਪਾਇਆ। ਵਿਅੰਗ ਤਾਂ ਵੇਖੋ—ਉਹ ਜ਼ੋਰ ਪਾ ਰਿਹਾ ਸੀ ਕਿ ਅਸੀਂ ਅਪਣੀ ਵਾਪਸੀ ਚਿੱਠੀ ਵਾਪਸ ਲੈ ਲਈਏ। ਮੈਂ ਉਸ ਨੂੰ ਦੱਸਿਆ ਕਿ ਸੀ. ਜੇ. ਸੀ. ਦੇ ਮੈਂਬਰਾਂ ਦੀ ਹਦਾਇਤ ਬਿਨਾਂ ਮੈਂ ਕੁਝ ਨਹੀਂ ਕਰ ਸਕਦਾ। ਅਸੀਂ ਚਿੱਠੀ ਦਾ ਵਿਸ਼ਾਵਸਤੂ ਵੀ ਪੜ੍ਹਿਆ, ਖ਼ਾਸ ਕਰਕੇ ਓਹ ਮੁੱਦੇ ਜਿਹਨਾਂ ਤੇ ਸੀ. ਜੇ. ਸੀ. ਦਾ ਕਮਿਸ਼ਨ ਨਾਲ ਮਤਭੇਦ ਸੀ। ਪਰ ਮਿਸ਼ਰਾ, ਹਮੇਸ਼ਾਂ ਵਾਂਗ ਪਛਤਾਵੇ ਤੋਂ ਦੂਰ ਸੀ। ਉਸ ਨੇ ਇਨਕਾਰ ਕੀਤਾ ਕਿ ਉਸ ਦਾ ਗੁਪਤ ਭੇਦ ਰੱਖਣ ਦਾ ਫ਼ੈਸਲਾ ਅਪਰਾਧੀਆਂ ਦੇ ਹੱਕ ਵਿੱਚ ਜਾਂਦਾ ਸੀ ਅਤੇ ਪੀੜਤਾਂ ਦੇ ਵਿਰੁੱਧ। ਉਹ ਨੇਕ ਨਰਾਜ਼ਗੀ ਨਾਲ ਭਰਿਆ ਪਿਆ ਸੀ। ਉਸਨੇ ਸਾਡੇ 'ਤੇ ਇਲਜਾਮ ਲਗਾਇਆ ਕਿ ਅਸੀਂ ਗਵਾਹੀ ਦੇ ਆਖ਼ਰੀ ਸੈਸ਼ਨ ਵਿੱਚ ਉਸ ਨੂੰ ਨੀਵਾਂ ਵਿਖਾਉਣ ਲਈ ਇਹ ਕਰ ਰਹੇ ਸੀ ਅਤੇ ਉਸਨੂੰ ਕਿਸੇ

ਬਦਲਵੇਂ ਪ੍ਰਬੰਧ ਲਈ ਕੋਈ ਸਮਾਂ ਵੀ ਨਹੀਂ ਦੇ ਰਹੇ। ਮੈਂ ਵਾਅਦਾ ਕੀਤਾ ਕਿ ਮੈਂ ਉਸੇ ਸ਼ਾਮ ਸੀ. ਜੇ. ਸੀ. ਦੀ ਮੀਟਿੰਗ ਬੁਲਾਵਾਂਗਾ ਤੇ ਅਗਲੀ ਸਵੇਰ ਉਸ ਨੂੰ ਮਿਲਾਂਗਾ।

ਸੀ. ਜੇ. ਸੀ. ਨੇ ਵਾਪਸੀ ਬਾਰੇ ਆਪਣਾ ਮਨ ਬਦਲਣ ਦੀ ਕੋਈ ਵਜ੍ਹਾ ਮਹਿਸੂਸ ਨਾ ਕੀਤੀ। ਆਖ਼ਿਰ, ਮਿਸ਼ਰਾ ਆਪਣੇ ਸਟੈਂਡ 'ਤੇ ਅੜਿਆ ਰਿਹਾ ਕਿ ਉਹ ਸਾਨੂੰ ਸਰਕਾਰੀ ਦਸਤਾਵੇਜ਼ਾਂ ਤਕ ਪਹੁੰਚਣ ਜਾਂ ਸਰਕਾਰੀ ਅਧਿਕਾਰੀਆਂ 'ਤੇ ਜਿਰਹਾ ਕਰਨ ਦੀ ਆਗਿਆ ਨਹੀਂ ਦੇਵੇਗਾ। ਕਿਉਂਕਿ ਮਲਕ ਤੇ ਮੈਂ ਕਮਿਸ਼ਨ ਅੱਗੇ ਸਭ ਤੋਂ ਜ਼ਿਆਦਾ ਵਾਰੀ ਪੇਸ਼ ਹੋਏ ਸੀ, ਸੋਹਰਾਬਜੀ ਨੇ ਉਨ੍ਹਾਂ ਦੀ ਰਾਇ ਮੰਗੀ। ਮਲਕ ਨੇ ਜੋ ਕਿਹਾ ਉਹ ਅਸਲ ਵਿਚ ਸਾਡੇ ਸਾਰਿਆਂ ਦੀ ਹੀ ਦੁਬਿਧਾ ਸੀ। ਉਨ੍ਹਾਂ ਕਿਹਾ ਕਿ ਜੇ ਉਹ ਮਿਸ਼ਰਾ ਦੇ ਨੇਕ ਤੇ ਈਮਾਨਦਾਰ ਸ਼ਬਦਾਂ ਨੂੰ ਦੇਖਦਾ ਹੈ ਤਾਂ ਉਸ ਦੀ ਨੇਕਨੀਤੀ 'ਤੇ ਸ਼ੱਕ ਕਰਨ ਲਈ ਆਪਣੇ ਆਪ ਨੂੰ ਕਸੂਰਵਾਰ ਮਹਿਸੂਸ ਕਰਦਾ ਹੈ ਪਰ ਜਦੋਂ ਉਸ ਦੇ ਰਿਕਾਰਡ ਅਤੇ ਕਮਿਸ਼ਨ ਵੱਲੋਂ ਪਾਸ ਕੀਤੇ ਹੁਕਮਾਂ ਵੱਲ ਦੇਖਦਾ ਹੈ ਤਾਂ ਜੋ ਇਹ ਜੱਜ ਕਰ ਰਿਹਾ ਹੈ ਉਸ ਤੇ ਸ਼ੱਕ ਕਰਨ ਦੇ ਬਹੁਤ ਕਾਰਨ ਹਨ।

ਸਭ ਨੇ ਕਿਹਾ ਕਿ ਮਲਕ ਨੂੰ ਰਿਕਾਰਡਾਂ ਮਗਰ ਜਾਣਾ ਚਾਹੀਦਾ ਹੈ ਨਾ ਕਿ ਮਿਸ਼ਰਾ ਦੇ ਜ਼ਬਾਨੀ ਭਰੋਸਿਆਂ ਦੇ। ਇਸ ਅਨੁਸਾਰ, ਇਹ ਫ਼ੈਸਲਾ ਕੀਤਾ ਗਿਆ ਕਿ ਮੈਂ ਮਿਸ਼ਰਾ ਨੂੰ ਦੱਸ ਦਿਆਂ ਕਿ ਸੀ. ਜੇ. ਸੀ. ਦਾ ਨਿਰਣਾ ਅਟੱਲ ਹੈ। ਮੈਂ ਬੇਨਤੀ ਕੀਤੀ ਕਿ ਮੈਨੂੰ ਕੁਝ ਲਿਖਤੀ ਰੂਪ ਵਿੱਚ ਦਿੱਤਾ ਜਾਏ ਕਿਉਂਕਿ ਮੈਂ ਬਹੁਤ ਹੀ ਜੂਨੀਅਰ ਹਾਂ ਮਿਸ਼ਰਾ ਵੱਲੋਂ ਇੱਕ ਹੋਰ ਸੰਭਾਵੀ ਲੰਬੇ ਚੌੜੇ ਭਾਸ਼ਨ ਦਾ ਮੁਕਾਬਲਾ ਕਰਨ ਲਈ। ਇਸ ਲਈ, ਸੀਕਰੀ ਨੇ ਸੀ. ਜੇ. ਸੀ. ਦੇ ਵਾਪਸੀ ਦੇ ਫ਼ੈਸਲੇ ਦੀ ਪ੍ਰੋੜ੍ਹਤਾ ਕਰਦਿਆਂ ਇੱਕ ਛੋਟੀ ਜਿਹੀ ਚਿੱਠੀ ਲਿਖ ਦਿੱਤੀ। ਪਰ ਇਸ ਨੇ ਵੀ ਮਿਸ਼ਰਾ ਨੂੰ ਮੇਰੇ ਨਾਲ ਅਗਲੀ ਸਵੇਰ ਇੱਕ ਘੰਟਾ ਲੰਮੀ ਵਾਰਤਾਲਾਪ ਕਰਨ ਤੋਂ ਨਾ ਰੋਕਿਆ।

ਕਿਉਂਕਿ ਚਿੱਠੀ ਆਪਣੇ ਮੰਤਵ ਵਿੱਚ ਸਪੱਸ਼ਟ ਸੀ, ਮਿਸ਼ਰਾ ਨੇ ਆਪਣਾ ਰੌਂ ਨਾ ਬਦਲਿਆ। ਉਹ ਮੈਨੂੰ ਸੀ. ਜੇ. ਸੀ. ਨੂੰ ਛੱਡ ਦੇਣ ਅਤੇ ਕਮਿਸ਼ਨ ਅੱਗੇ ਨਿੱਜੀ ਹੈਸੀਅਤ ਵਿੱਚ ਪੇਸ਼ ਕਰਵਾਉਣਾ ਚਾਹੁੰਦਾ ਸੀ। ਮੈਨੂੰ ਆਪਣੇ ਪਾਸੇ ਵੱਲ ਲਿਜਾਣ ਦੀ ਕੋਸ਼ਿਸ਼ ਵਿੱਚ, ਉਸ ਨੇ ਪੀੜਤਾਂ ਦੇ ਹਿੱਤ ਲਈ ਕੀਤੇ ਮੇਰੇ ਸਾਰੇ ਕੰਮ ਦੀ ਸਿਫ਼ਤ ਕੀਤੀ। ਉਸਨੇ ਕਿਹਾ ਕਿ ਮੈਂ ਸ. ਜੇ. ਸੀ. ਦੇ ਵਾਪਸੀ ਫ਼ੈਸਲੇ ਵਿੱਚ 'ਰੁੜ ਕੇ' ਆਪਣੇ ਮੁਫ਼ਾਦ ਨੂੰ ਖ਼ਤਰੇ ਵਿੱਚ ਨਾ ਪਾਵਾਂ। ਮੈਂ ਉਸ ਨੂੰ ਦਸਿਆ ਕਿ ਮੈਂ ਬਹੁਤ ਹੱਦ ਤਕ ਇਸ ਫ਼ੈਸਲੇ ਦਾ ਜ਼ਿੰਮੇਵਾਰ ਹਾਂ। ਮੈਨੂੰ ਨਾਲ ਜੋੜਨ ਲਈ ਮਿਸ਼ਰਾ ਨੇ ਇੱਕ ਹੋਰ ਨਿਲੱਜ ਕੋਸਿਸ਼ ਕੀਤੀ। ਉਸਨੇ ਕਿਹਾ ਕਿ ਜੇ ਮੈਂ ਜਾਂਚ ਵਿੱਚ ਸ਼ਾਮਲ ਹੋਣ ਲਈ ਮਨ ਜਾਵਾਂ ਤਾਂ ਉਹ ਬਦਲੇ ਵਿੱਚ ਇਹ ਖ਼ਿਆਲ ਰੱਖੇਗਾ ਕਿ ਮੈਨੂੰ 'ਢੁਕਵੇਂ ਤਰੀਕੇ ਨਾਲ ਇਨਾਮ ਮਿਲਣ।' ਭਾਵੇਂ ਇਹ ਬਹੁਤ ਭਰਮਾਊ ਸੀ, ਪਰ ਮੈਂ ਇਸ ਪੇਸ਼ਕਸ਼ ਦਾ ਸ਼ਿਕਾਰ ਨਾ ਹੋਇਆ। ਮਿਸ਼ਰਾ ਨੇ ਆਪਣੀ ਰਿਪੋਰਟ ਵਿੱਚ ਸਾਡੀਆਂ ਦੋਹਾਂ ਮੀਟਿੰਗਾਂ ਦਾ ਵਰਣਨ ਕੀਤਾ ਹੈ, ਪਰ ਉਸ ਨੇ ਦੂਜੀ ਮੀਟਿੰਗ ਵਿਚ ਹੋਈਆਂ ਗੱਲਾਂ ਦਾ ਜ਼ਿਕਰ ਹੀ ਨਾ ਕੀਤਾ।

ਮਿਸ਼ਰਾ ਨਾਲ ਮੇਰੀ ਗੱਲ-ਬਾਤ ਦਾ ਖ਼ਾਤਮਾ ਇੱਕ ਦਮ ਹੋਇਆ। ਸਾਡੀ ਵਾਪਸੀ

ਪਿੱਛੋਂ ਹੋਏ ਗਵਾਹੀ ਸੈਸ਼ਨ ਦੌਰਾਨ ਮੈਂ ਬੈਕ-ਰੂਮ ਕੰਮ ਤਕ ਹੀ ਸੀਮਤ ਰਿਹਾ। ਮੇਰੇ ਦੋਸਤ, ਐੱਨ. ਐੱਸ. ਬਾਵਾ ਨੇ ਦਿੱਲੀ ਸਿੱਖ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਵਕੀਲ ਵੱਜੋਂ ਕਮਿਸ਼ਨ ਅੱਗੇ ਪੀੜਤਾਂ ਦੀ ਨੁਮਾਇੰਦਗੀ ਕਰਨ ਦੀ ਜ਼ਿੰਮੇਵਾਰੀ ਸੰਭਾਲ ਲਈ। ਉਸ ਨੂੰ ਇਸ ਤਰ੍ਹਾਂ ਕਰਨ ਲਈ ਕੋਈ ਮੁਸ਼ਕਲ ਨਾ ਆਈ ਕਿਉਂਕਿ ਚੀਜ਼ਾਂ ਉਦੋਂ ਤਕ ਇੱਕ ਪ੍ਰਣਾਲੀ ਵਿੱਚ ਪੈ ਚੁੱਕੀਆਂ ਹੋਈਆਂ ਸਨ। ਬਾਵਾ ਨੂੰ ਕੋਈ ਜਿਰਹਾ ਵੀ ਨਾ ਕਰਨੀ ਪਈ ਕਿਉਂਕਿ ਗਵਾਹ ਸਾਰੇ ਹੀ ਪੀੜਤ ਪੱਖੀ ਸਨ। ਜਿਰਹਾ ਕੇਵਲ ਯੂਨੀਅਨ ਗੌਰਮੈਂਟ, ਦਿੱਲੀ ਪ੍ਰਸ਼ਾਸਨ ਅਤੇ ਪੀੜਤ ਵਿਰੋਧੀ ਗਰੁੱਪਾਂ ਦੇ ਵਕੀਲ ਨੁਮਾਇੰਦਿਆਂ ਵੱਲੋਂ ਕੀਤੀ ਜਾਂਦੀ ਸੀ। ਕਿਉਂਕਿ ਸਾਡੇ ਵੱਲੋਂ ਭੇਜੇ ਗਏ ਗਵਾਹ ਅਸਲੀ ਸਨ, ਕੋਈ ਵੀ ਜਿਰਹਾ ਦੌਰਾਨ ਥਿੜਕਿਆ ਨਹੀਂ। ਐਨ ਉਸ ਵੇਲੇ ਜਦੋਂ ਸਾਡੇ ਵੱਲੋਂ ਸੈਸ਼ਨ ਤਸੱਲੀਬਖ਼ਸ਼ ਖ਼ਾਤਮੇ ਵੱਲ ਆ ਰਿਹਾ ਜਾਪਦਾ ਸੀ, ਲਾਲਾ ਰਾਮ ਗੁਪਤਾ, ਹਿੰਦੂ ਮੂਲਵਾਦੀ ਨਾਗਰਿਕ ਸੁਰੱਖਸ਼ਾ ਸੰਮਤੀ (ਆਰੀਆ ਸਮਾਜ) ਦੀ ਨੁਮਾਇੰਦਗੀ ਕਰਦਾ ਇੱਕ ਸੀਨੀਅਰ ਐਡਵੋਕੇਟ, ਆਖ਼ਰੀ ਦਿਨ, 4 ਅਪਰੈਲ ਨੂੰ ਉਠ ਖੜ੍ਹਾ ਹੋਇਆ, ਅਤੇ ਉਸਨੇ ਇੱਕ ਹੋਰ ਸੈਸ਼ਨ ਦੀ ਮੰਗ ਕੀਤੀ ਤਾਂ ਜੋ ਉਹ ਵੀ ਆਪਣੇ ਗਵਾਹ ਪੇਸ਼ ਕਰ ਸਕੇ।

ਉਸ ਸੰਦਰਭ ਵਿੱਚ, ਜਿਸ ਵਿੱਚ ਪਹਿਲੇ ਸੈਸ਼ਨ ਵਿੱਚ ਪੀੜਤ ਵਿਰੋਧੀ ਸ਼ਾਮਲ ਹੋਏ ਗਵਾਹਾਂ ਦੀ ਬੜੀ ਬੁਰੀ ਅਸਫਲਤਾ ਪਿੱਛੋਂ ਮਿਸ਼ਰਾ ਕਮਿਸ਼ਨ ਨੇ ਪੀੜਤ ਵਿਰੋਧੀ ਹਲਫ਼ਨਾਮੇ ਵਿਚਾਰਨੇ ਰੋਕ ਦਿੱਤੇ ਸਨ, ਆਖ਼ਰੀ ਸੈਸ਼ਨ ਦੇ ਆਖ਼ਰੀ ਦਿਨ ਉਹਨਾਂ ਗਵਾਹਾਂ ਨੂੰ ਪਿਛਲੇ ਦਰਵਾਜ਼ੇ ਰਾਹੀਂ ਜਾਂਚ ਵਿੱਚ ਲਿਆਉਣ ਦੀ ਇਸ ਕੋਸ਼ਿਸ਼ ਨੂੰ ਉਸ ਨੂੰ ਸਿੱਧਾ ਹੀ ਨਾਮਨਜ਼ੂਰ ਕਰ ਦੇਣਾ ਚਾਹੀਦਾ ਸੀ। ਪਰ ਅਸੀਂ ਹੈਰਾਨ ਹੋਏ ਕਿ ਮਿਸ਼ਰਾ ਨੇ ਯਕਲਖ਼ਤ ਹਾਂ ਕਹਿ ਦਿੱਤੀ, ਬਾਵਜੂਦ ਇਸ ਦੇ ਕਿ ਸਿਰਫ਼ ਗੁਪਤਾ ਦੀ ਬੇਨਤੀ ਨੂੰ ਮੌਕਾ ਦੇਣ ਲਈ ਇੱਕ ਹੋਰ ਸੈਸ਼ਨ ਕਰਨਾ ਪੈਣਾ ਸੀ। ਜਾਂਚ ਦੇ ਪ੍ਰੋਗਰਾਮ ਵਿੱਚ ਏਡੀ ਵੱਡੀ ਤਬਦੀਲੀ ਕਰਨ ਲਈ ਮਿਸ਼ਰਾ ਦੀ ਤਿਆਰ-ਬਰ-ਤਿਆਰ ਰਜ਼ਾਮੰਦੀ ਨੇ ਸਾਨੂੰ ਇਹ ਪ੍ਰਭਾਵ ਦਿੱਤਾ ਕਿ ਗੁਪਤਾ ਦਾ ਬਹਾਨਾ ਪਹਿਲਾਂ ਹੀ ਮਿਥਿਆ ਹੋਇਆ ਸੀ, ਵਿਸ਼ੇਸ਼ ਤੌਰ ਤੇ ਕਿਉਂਕਿ ਜੱਜ ਨੇ ਆਪਣੇ ਪਹਿਲੇ ਫ਼ੈਸਲੇ ਨੂੰ ਪਲਟਣ ਦੀ ਕੋਈ ਸਫ਼ਾਈ ਨਾ ਦਿੱਤੀ। ਇਹ ਫ਼ੈਸਲਾ ਸੀ ਕਿ ਪੀੜਤ ਵਿਰੋਧੀ ਹਲਫ਼ਨਾਮੇ ਬਿਲਕੁਲ ਹੀ ਨਹੀਂ ਵਿਚਾਰੇ ਜਾਣਗੇ। ਇਸ ਨੂੰ ਨਾ ਸਿਰਫ਼ ਬਦਲ ਦਿੱਤਾ ਗਿਆ ਸਗੋਂ ਬਦਲਣ ਦੀ ਕੋਈ ਵਜਹ ਵੀ ਨਹੀਂ ਦਿੱਤੀ ਗਈ।

ਇਹਨਾਂ ਹਾਲਾਤਾਂ ਵਿੱਚ, ਪੀੜਤ ਵਿਰੋਧੀ ਗਵਾਹਾਂ ਦੇ ਬਿਆਨ ਦਰਜ ਕਰਨ ਲਈ ਕਮਿਸ਼ਨ ਨੇ ਅਪਰੈਲ ਦੇ ਆਖ਼ਰੀ ਹਫਤੇ ਗਵਾਹੀ ਦਾ ਇੱਕ ਹੋਰ ਸੈਸ਼ਨ ਆਯੋਜਿਤ ਕੀਤਾ। ਪੀੜਤਾਂ ਦੇ ਪਾਸਿਉਂ ਇਸ ਨੇ ਸਾਡੇ ਲਈ ਇੱਕ ਅਮਲੀ ਸਮੱਸਿਆ ਪੈਦਾ ਕਰ ਦਿੱਤੀ। ਉਹਨਾਂ ਪੀੜਤ ਵਿਰੋਧੀ ਗਵਾਹਾਂ 'ਤੇ ਜਿਰਹਾ ਕਰਨ ਲਈ ਸਾਨੂੰ ਇੱਕ ਨਵੇਂ ਸੀਨੀਅਰ ਐਡਵੋਕੇਟ ਨੂੰ ਭਾਲਣ ਦੀ ਲੋੜ ਪੈ ਗਈ। ਸਾਡੇ ਪਹਿਲੇ ਵਕੀਲ ਐੱਸ. ਸੀ. ਮਲਕ ਨੇ ਗਵਾਹੀ ਦੇ ਪਹਿਲੇ ਸੈਸ਼ਨ ਵਿੱਚ ਸੀ. ਜੇ. ਸੀ. ਵੱਲੋਂ ਜਿਰਹਾ ਕੀਤੀ ਸੀ, ਪਰ ਹੁਣ ਸੀ. ਜੇ. ਸੀ. ਬਾਹਰ ਨਿਕਲ ਚੁੱਕਿਆ ਸੀ, ਅਤੇ ਕਿਸੇ ਦੂਸਰੀ ਪਾਰਟੀ ਵਾਸਤੇ ਪੇਸ਼

ਨਹੀਂ ਸੀ ਹੋ ਸਕਦਾ। ਇਹਨਾਂ ਹਾਲਾਤਾਂ ਵਿੱਚ, ਇੱਕ ਹੋਰ ਐਡਵੋਕੇਟ ਲੱਭਣਾ ਆਸਾਨ ਨਹੀਂ ਸੀ ਜਿਹੜਾ ਮਲਕ ਦੀ ਪ੍ਰਤੀਬੱਧਤਾ ਤੇ ਉਸ ਦੀ ਜਿਰਹਾ ਕਲਾ ਦੀ ਮੁਹਾਰਤ ਦੇ ਹਾਣ ਦਾ ਹੁੰਦਾ। ਬਹੁਤ ਜ਼ਿਆਦਾ ਭਾਲ ਪਿੱਛੋਂ, ਅਸੀਂ ਦੂਰ ਕਾਨ੍ਹਪੁਰ ਤੋਂ ਇੱਕ ਯੋਗ ਵਕੀਲ, ਐੱਸ. ਐੱਚ. ਨਿਆਜ਼ੀ ਲੱਭ ਲਿਆ, ਜਿਸ ਨੂੰ ਅਕਾਲੀ ਦਲ ਵੱਲੋਂ ਪੇਸ਼ ਹੋਣ ਲਈ ਨਿਯੁਕਤ ਕੀਤਾ ਗਿਆ ਸੀ। ਕਿਉਂਕਿ ਨਿਆਜ਼ੀ ਮਿਸ਼ਰਾ ਕਮਿਸ਼ਨ ਅੱਗੇ ਕਾਨ੍ਹਪੁਰ ਵਿਚ ਹੋਈ ਗੜਬੜ ਦੇ ਪ੍ਰਸੰਗ ਵਿੱਚ ਪਹਿਲਾਂ ਹੀ ਪੇਸ਼ ਹੋ ਚੁੱਕਾ ਸੀ, ਉਹ ਮੁੱਦੇ ਤੋਂ ਚੰਗਾ ਜਾਣੂੰ ਸੀ।

ਇਸ ਦੋ ਦਿਨਾਂ ਦੇ ਸੈਸ਼ਨ ਵਿਚ ਮਿਸ਼ਰਾ ਦੇ ਜਾਂਚ ਕਰਨ ਦੇ ਲੁਕਵੇਂ ਤਰੀਕੇ ਕਰਕੇ ਸਾਨੂੰ ਇੱਕ ਹੋਰ ਵੱਡੀ ਸਮੱਸਿਆ ਨਾਲ ਨਿਬੜਣਾ ਪੈ ਗਿਆ। ਭਾਵੇਂ ਗਵਾਹ ਪੀੜਤਾਂ ਦੇ ਖ਼ਿਲਾਫ਼ ਗਵਾਹੀ ਦੇ ਰਹੇ ਸਨ, ਜਾਹਿਰਾ ਤੌਰ 'ਤੇ ਦੋਸ਼ੀਆਂ ਵੱਲੋਂ ਉਹਨਾਂ ਨੂੰ ਕੋਈ ਡਰਾਵਾ ਨਹੀਂ ਸੀ, ਪਰ ਕਮਿਸ਼ਨ ਨੇ ਗਵਾਹੀ ਦੇਣ ਤੋਂ ਇੱਕ ਦਿਨ ਪਹਿਲਾਂ ਕੇਵਲ ਸ਼ਾਮ ਨੂੰ ਸਾਨੂੰ ਹਲਫ਼ਨਾਮੇ ਦੇਣ ਦੀ ਜ਼ਿਦ ਕੀਤੀ। ਦੋਵੇਂ ਦਿਨ, ਕਮਿਸ਼ਨ ਨੇ ਸ਼ਾਮ 5.00 ਵਜੇ ਦੇ ਕਰੀਬ ਸਾਨੂੰ ਹਲਫ਼ਨਾਮੇ ਦਿੱਤੇ। ਇੱਕ ਘੰਟੇ ਦੇ ਅੰਦਰ ਅੰਦਰ ਅਸੀਂ ਦੋ ਟੀਮਾਂ ਨੂੰ ਦੂਰ ਦੁਰਾਡੀਆਂ ਵੱਸੋਂ ਦੇ ਸਰਵੇਖਣ ਕਰਨ ਲਈ ਦੌੜਾਇਆ ਜਿੱਥੇ ਗਵਾਹ ਰਹਿੰਦੇ ਸਨ। ਇੱਕ ਟੀਮ ਜਤਿੰਦਰ ਪਾਲ ਕੌਰ ਅਤੇ ਦੂਜੀ ਗੁਰਵਿੰਦਰ ਪਾਲ ਸਿੰਘ ਦੀ ਅਗਵਾਈ ਵਿੱਚ ਸੀ। ਉਹਨਾਂ ਵਿੱਚੋਂ, 25 ਸਾਲ ਦੀ ਜਤਿੰਦਰ ਨੇ ਜ਼ਿਆਦਾ ਹਾਸਲ ਕੀਤਾ ਕਿਉਂਕਿ ਔਰਤ ਹੋਣ ਦੇ ਨਾਤੇ ਉਹ ਉਹਨਾਂ ਫ਼ਿਰਕੂ ਸੰਵੇਦਨਸ਼ੀਲ ਇਲਾਕਿਆਂ ਵਿੱਚ ਬਿਨਾ ਸ਼ੰਕੇ ਉਤਪੰਨ ਕੀਤੇ ਸਰਵੇਖਣ ਕਰ ਸਕਦੀ ਸੀ। ਉਸ ਨੂੰ ਇੱਕ ਚਪੜਾਸੀ ਦੇ ਨਾਲ ਦੇਰ ਰਾਤ ਤਕ ਆਟੋਰਿਕਸ਼ੇ ਵਿੱਚ ਫਿਰਨਾ ਪੈਂਦਾ ਸੀ। ਦੋਵੇਂ ਟੀਮਾਂ ਤਕਰੀਬਨ ਅੱਧੀ ਰਾਤ ਨੂੰ ਵਾਪਸ ਆਉਂਦੀਆਂ ਹੁੰਦੀਆਂ ਸਨ, ਅਤੇ ਕੁਵੇਲੇ ਉਸ ਘੜੀ ਮੈਨੂੰ ਸੰਖੇਪ ਵਿੱਚ ਨੋਟਸ ਤੇ ਨਕਸ਼ੇ ਦੇਂਦੀਆਂ ਹੁੰਦੀਆਂ ਸਨ। ਅਗਲੀ ਸਵੇਰ, ਮੈਂ ਨਿਆਜ਼ੀ ਨੂੰ ਉਸ ਦੀ ਭੈਣ ਦੇ ਘਰ ਪੰਚਸ਼ੀਲ ਪਾਰਕ ਵਿਖੇ ਮਿਲਦਾ ਹੁੰਦਾ ਸੀ। ਉਸ ਨੂੰ ਮੁੜ ਸਭ ਕੁਝ ਦੱਸਣ ਦੇ ਨਾਲ, ਮੈਂ ਨਿਆਜ਼ੀ ਨੂੰ ਹਿੰਸਾ ਦੀ ਹੱਦ ਤੇ ਕਿਸਮ ਵਿਖਾਉਣ ਲਈ ਵੱਖ-ਵੱਖ ਵੱਸੋਂ ਦੇ ਨਕਸ਼ੇ ਦੇਂਦਾ, ਜਿੱਥੇ ਹਿੰਸਾ ਵਾਪਰੀ ਸੀ ਅਤੇ ਜਿੱਥੇ ਉਹ ਹਲਫ਼ਨਾਮੇ ਕਹਿੰਦੇ ਹਨ ਕਿ ਕੋਈ ਬਹੁਤਾ ਕੁਝ ਨਹੀਂ ਵਾਪਰਿਆ ਸੀ।

ਤਕਰੀਬਨ ਤੀਹ ਪੀੜਤ ਵਿਰੋਧੀ ਗਵਾਹਾਂ ਨੇ ਦੋ ਦਿਨਾਂ ਵਿੱਚ ਗਵਾਹੀ ਦੇਣੀ ਸੀ। ਉਹਨਾਂ 'ਚੋਂ ਸਾਰੇ ਹੀ ਪਹੁੰਚ ਗਏ, ਪਹਿਲੇ ਸੈਸ਼ਨ ਦੇ ਉਲਟ, ਜਦੋਂ ਸੱਠਾਂ ਪੀੜਤ ਵਿਰੋਧੀ ਗਵਾਹਾਂ 'ਚੋਂ ਕੇਵਲ ਤਿੰਨ ਹੀ ਪਹੁੰਚੇ ਸਨ। ਨਿਆਜ਼ੀ ਉਹਨਾਂ ਦੇ ਦਾਅਵਿਆਂ, ਕਿ ਕਾਂਗਰਸ ਲੀਡਰਾਂ ਨੇ ਦੰਗੇ ਸ਼ਾਂਤ ਕੀਤੇ ਸਨ ਤੇ ਸਿੱਖਾਂ ਨੂੰ ਬਚਾਇਆ ਸੀ, ਵਿੱਚ ਸੁਰਾਖ਼ ਕਰਨ ਵਿੱਚ ਕਾਮਯਾਬ ਰਿਹਾ ਸੀ। ਪਰ, ਉਹ ਉਹਨਾਂ ਵਿੱਚੋਂ ਇੱਕ, ਬਲਵਿੰਦਰ ਸਿੰਘ, ਦੇ ਹਲਫ਼ਨਾਮੇ ਦਾ ਹਵਾਲਾ ਦੇਣ ਤੋਂ ਮਿਸ਼ਰਾ ਨੂੰ ਰੋਕ ਨਾ ਸਕਿਆ। ਇਸ ਵਿੱਚ ਕਾਂਗਰਸ ਲੀਡਰ, ਐੱਚ. ਕੇ. ਐੱਲ. ਭਗਤ ਨੂੰ ਕਤਲੇ-ਆਮ ਸੰਗਠਤ ਕਰਨ ਦੇ ਦੋਸ਼ ਤੋਂ ਮੁਕਤ ਕੀਤਾ ਗਿਆ ਸੀ।

ਅਗਸਤ 1986 ਵਿੱਚ ਪੇਸ਼ ਕੀਤੀ ਆਪਣੀ ਰਿਪੋਰਟ ਵਿੱਚ, ਮਿਸ਼ਰਾ ਨੇ ਦਰਜ ਕੀਤਾ ਕਿ ਸੈਂਕੜੇ ਹਲਫ਼ਨਾਮਿਆਂ 'ਤੇ 'ਬਹੁਤਾ ਭਰੋਸਾ ਨਹੀਂ ਕੀਤਾ ਜਾ ਸਕਦਾ' ਜਿਹੜੇ ਭਗਤ ਦੇ ਹੱਕ ਵਿੱਚ ਦਰਜ ਕੀਤੇ ਗਏ ਸਨ। ਉਸੇ ਸਾਹੇ, ਉਸ ਨੇ ਬਲਵਿੰਦਰ ਸਿੰਘ ਦੇ ਹਲਫ਼ਨਾਮੇ 'ਤੇ ਭਰੋਸਾ ਕਰਨਾ ਚੁਣ ਲਿਆ, ਬਿਨਾ ਕੋਈ ਵਜਹ ਦਿੰਦਿਆਂ। ਨਿਆਜ਼ੀ ਵੱਲੋਂ ਉਸ 'ਤੇ ਜਿਰਹਾ ਕਰਨ ਦੌਰਾਨ, ਬਲਵਿੰਦਰ ਸਿੰਘ, ਜਿਹੜਾ ਇੱਕ ਪੂਰਬੀ ਦਿੱਲੀ ਦਾ ਜਮਨਾ ਪਾਰ ਏਕਤਾ ਫੋਰਮ ਨਾਮਕ ਸੰਗਠਨ ਦਾ ਪ੍ਰਧਾਨ ਸੀ, ਨੇ ਇਨਕਾਰ ਕੀਤਾ ਕਿ ਉਸ ਦਾ ਕੋਈ ਸਿਆਸੀ ਸਬੰਧ ਹੈ। 'ਮੇਰੀ ਕਾਂਗਰਸ (ਆਈ) ਨਾਲ ਕੋਈ ਲਗਾਓ ਨਹੀਂ ਹੈ,' ਉਸ ਨੇ ਦਾਅਵਾ ਕੀਤਾ। ਪਰ ਮਿਸ਼ਰਾ ਦੀ ਪੜਤਾਲ ਦੇ ਦੋ ਸਾਲ ਪਿੱਛੋਂ ਰਾਜ਼ ਖੁੱਲ੍ਹ ਗਿਆ। 1989 ਦੀ ਅਗਲੀ ਲੋਕ ਸਭਾ ਚੋਣ ਦੀ ਦੌੜ ਵਿੱਚ, ਬਲਵਿੰਦਰ ਸਿੰਘ ਨੇ ਭਗਤ ਨੂੰ ਇੱਕ ਸਰੋਪਾ ਭੇਟ ਕਰਕੇ ਹਲਚਲ ਮਚਾ ਦਿੱਤੀ। ਉਸੇ ਸਮੇਂ ਦੇ ਅੱਗੇ ਪਿੱਛੇ, ਪ੍ਰਾਈਮ ਮਨਿਸਟਰ ਰਾਜੀਵ ਗਾਂਧੀ ਨੇ ਪ੍ਰੋੜ੍ਹਤਾ ਕਰਦਿਆਂ ਇੱਕ ਬਿਆਨ ਦਿੱਤਾ ਕਿ ਦਿੱਲੀ ਦੇ ਸੀਨੀਅਰ ਕਾਂਗਰਸ ਲੀਡਰ, ਸਮੇਤ ਭਗਤ, ਕਤਲਾਮ ਵਿੱਚ ਸ਼ਾਮਲ ਨਹੀਂ ਸਨ ਹੋ ਸਕਦੇ, ਕਿਉਂਕਿ ਇੰਦਰਾ ਗਾਂਧੀ ਦੇ ਕਤਲ ਪਿੱਛੋਂ ਉਹ '48 ਤੋਂ 72 ਘੰਟੇ ਤਕ' ਮੇਰੇ ਨਾਲ ਸਨ। ਬਲਵਿੰਦਰ ਦਾ ਪੁੱਤਰ, ਅਰਵਿੰਦਰ ਸਿੰਘ ਲਵਲੀ, ਅੱਜ ਸ਼ੀਲਾ ਦੀਕਸ਼ਤ ਦੀ ਅਗਵਾਈ ਵਾਲੀ ਦਿੱਲੀ ਸਰਕਾਰ ਵਿੱਚ ਇੱਕ ਕਾਂਗਰਸ ਮਨਿਸਟਰ ਹੈ।

ਮਿਸ਼ਰਾ ਵੱਲੋਂ ਪੇਸ਼ ਕੀਤੀ ਗਈ ਵੱਡੀ ਤਸਵੀਰ ਇਹ ਸੀ ਕਿ ਨਾ ਕਾਂਗਰਸ ਪਾਰਟੀ ਤੇ ਨਾ ਹੀ ਇਸ ਦੇ ਲੀਡਰ ਕਤਲੇ-ਆਮ ਸੰਗਠਤ ਕਰਨ ਵਿੱਚ ਸ਼ਾਮਲ ਸਨ। ਇਹ ਤਾਂ ਸਗੋਂ ਗੁੰਮਨਾਮ 'ਐਂਟੀ-ਸੋਸ਼ਲ ਅਨਸਰ' ਅਤੇ ਕੁਝ ਕਾਂਗਰਸ 'ਵਰਕਰਾਂ' ਦੀ ਮਿਲੀ-ਭੁਗਤ ਦੀ ਕਰਤੂਤ ਸੀ, ਜਿਹਨਾਂ ਨੇ ਆਪਣੇ ਆਪ ਹੀ ਕਾਰਵਾਈ ਕੀਤੀ ਜਾਪਦੀ ਹੈ। ਥੋੜ੍ਹੀ ਮੂੰਹ ਰੱਖਣੀ ਇਹ ਸੀ ਕਿ ਮਿਸ਼ਰਾ ਨੇ ਮੰਨਿਆ ਕਿ ਕੋਤਾਹੀਆਂ ਤੇ ਕਾਰਵਾਈਆਂ ਦੀਆਂ ਗ਼ਲਤੀਆਂ ਦੀ ਪੁਲਿਸ ਜਵਾਬਦੇਹ ਸੀ, ਪਰ ਸਿਆਸੀ ਮਿਲੀ-ਭੁਗਤ ਨੂੰ ਢੱਕਣ ਦੀਆਂ ਉਸ ਦੀਆਂ ਸਾਰੀਆਂ ਕੋਸ਼ਿਸ਼ਾਂ ਦਾ ਸਿੱਟਾ ਸੀ ਕਿ ਕੋਈ ਵਿਅਕਤੀ, ਭਾਵੇਂ ਪੁਲਿਸ ਜਾਂ ਰੂਲਿੰਗ ਪਾਰਟੀ, ਇਸ ਕਤਲੇ-ਆਮ ਵਿੱਚ ਉਸ ਦੀ ਮਿਲੀਭੁਗਤ ਦਾ ਅਪਰਾਧੀ ਨਹੀਂ ਠਹਿਰਾਇਆ ਜਾ ਸਕਿਆ। ਏਥੋਂ ਤਕ ਕਿ ਜਿਸ ਤਰ੍ਹਾਂ ਉਸ ਦੱਸਿਆ ਹੈ ਕਿ ਉਹ ਕਿਸੇ ਅਪਰਾਧੀ ਨੂੰ ਦੋਸ਼ੀ ਨਹੀਂ ਠਹਿਰਾ ਸਕਿਆ, ਜਸਟਿਸ ਮਿਸ਼ਰਾ ਨੇ ਆਪਣੇ ਰਾਹ ਤੋਂ ਲਾਂਭੇ ਜਾਂਦਿਆਂ ਭਗਤ ਤੇ ਰਾਜੀਵ ਗਾਂਧੀ ਨੂੰ ਦੋਸ਼ ਮੁਕਤ ਕੀਤਾ।

ਇਸ ਸਾਰੇ ਵਿੱਚ, ਮਿਸ਼ਰਾ ਨੇ ਸੀ. ਜੇ. ਸੀ. ਦੀ ਵਾਪਸੀ ਬਾਰੇ ਘੱਟ ਤੋਂ ਘੱਟ ਸ਼ਬਦਾਂ ਦੀ ਵਰਤੋਂ ਕੀਤੀ, ਜਦ ਕਿ ਆਪਣੀ ਰਿਪੋਰਟ ਵਿੱਚ ਇਹ ਮੰਨਿਆ ਕਿ ਇਸ ਦੀ ਵਾਪਸੀ ਨੇ 'ਕਮਿਸ਼ਨ ਦੇ ਕੰਮ ਕਰਨ ਵਿੱਚ ਕੁਝ ਮਾਤਰਾ ਪਰੇਸ਼ਾਨੀ' ਪੈਦਾ ਕੀਤੀ, ਮਿਸ਼ਰਾ ਨੇ ਆਪਣੀ 'ਸੀ. ਜੇ. ਸੀ. ਦੇ ਕਾਰਵਾਈ 'ਚੋਂ ਬਾਹਰ ਨਿਕਲਣ 'ਤੇ ਨਾਰਾਜ਼ਗੀ' ਜ਼ਾਹਰ ਕੀਤੀ। ਪਰ ਮਿਸ਼ਰਾ ਨੇ ਸਾਡੀ ਮਿਤੀ 31 ਮਾਰਚ 1986 ਵਾਲੀ ਅਠਾਰਾਂ-ਸਫ਼ਾ ਵਾਪਸੀ ਚਿੱਠੀ ਵਿੱਚੋਂ ਇੱਕ ਵੀ ਸਤਰ ਦਾ ਹਵਾਲਾ ਦੇਣ ਦੀ ਕਿਰਪਾ ਨਹੀਂ ਕੀਤੀ। ਮਿਸ਼ਰਾ ਰਿਪੋਰਟ ਨੇ ਸਿਰਫ਼ ਕਿਹਾ ਕਿ ਸਾਡੀ ਵਾਪਸੀ ਚਿੱਠੀ ਵਿੱਚ ਦੱਸੇ ਗਏ ਬਹੁਤੇ

ਤੱਥ 'ਜਾਂ ਤਾਂ ਅਸੰਗਤ ਸਨ ਜਾਂ ਬਿਨਾਂ ਅਧਾਰ ਦੇ ਮਾਣਤਾਵਾਂ ਸਨ।' ਉਧਰ, ਮਿਸ਼ਰਾ ਨੇ ਮੇਰੀ ਦੂਜੀ ਚਿੱਠੀ ਨੂੰ ਤਾਂ ਰਿਪੋਰਟ ਵਿਚ ਜੋੜ ਲਿਆ ਜਿਹੜੀ ਮੈਂ ਉਸ ਨੂੰ ਦੋ ਦਿਨ ਪਿੱਛੋਂ ਆਪਣੇ ਚੇਅਰਮੈਨ, ਜਸਟਿਸ ਐੱਸ. ਐੱਮ. ਸੀਕਰੀ ਵੱਲੋਂ ਲਿਆ ਕੇ ਦਿੱਤੀ ਸੀ। ਇਸ ਵਿਚ ਲਿਖਿਆ ਸੀ ਕਿ ਸੀ. ਜੇ. ਸੀ. ਕਮਿਸ਼ਨ ਦੀਆਂ ਕਾਰਵਾਈਆਂ 'ਚੋਂ ਬਾਹਰ ਨਿਕਲਣ ਲਈ ਭੇਜੀ ਚਿੱਠੀ ਸਬੰਧੀ 'ਅਫ਼ਸੋਸ ਨਾਲ ਆਪਣੇ ਪਹਿਲੇ ਫ਼ੈਸਲੇ ਨੂੰ ਬਦਲਣ ਵਾਸਤੇ ਆਪਣੇ ਆਪ ਨੂੰ ਅਯੋਗ ਮਹਿਸੂਸ ਕਰਦਾ ਹੈ।' 2 ਅਪਰੈਲ 1986 ਵਾਲੀ ਇੱਕ-ਵਰਕੀ ਚਿੱਠੀ ਨੇ ਉਸ ਦਾ ਜ਼ਿਆਦਾ ਧਿਆਨ ਖਿੱਚਿਆ ਕਿਉਂਕਿ ਇਸ ਵਿਚ ਲਿਖਿਆ ਸੀ ਕਿ 'ਸਾਡੀ ਵਾਪਸੀ' ਦਾ ਮਤਲਬ ਤੁਹਾਡੇ ਵਿੱਚ (ਇਨ ਯੂਅਰ ਲਾਰਡਸ਼ਿਪ) ਨਿੱਜੀ ਅਵਿਸ਼ਵਾਸ ਜਾਂ ਕਮਿਸ਼ਨ ਲਈ ਨਿਰਾਦਰ ਨਹੀਂ।' ਭਾਵੇਂ ਇਹ ਨਿਰੋਲ ਇੱਕ ਸੇਵਾ-ਮੁਕਤ ਚੀਫ਼ ਜਸਟਿਸ ਵੱਲੋਂ ਇੱਕ ਮੌਜੂਦਾ ਜੱਜ ਲਈ ਮਹਿਜ਼ ਸ਼ਿਸ਼ਟਤਾ ਦਾ ਪ੍ਰਗਟਾਵਾ ਸੀ, ਮਿਸ਼ਰਾ ਨੇ 2 ਅਪਰੈਲ ਵਾਲੀ ਚਿੱਠੀ ਸਾਰੀ ਦੀ ਸਾਰੀ ਮੁੜ ਛਾਪ ਦਿੱਤੀ, ਉਹ ਵੀ, ਇੱਕ ਵਾਰੀ ਨਹੀਂ ਪਰੰਤੂ ਦੋ ਵਾਰੀ (ਪਹਿਲੀ ਵਾਰੀ ਰਿਪੋਰਟ ਦੇ ਮੇਨ ਸਰੂਪ ਵਿੱਚ, ਅਤੇ ਦੂਜੀ ਵਾਰੀ, ਬਤੌਰ ਪਹਿਲੇ ਹੀ ਅਨੈਕਸਚਰ ਦੇ)। ਵਾਪਸੀ ਦੀ ਸਾਡੀ ਮੁੱਖ ਚਿੱਠੀ ਦਾ ਵਿਸ਼ਾ-ਵਸਤੂ ਦਬਾਉਂਦੇ ਹੋਏ, ਮਿਸ਼ਰਾ ਨੇ ਆਪਣੀ ਇੱਜ਼ਤ ਨੂੰ ਬਚਾਉਣ ਵਾਸਤੇ ਉਸ ਚਿੱਠੀ ਨੂੰ ਘੁੱਟ ਕੇ ਫੜੀ ਰੱਖਿਆ ਜਿਹੜੀ ਅੰਤਕਾ ਤੋਂ ਵੱਧ ਕੁਝ ਨਹੀਂ ਸੀ। ਮਿਸ਼ਰਾ ਦੇ ਹਮਲਿਆਂ ਦਾ ਸਾਹਮਣਾ ਕਰਨ ਵਿਚ ਮੇਰੀ ਸਹਾਇਤਾ ਕਰਨ ਲਈ ਜਸਟਿਸ ਸੀਕਰੀ ਨੇ 2 ਅਪਰੈਲ ਦੀ ਚਿੱਠੀ ਮੇਰੇ ਕਹਿਣ ਤੇ ਲਿਖੀ ਸੀ ਪਰ ਮਿਸ਼ਰਾ ਨੇ ਇਸ ਸ਼ਿਸ਼ਟਾਚਾਰ ਦੇ ਪ੍ਰਗਟਾਵੇ ਨੂੰ ਇੱਕ ਪ੍ਰਮਾਣ-ਪੱਤਰ ਦੇ ਤੌਰ 'ਤੇ ਵਰਤ ਲਿਆ। ਇਸ ਲਈ ਸ਼ਾਇਦ ਉਸ ਨੂੰ ਇਹ ਮੌਕਾ ਉਪਲਬਧ ਕਰਾਉਣ ਦਾ ਕਸੂਰ ਮੈਨੂੰ ਆਪਣੇ ਸਿਰ 'ਤੇ ਲੈਣਾ ਚਾਹੀਦਾ ਹੈ।

# ਹੋਰ ਅੱਗੇ ਪਰਦਾਪੋਸ਼ੀ

ਕਿਉਂਕਿ ਦਿੱਲੀ ਕਤਲੇ-ਆਮ ਦਾ ਉਸ ਨੇ ਕਿਸੇ ਨੂੰ ਦੋਸ਼ੀ ਨਾ ਠਹਿਰਾਇਆ, ਮਿਸ਼ਰਾ ਕਮਿਸ਼ਨ ਨੇ ਇਸ ਮੰਤਵ ਲਈ ਦੋ ਕਮੇਟੀਆਂ ਨਿਯੁਕਤ ਕਰਨ ਦਾ ਸੁਝਾਅ ਦਿੱਤਾ—ਇੱਕ ਪੁਲਿਸ ਅਧਿਕਾਰੀਆਂ ਖ਼ਿਲਾਫ਼ ਇਲਜ਼ਾਮਾਂ ਦੀ ਪੜਤਾਲ ਕਰਨ ਲਈ ਅਤੇ ਦੂਜੀ ਇਲਜ਼ਾਮਾਂ ਦਾ ਪਿੱਛਾ ਕਰਨ ਲਈ ਕਿ ਜਾਂ ਤਾਂ ਕੇਸਾਂ ਨੂੰ ਦਰਜ ਨਹੀਂ ਕੀਤਾ ਗਿਆ ਸੀ ਜਾਂ ਉਚਿੱਤ ਤਰੀਕੇ ਨਾਲ ਪੜਤਾਲ ਨਹੀਂ ਕੀਤੀ ਗਈ।

ਦੂਜੀ ਕਮੇਟੀ ਨੇ ਬਹੁਤਾ ਸਿਆਸੀ ਮਹੱਤਵ ਪ੍ਰਾਪਤ ਕਰ ਲਿਆ ਕਿਉਂਕਿ ਇਸ ਨੇ, ਵੱਡੇ ਵਿਰੋਧਾਂ ਦੇ ਬਾਵਜੂਦ, ਸੱਜਣ ਕੁਮਾਰ ਤੇ ਐੱਚ ਕੇ ਐੱਲ ਭਗਤ ਵਰਗੇ ਕਾਂਗਰਸ ਲੀਡਰਾਂ ਦੇ ਖ਼ਿਲਾਫ਼ ਕਤਲ ਕੇਸਾਂ ਦੀਆਂ ਸਿਫ਼ਾਰਸ਼ਾਂ ਕੀਤੀਆਂ ਸਨ। ਇਹ ਬਹੁਤੀ ਚਰਚਾ ਅਤੇ ਸਾਲਾਂ ਦੀ ਮੁਕੱਦਮੇਬਾਜ਼ੀ ਦਾ ਵਿਸ਼ਾ ਵੀ ਬਣ ਗਿਆ ਹੋਇਆ ਸੀ ਕਿਉਂਕਿ ਉਸ ਦੀਆਂ ਸਿਫ਼ਾਰਸ਼ਾਂ ਅਨੁਸਾਰ ਉਹਨਾਂ ਖ਼ਿਲਾਫ਼ ਕਿਸੇ ਵੀ ਕਾਰਵਾਈ ਨੂੰ ਰੋਕਣ ਲਈ ਕਾਂਗਰਸ ਲੀਡਰਾਂ ਨੇ ਸਿਰਤੋੜ ਯਤਨ ਕੀਤੇ ਸਨ।

ਨਤੀਜਾ ਇਹ ਹੋਇਆ ਕਿ ਸ਼ੁਰੂ ਤੋਂ ਲੈ ਕੇ ਅਖ਼ੀਰ ਤਕ ਇਸ ਕਮੇਟੀ ਦੇ ਕੰਮ ਵਿਚ ਰੁਕਾਵਟਾਂ ਪੈਂਦੀਆਂ ਰਹੀਆਂ। ਕਮੇਟੀ ਦੀ ਸਥਾਪਣਾ ਫਰਵਰੀ 1987 ਵਿੱਚ ਹੋਈ ਸੀ ਤੇ ਅਗਸਤ 1993 ਵਿਚ ਇਸ ਨੂੰ ਸਮੇਟ ਦਿੱਤਾ ਗਿਆ। ਕਮੇਟੀ ਦੀ ਬਣਤਰ ਬਦਲਦੀ ਰਹੀ, ਜਿਸ ਵਿੱਚ ਇੱਕ ਸੇਵਾ-ਮੁਕਤ ਜੱਜ, ਅਤੇ ਇੱਕ ਸੇਵਾ-ਮੁਕਤ ਪੁਲਿਸ ਅਫ਼ਸਰ ਹੋਣਾ ਸੀ। ਸ਼ੁਰੂ ਵਿੱਚ, ਇਹ ਜੈਨ-ਬੈਨਰਜੀ ਕਮੇਟੀ ਸੀ, ਅਤੇ ਫਿਰ ਇਹ ਪੋਟਾ-ਰੋਸ਼ਾ ਕਮੇਟੀ ਬਣੀ; ਅਤੇ ਅੰਤ ਵਿੱਚ ਜੈਨ-ਅਗਰਵਾਲ ਕਮੇਟੀ (ਦੋਵੇਂ ਜੈਨ ਵੱਖਰੇ ਵੱਖਰੇ ਬੰਦੇ ਸਨ)। ਹੋਰ ਤਰ੍ਹਾਂ ਵੀ, ਕਮੇਟੀ ਨੇ ਆਪਣੀ ਪਹਿਲੀ ਸਿਫ਼ਾਰਸ਼ 1987 ਵਿੱਚ ਕਰਨ ਲਈ ਸੱਤਾਂ ਮਹੀਨਿਆਂ ਤੋਂ ਉਪਰ ਸਮਾਂ ਲਾ ਦਿੱਤਾ, ਕਿਉਂਕਿ ਸਰਕਾਰ ਨੇ ਮਿਸ਼ਰਾ ਕਮਿਸ਼ਨ ਵੱਲੋਂ ਪ੍ਰਾਪਤ ਹਲਫ਼ਨਾਮੇ ਦੇਣ ਤੋਂ ਇਨਕਾਰ ਕਰ ਦਿੱਤਾ। ਕਮੇਟੀ ਨੂੰ ਨਵੇਂ ਸਿਰੇ ਤੋਂ ਹਲਫ਼ਨਾਮੇ ਦਰਜ ਕਰਨ ਵਾਸਤੇ ਪੀੜਤਾਂ ਨੂੰ ਬੁਲਾਉਣ ਲਈ ਮਜਬੂਰ ਕਰ ਦਿੱਤਾ ਸੀ। ਉਹ ਵੀ ਏਨੀ ਦੇਰ ਪਿੱਛੋਂ। ਉਨ੍ਹਾਂ ਦੀ ਗੇਮ-ਪਲੈਨ ਸਪੱਸ਼ਟ ਤੌਰ 'ਤੇ ਇਹ ਸੀ ਕਿ ਜੈਨ-ਬੈਨਰਜੀ ਕਮੇਟੀ ਉਸ ਸਾਰੀ ਠੋਸ ਸਮੱਗਰੀ ਨੂੰ ਨਾ ਵੇਖ ਸਕੇ ਜਿਹੜੀ ਸਿਟੀਜ਼ਨਜ਼ ਜਸਟਿਸ ਕਮੇਟੀ ਨੇ ਮਿਸ਼ਰਾ ਕਮਿਸ਼ਨ ਅੱਗੇ ਪੇਸ਼ ਕੀਤੀ ਸੀ। ਰਾਜੀਵ ਗਾਂਧੀ ਸਰਕਾਰ ਨੂੰ ਪਤਾ ਸੀ ਕਿ ਮਿਸ਼ਰਾ ਕਮਿਸ਼ਨ ਦੀ ਲਿੱਪਾ-ਪੋਚੀ ਪਿੱਛੋਂ ਸਾਡੇ ਵਾਸਤੇ ਉਹਨਾਂ ਪੀੜਤਾਂ ਕੋਲ ਵਾਪਸ ਜਾਣਾ ਮੁਸ਼ਕਲ ਹੋਵੇਗਾ ਅਤੇ ਕਤਲੇ-ਆਮ ਦੇ ਢਾਈ ਸਾਲਾਂ ਪਿੱਛੋਂ ਨਵੇਂ ਪੀੜਤਾਂ ਕੋਲੋਂ ਪਹਿਲੀ ਵਾਰੀ ਲਏ ਹਲਫ਼ਨਾਮੇ ਦੋਸ਼ੀਆਂ ਨੂੰ ਦੇਰੀ ਦਾ ਬਹਾਨਾ ਬਣਾਉਣ ਦਾ ਮੌਕਾ ਦੇ ਦੇਣਗੇ।

ਇਸ ਤਰ੍ਹਾਂ, ਜੈਨ-ਬੈਨਰਜੀ ਕਮੇਟੀ ਨੂੰ ਆਪਣੇ ਐਲਾਨਨਾਮੇ ਦੇ ਜਵਾਬ ਵਿੱਚ ਪ੍ਰਾਪਤ ਹੋਏ ਹਲਫ਼ਨਾਮਿਆਂ ਨਾਲ ਹੀ ਕੰਮ ਚਲਾਉਣਾ ਪਿਆ। 14 ਅਕਤੂਬਰ 1987 ਨੂੰ ਇਸ ਵੱਲੋਂ ਭੇਜੀ ਆਪਣੀ ਪਹਿਲੀ ਸਿਫ਼ਾਰਸ਼ ਵਿੱਚ ਵਿਧਵਾ ਅਨਵਰ ਕੌਰ ਵੱਲੋਂ ਦਿੱਤੇ ਹਲਫ਼ਨਾਮੇ ਦੇ ਅਧਾਰ ਤੇ ਕਮੇਟੀ ਨੇ ਦਿੱਲੀ ਪੁਲਿਸ ਨੂੰ ਸੱਜਣ ਕੁਮਾਰ ਤੇ ਹੋਰਾਂ ਵਿਰੁੱਧ ਕਤਲ ਦਾ ਕੇਸ ਦਰਜ ਕਰਨ ਲਈ ਕਿਹਾ। ਅਨਵਰ ਕੌਰ ਨੇ ਇਲਜ਼ਾਮ ਲਾਇਆ ਕਿ ਉਸ ਦਾ ਪਤੀ, ਨਵੀਨ ਸਿੰਘ ਨੂੰ ਸੁਲਤਾਨਪੁਰੀ ਵਿੱਚ ਕਾਂਗਰਸ ਲੀਡਰ ਦੀ ਅਗਾਵਾਈ ਵਾਲੀ ਧਾੜ ਨੇ ਕਤਲ ਕੀਤਾ ਸੀ। ਦੋ ਦਿਨ ਪਿੱਛੋਂ, ਪੁਲਿਸ ਨੇ ਕਮੇਟੀ ਨੂੰ ਵਾਪਸ ਲਿਖਿਆ ਤੇ ਕਿਹਾ ਕਿ 14 ਅਕਤੂਬਰ ਦੀ ਚਿੱਠੀ ਉਹਨਾਂ ਨੂੰ ਦਿੱਲੀ ਪ੍ਰਸ਼ਾਸਨ ਰਾਹੀਂ ਭੇਜੀ ਜਾਵੇ। ਜਦੋਂ ਕਮੇਟੀ ਨੇ 19 ਅਕਤੂਬਰ ਨੂੰ ਕਿਹਾ ਕਿ ਉਸ ਨੇ ਪਹਿਲਾਂ ਹੀ ਪੁਲਿਸ ਨੂੰ ਸਿੱਧੀ ਹੀ 'ਹਦਾਇਤ ਦੇਣ' ਲਈ ਅਧਿਕਾਰਤ ਕੀਤਾ ਗਿਆ ਹੈ, ਇਸ ਨਾਲ ਇੱਕ ਖੜੋਤ ਪੈਦਾ ਹੋ ਗਈ ਕਿਉਂਕਿ ਪੁਲਿਸ ਸੱਜਣ ਕੁਮਾਰ ਵਿਰੁੱਧ ਕੇਸ 'ਤੇ ਚੁੱਪ ਧਾਰੀ ਬੈਠੀ ਰਹੀ।

ਖੜੋਤ ਅਗਲੇ ਮਹੀਨੇ ਟੁੱਟੀ ਜਦੋਂ ਇਸ ਕਿਤਾਬ ਦੇ ਸਹਿ-ਲੇਖਕ, ਮਨੋਜ ਮਿੱਟਾ ਨੇ 1984 ਦੇ ਕਤਲਾਮ ਵਿੱਚ ਇੱਕ ਕਾਂਗਰਸ ਲੀਡਰ ਦਾ ਸਭ ਤੋਂ ਪਹਿਲੀ ਵਾਰੀ ਸਰਕਾਰੀ ਤੌਰ ਤੇ ਦੋਸ਼ੀ ਠਹਿਰਾਏ ਜਾਣ ਵਾਲੇ ਤੱਥ 'ਤੇ ਰੋਸ਼ਨੀ ਪਾਈ। ਸੱਜਣ ਕੁਮਾਰ ਵਿਰੁੱਧ ਜੈਨ-ਬੈਨਰਜੀ ਕਮੇਟੀ ਦੀ ਤਜਵੀਜ਼ 'ਤੇ *ਦੀ ਟਾਈਮਜ਼ ਆਫ਼ ਇੰਡੀਆ* ਵਿੱਚ ਮਿੱਟਾ ਦੀ ਰਿਪੋਰਟ ਨਾਲ ਉਸ ਵੱਲੋਂ ਕਈ ਸਾਲਾਂ ਤੋਂ ਪੜਤਾਲ ਕੀਤੀਆਂ ਕਹਾਣੀਆਂ ਦੀ ਲੜੀ ਦਾ ਆਰੰਭ ਸੀ। ਇਹਨਾਂ ਕਹਾਣੀਆਂ ਨੇ ਵੱਖ ਵੱਖ ਅਵਸਥਾਵਾਂ 'ਤੇ 1984 ਦੇ ਕਤਲੇ-ਆਮ ਦੀ ਪਰਦਾਪੋਸ਼ੀ ਦਾ ਪਾਜ ਖੋਹਲ ਦਿੱਤਾ। ਉੱਚੀਆਂ ਪਦਵੀਆਂ ਵਾਲਿਆਂ ਵੱਲੋਂ ਪੀੜਤਾਂ ਨੂੰ ਨਿਆਂ ਨਾ ਦਿਵਾਉਣ ਦੀਆਂ ਕਈ ਕਿਸਮ ਦੀਆਂ ਚਾਲਾਂ ਨਾਲ ਸਾਡੀ ਸਾਂਝੀ ਲੜਾਈ ਦਾ ਇਹ ਆਰੰਭ ਸੀ। ਮਿੱਟਾ ਕੇਵਲ 1987 ਵਿੱਚ ਹੀ ਸਾਹਮਣੇ ਆਇਆ, ਕਿਉਂਕਿ ਉਹ ਦੂਰ ਹੈਦਰਾਬਾਦ ਵਿੱਚ ਹਾਲੀ ਇੱਕ ਵਿਦਿਆਰਥੀ ਸੀ ਜਦੋਂ ਕਤਲੇ-ਆਮ ਵਾਪਰਿਆ ਅਤੇ ਉਸ ਨੇ 1986 ਵਿੱਚ ਦਿੱਲੀ ਵਿੱਚ ਪੱਤਰਕਾਰ ਵੱਜੋਂ ਕੰਮ ਸ਼ੁਰੂ ਕੀਤਾ।

ਮਿੱਟਾ ਦੀ ਕਹਾਣੀ ਨੇ ਪਾਜ ਖੋਲ੍ਹ ਦਿੱਤਾ ਕਿ ਸਰਕਾਰ ਸੱਜਣ ਕੁਮਾਰ ਦੇ ਵਿਰੁੱਧ ਕਮੇਟੀ ਦੀ ਸਿਫ਼ਾਰਸ਼ ਤੇ ਕੋਈ ਕਾਰਵਾਈ ਨਹੀਂ ਕਰ ਰਹੀ ਹੈ। ਇਸ ਦੇ ਬਾਵਜੂਦ ਉਸ ਨੂੰ ਬਚਾਉਣ ਲਈ ਇੱਕ ਨਿਰੰਤਰ ਪ੍ਰਤੀਕਿਰਿਆ ਚਾਲੂ ਹੋ ਗਈ। ਅਨਵਰ ਕੌਰ ਦੇ ਹਲਫ਼ਨਾਮੇ ਵਿੱਚ ਦੱਸੇ ਗਏ ਇੱਕ ਹੋਰ ਆਦਮੀ, ਬ੍ਰਹਮਾਨੰਦ ਗੁਪਤਾ ਨੇ ਹਾਈ ਕੋਰਟ ਵਿੱਚ ਕਮੇਟੀ ਦੀ ਕਾਨੂੰਨੀ ਹੈਸੀਅਤ ਨੂੰ ਹੀ ਚੁਣੌਤੀ ਦੇ ਦਿੱਤੀ। ਗੁਪਤਾ ਉੱਤੇ ਪਹਿਲਾਂ ਹੀ ਕਤਲੇ-ਆਮ ਨਾਲ ਸਬੰਧਤ ਦੋ ਕਤਲ ਕੇਸ ਚਲ ਰਹੇ ਸੀ। ਉਸ ਨੇ ਇਸ ਠੋਸ ਤੱਥ ਨੂੰ ਆਪਣੀ ਪਟੀਸ਼ਨ ਵਿੱਚ ਦਬਾਇਆ ਹੋਇਆ ਸੀ। ਫੇਰ ਵੀ, 24 ਨਵੰਬਰ ਨੂੰ ਹਾਈ ਕੋਰਟ ਦੇ ਇੱਕ ਕਾਰਜਕਾਰੀ ਚੀਫ਼ ਜਸਟਿਸ, ਯੋਗੇਸ਼ਵਰ ਦਿਆਲ ਨੇ ਸਿੱਧਾ ਹੀ ਪਟੀਸ਼ਨ ਨੂੰ ਦਾਖ਼ਲ ਕਰ ਲਿਆ, ਅਤੇ ਸਟੇਅ ਆਰਡਰ ਪਾਸ ਕਰ ਦਿੱਤਾ ਜਿਸ ਨਾਲ

ਪੁਲਿਸ ਨੂੰ ਕੇਵਲ ਅਨਵਰ ਕੌਰ ਦਾ ਹੀ ਨਹੀਂ ਸਗੋਂ ਜੈਨ-ਬੈਨਰਜੀ ਕਮੇਟੀ ਵੱਲੋਂ ਭੇਜੇ ਕਿਸੇ ਵੀ ਹੋਰ ਕੇਸ ਨੂੰ ਦਰਜ ਕਰਨ 'ਤੇ ਰੋਕ ਲਾ ਦਿੱਤੀ। ਇਸ ਦੇ ਇਲਾਵਾ, ਹਾਈ ਕੋਰਟ ਨੇ ਪਟੀਸ਼ਨ ਦੇ ਨਿਪਟਾਰੇ ਤਕ ਹੋਰ ਅੱਗੇ ਕੋਈ ਸਿਫ਼ਾਰਸ਼ ਕਰਨ ਤੋਂ ਕਮੇਟੀ ਨੂੰ ਰੋਕ ਦਿੱਤਾ।

ਕਾਂਗਰਸ ਲੀਡਰਾਂ ਦੀ ਮਿਲੀ-ਭੁਗਤ ਦੀ ਕਿਸੇ ਜਵਾਬਦੇਹੀ ਤੋਂ ਮੁਕਤ ਕਰਨ ਵਾਲੇ ਦਿਆਲ ਦੇ ਤੇਜ਼ ਦਖ਼ਲ ਨੇ ਮੇਰੇ ਮਨ ਵਿੱਚ ਖ਼ਤਰੇ ਦੀਆਂ ਘੰਟੀਆਂ ਖੜਕਾ ਦਿੱਤੀਆਂ। ਮਨੁੱਖੀ ਅਧਿਕਾਰ ਸੰਗਠਨ, ਪੀ. ਯੂ. ਡੀ. ਆਰ., ਵੱਲੋਂ ਦਾਇਰ ਇੱਕ ਪਟੀਸ਼ਨ, ਜਿਸ ਵਿੱਚ ਕਤਲੇ-ਆਮ ਦੀ ਨਿਆਇਕ ਜਾਂਚ ਦੀ ਮੰਗ ਕੀਤੀ ਗਈ ਸੀ, ਦੇ ਸਬੰਧ ਵਿੱਚ ਦੋ ਸਾਲ ਪਹਿਲਾਂ ਉਸੇ ਜੱਜ ਵੱਲੋਂ ਪਾਇਆ ਰੌਲਾ ਮੈਨੂੰ ਯਾਦ ਆ ਗਿਆ। ਫਰਵਰੀ 1985 ਵਿੱਚ, ਕਤਲੇ-ਆਮ ਦੀ ਜਾਂਚ ਦੀ ਮੰਗ ਬਾਰੇ ਰਾਜੀਵ ਗਾਂਧੀ ਦੀ ਘਿਰਣਾ ਨੂੰ ਉਸ ਨੇ ਉਸੇ ਸੁਰ ਵਿੱਚ ਹੀ ਹਾਮੀ ਭਰਨ ਵਿੱਚ ਕੋਈ ਝਿਜਕ ਨਹੀਂ ਵਿਖਾਈ ਸੀ। ਜੇ ਰਾਜੀਵ ਗਾਂਧੀ ਨੇ ਕਿਹਾ ਸੀ ਕਿ ਜਾਂਚ ਕੇਵਲ ਪੁਰਾਣੇ ਜ਼ਖ਼ਮਾਂ ਨੂੰ ਹੀ ਖੋਲ੍ਹੇਗੀ, ਦਿਆਲ ਹੋਰ ਅੱਗੇ ਗਿਆ ਅਤੇ ਕਿਹਾ ਕਿ ਇਹ 'ਫ਼ਿਰਕੂ ਦੰਗਿਆਂ ਨੂੰ ਹਵਾ' ਦੇਵੇਗੀ, ਜਿਵੇਂ ਕਿ *ਦੀ ਇਲਸਟ੍ਰੇਟਿਡ ਵੀਕਲੀ ਆਫ ਇੰਡੀਆ* ਵਿੱਚ 24 ਮਾਰਚ 1985 ਨੂੰ ਰਿਪੋਰਟ ਹੋਇਆ। ਉਹਨਾਂ ਦਿਨਾਂ ਵਿੱਚ ਕਾਂਗਰਸ ਇਕੱਠਾਂ ਵਿੱਚ ਆਮ ਉਠਾਏ ਜਾਂਦੇ ਭਾਸ਼ਨਕਾਰੀ ਸਵਾਲ ਨੂੰ ਦੁਹਰਾਉਣ ਵਿੱਚ ਕੋਈ ਮਨੋ-ਸੰਤਾਪ ਨਹੀਂ ਸੀ: 'ਹਿੰਦੂਆਂ ਬਾਰੇ ਸੋਚੋ ਜਿਹੜੇ ਪੰਜਾਬ ਵਿੱਚ ਮਾਰੇ ਜਾ ਰਹੇ ਹਨ?' ਕੋਰਟ ਦੀ ਕਾਰਵਾਈ ਦੌਰਾਨ ਦਿਆਲ ਦੇ ਵੈਰ ਭਰੇ ਕਥਨਾਂ ਨੇ ਪੱਤਰਕਾਰਾਂ, ਬੁਧੀਜੀਵੀਆਂ, ਅਤੇ ਮਨੁੱਖੀ ਹੱਕਾਂ ਦੇ ਕਾਰਜਕਰਤਾਵਾਂ ਨੂੰ ਉਸ 'ਤੇ ਇੱਕ ਹੱਤਕ ਦਾਅਵੇ ਦਾ ਨੋਟਿਸ ਦੇਣ ਲਈ ਮਜਬੂਰ ਕੀਤਾ। ਉਹਨਾਂ ਨੇ ਉਸ ਦੀ ਟਿੱਪਣੀ 'ਤੇ ਸਖ਼ਤ ਗ਼ੁੱਸਾ ਪ੍ਰਗਟ ਕੀਤਾ ਜਿਸ ਵਿਚ ਉਸਨੇ ਕਿਹਾ ਸੀ ਕਿ ਓਹ 'ਨੀਚ ਪੱਤਰਕਾਰਾਂ' ਦੀਆਂ ਰਿਪੋਰਟਾਂ ਤੇ ਅਧਾਰਤ ਹਜ਼ਾਰਾਂ ਲੋਕਾਂ ਦੇ ਮੁਕੱਦਮਿਆਂ ਵਿੱਚ ਆਪਣੇ ਆਪ ਨੂੰ ਨਹੀਂ ਉਲਝਾਏਗਾ। ਕਤਲੇ-ਆਮ ਤੇ ਪੀ. ਯੂ. ਸੀ. ਐੱਲ. ਤੇ ਪੀ. ਯੂ. ਡੀ. ਆਰ. ਵੱਲੋਂ ਛਾਪੀਆਂ ਰਿਪੋਰਟਾਂ, 'ਦੋਸ਼ੀ ਕੌਣ ਹਨ?' ਦੇ ਉਤੇ ਪ੍ਰਤੀਕਰਮ ਦੇਂਦਿਆਂ, ਜਸਟਿਸ ਦਿਆਲ ਨੇ ਐਲਾਨ ਕੀਤਾ, 'ਮੈਨੂੰ ਤੁਹਾਡੀਆਂ ਰਿਪੋਰਟਾਂ ਦਾ ਕੋਈ ਸਤਿਕਾਰ ਨਹੀਂ...ਇਹਨਾਂ ਪ੍ਰੋਫ਼ੈਸਰਾਂ ਨੂੰ ਪੜਤਾਲ ਕਰਨੀ ਹੀ ਨਹੀਂ ਚਾਹੀਦੀ।' ਸੱਭਿਅਕ ਸਮਾਜ ਨੂੰ ਘਿਰਣਾ ਨਾਲ ਦੇਖਣ ਵਾਲਾ ਇਹ ਜੱਜ ਭੁਲ ਗਿਆ ਕਿ ਪ੍ਰੋਫ਼ੈਸਰਾਂ ਤੇ ਉਹਨਾਂ ਵਰਗੇ ਹੋਰ ਲੋਕਾਂ ਨੂੰ ਦਖ਼ਲ ਦੇਣ ਦੀ ਲੋੜ ਤਾਂ ਇਸ ਲਈ ਪਈ ਸੀ ਕਿਉਂਕਿ ਪੁਲਿਸ ਤੇ ਸਰਕਾਰ ਕਾਨੂੰਨ ਦੇ ਰਾਜ ਦੀ ਆਪਣੀ ਡਿਊਟੀ ਤਿਆਗ ਚੁੱਕੀ ਹੋਈ ਸੀ।

ਇਸ ਮਾਮਲੇ ਵਿੱਚ ਦਿਆਲ ਦੇ ਰਿਕਾਰਡ ਦੇ ਅਲਾਵਾ, ਮੈਂ ਇਸ ਤੱਥ ਬਾਰੇ ਫ਼ਿਕਰਮੰਦ ਸੀ ਕਿ ਸਰਕਾਰੀ ਵਕੀਲ, ਆਰ ਕੇ ਅਨੰਦ ਨੇ ਜੈਨ-ਬੈਨਰਜੀ ਕਮੇਟੀ 'ਤੇ ਸਮੁੱਚੀ ਰੋਕ ਦਾ ਵਿਰੋਧ ਕਰਨ ਲਈ ਕੋਈ ਗੰਭੀਰ ਕੋਸ਼ਿਸ਼ ਨਹੀਂ ਕੀਤੀ ਸੀ। ਬਤੌਰ ਕਨਵੀਨਰ, ਮੈਂ ਸਿਟੀਜ਼ਨਜ਼ ਜਸਟਿਸ ਕਮੇਟੀ (ਸੀ.ਜੇ.ਸੀ.) ਨੂੰ ਮੁੜ ਕਿਰਿਆਸ਼ੀਲ ਕੀਤਾ, ਜਿਹੜਾ ਮਿਸ਼ਰਾ ਕਮਿਸ਼ਨ ਅੱਗੇ ਪੀੜਤਾਂ ਦੀ ਨੁਮਾਇੰਦਗੀ ਕਰਨ ਵਾਲੀ ਇੱਕ

ਪ੍ਰਮੁੱਖ ਸੰਸਥਾ ਰਹੀ ਸੀ। ਕਿਉਂਕਿ ਮਿਸ਼ਰਾ ਕਮਿਸ਼ਨ ਦੀਆਂ ਸਿਫ਼ਾਰਸ਼ਾਂ 'ਤੇ ਸਥਾਪਤ ਹੋਈ ਕਮੇਟੀ 'ਤੇ ਰੋਕ ਲੱਗ ਚੁੱਕੀ ਸੀ, ਸੀ. ਜੇ. ਸੀ. ਨੇ ਇੱਕ ਅਰਜ਼ੀ ਦੇ ਦਿੱਤੀ ਕਿ ਉਸ ਨੂੰ ਇਸ ਕੇਸ ਵਿੱਚ ਇੱਕ ਪਾਰਟੀ ਬਣਾਇਆ ਜਾਏ। ਖ਼ੁਸ਼ਕਿਸਮਤੀ ਨਾਲ, ਸਾਡੇ ਵੱਲੋਂ ਮਿਸ਼ਰਾ ਕਮਿਸ਼ਨ ਅੱਗੇ ਲਗਾਤਾਰ ਪੇਸ਼ ਹੁੰਦੇ ਵਕੀਲ, ਐੱਸ. ਸੀ. ਮਲਕ ਹਾਲੀ ਵੀ ਸਾਡੇ ਕਾਜ਼ ਨੂੰ ਲੈਣ ਲਈ ਤਿਆਰ ਸੀ, ਉਹ ਵੀ ਬਿਨਾਂ ਕਿਸੇ ਫ਼ੀਸ ਵਸੂਲੀ ਦੇ। ਅਸਲ ਵਿੱਚ, ਉਨ੍ਹਾਂ ਨੇ ਆਪਣੀ ਜੇਬ 'ਚੋਂ ਕਾਫ਼ੀ ਖ਼ਰਚ ਕੀਤਾ ਹੋਇਆ ਸੀ।

ਖ਼ੁਸ਼ਕਿਸਮਤੀ ਨਾਲ, ਦਿਆਲ ਹੁਣ ਦਿੱਲੀ ਵਿੱਚ ਨਹੀਂ ਲਗਿਆ ਹੋਇਆ ਸੀ ਜਦੋਂ 6 ਮਈ 1988 ਦੀ ਰੋਕ ਪਿੱਛੋਂ ਬ੍ਰਹਮਾਨੰਦ ਗੁਪਤਾ ਦਾ ਕੇਸ ਸੁਣਵਾਈ ਲਈ ਪੇਸ਼ ਹੋਇਆ। ਉਹ ਕਾਫ਼ੀ ਸੀਨੀਅਰ ਸੀ ਤੇ ਸੰਪੂਰਨ ਚੀਫ਼ ਜਸਟਿਸ ਬਣਨ ਵਾਲਾ ਸੀ। ਕਿਉਂਕਿ ਆਮ ਨੀਤੀ ਅਨੁਸਾਰ ਚੀਫ਼ ਜਸਟਿਸਾਂ ਨੂੰ ਰਾਜ ਤੋਂ ਬਾਹਰ ਲਾਉਣਾ ਹੁੰਦਾ ਹੈ, ਦਿਆਲ ਨੂੰ ਹੈਦਰਾਬਾਦ ਭੇਜ ਦਿੱਤਾ ਗਿਆ ਸੀ। ਗੁਪਤਾ ਦੀ ਪਟੀਸ਼ਨ ਜਸਟਿਸ ਐੱਸ. ਬੀ. ਵੈਡ ਦੀ ਅਗਵਾਈ ਵਾਲੇ ਬੈਂਚ ਵਿੱਚ ਭੇਜੀ ਗਈ। ਮਲਕ ਨੇ ਸਟੇਅ ਨੂੰ ਹਟਾਉਣ ਲਈ ਜ਼ਬਰਦਸਤ ਦਲੀਲਾਂ ਦਿੱਤੀਆਂ ਤਾਂ ਜੋ ਸੱਜਣ ਕੁਮਾਰ ਵਿਰੁੱਧ ਕੇਸ ਰਜਿਸਟਰ ਕੀਤਾ ਜਾ ਸਕੇ। ਜਸਟਿਸ ਵੈਡ ਨੇ ਛੇਤੀ ਹੀ ਸਾਰੀ ਖੇਡ ਨੂੰ ਭਾਂਪ ਲਿਆ ਜੋ ਇਸ ਕੇਸ ਵਿੱਚ ਖੇਡੀ ਗਈ ਸੀ। ਉਹ ਮਲਕ ਨਾਲ ਸਹਿਮਤ ਹੋ ਗਿਆ ਕਿ ਕਿਉਂਕਿ ਅਨਵਰ ਕੌਰ ਦਾ ਹਲਫ਼ਨਾਮਾ ਇੱਕ ਪੁਲਿਸ ਅਧਿਕਾਰ ਵਿੱਚ ਆਉਂਦਾ ਅਪਰਾਧ ਹੈ, ਪੁਲਿਸ ਦੀ ਡਿਊਟੀ ਬਣਦੀ ਹੈ ਕਿ ਉਹ ਕੇਸ ਰਜਿਸਟਰ ਕਰਕੇ ਪੜਤਾਲ ਕਰੇ। ਕਾਨੂੰਨ ਨੂੰ ਆਪਣਾ ਰਸਤਾ ਅਪਣਾਉਣ ਤੋਂ ਰੋਕਣ ਲਈ ਇੱਕ ਗੋਲ-ਚੱਕਰ ਕੋਸ਼ਿਸ਼ ਵਿੱਚ, ਸਰਕਾਰ ਦੇ ਵਕੀਲ ਆਰ. ਕੇ. ਅਨੰਦ ਨੇ ਕਿਹਾ ਕਿ ਜਸਟਿਸ ਦਿਆਲ ਦੇ ਬੈਂਚ ਵੱਲੋਂ ਪਾਸ ਕੀਤੇ ਗਏ ਸਟੇਅ ਆਰਡਰ ਕਰਕੇ ਪੁਲਿਸ ਕਾਰਵਾਈ ਨਹੀਂ ਕਰ ਸਕਦੀ ਕਿਉਂਕਿ ਉਸ ਆਰਡਰ ਅਨੁਸਾਰ ਪੁਲਿਸ ਨੂੰ ਜੈਨ-ਬੈਨਰਜੀ ਕਮੇਟੀ ਦੀ ਕਿਸੇ ਸਿਫ਼ਾਰਸ਼ 'ਤੇ ਕਾਰਵਾਈ ਨਾ ਕਰਨ ਦਾ ਹੁਕਮ ਦਿੱਤਾ ਹੋਇਆ ਹੈ। ਜਸਟਿਸ ਵੈਡ ਨੇ ਜਵਾਬ ਦਿੱਤਾ ਕਿ ਜੇ ਸਟੇਅ ਆਰਡਰ ਰਸਤੇ ਵਿੱਚ ਰੁਕਾਵਟ ਹੈ, ਤਾਂ ਉਹ ਉਸ ਨੂੰ ਤੁਰੰਤ ਉਠਾਉਣ ਲਈ ਤਿਆਰ ਹੈ।

ਇਸ ਰਿਆਇਤ ਦਾ ਅਨੰਦ ਵੱਲੋਂ ਸਵਾਗਤ ਕੀਤਾ ਜਾਣਾ ਚਾਹੀਦਾ ਸੀ ਜਿਵੇਂ ਵੈਡ, ਆਖ਼ਿਰਕਾਰ, ਸਰਕਾਰ ਦੀ ਨਿਯੁਕਤ ਕਮੇਟੀ ਤੋਂ ਰੋਕ ਹਟਾਉਣ ਦੀ ਪੇਸ਼ਕਸ਼ ਕਰ ਰਿਹਾ ਸੀ। ਪਰ ਪਟੀਸ਼ਨ ਤਾਂ ਫ਼ਰੇਬੀ ਹੀ ਸੀ। ਸਾਡੇ ਸ਼ੱਕ ਸਬੂਤ ਵਿਚ ਬਦਲ ਗਏ ਜਦੋਂ ਅਨੰਦ ਨੇ ਕਤਲੇ-ਆਮ ਦੇ ਕਸੂਰਵਾਰਾਂ ਨੂੰ ਸਜ਼ਾ ਦਿਵਾਉਣ ਦਾ ਦਿਖਾਵਾ ਹੀ ਛੱਡ ਦਿੱਤਾ। ਉਹ ਪਟੀਸ਼ਨਰ ਦੋਸ਼ੀ ਬ੍ਰਹਮਾਨੰਦ ਗੁਪਤਾ ਦੇ ਦਾਅਵੇ ਦੇ ਹੱਕ ਵਿੱਚ ਹੀ ਖੁੱਲ੍ਹ ਕੇ ਆ ਖੜ੍ਹਿਆ ਕਿ ਕੋਈ ਐੱਫ਼. ਆਈ. ਆਰ. ਦਰਜ ਨਹੀਂ ਕੀਤੀ ਜਾਣੀ ਚਾਹੀਦੀ ਜਿੰਨਾ ਚਿਰ ਹਾਈ ਕੋਰਟ ਉਸ ਦੀ ਪਟੀਸ਼ਨ 'ਤੇ ਫ਼ੈਸਲਾ ਨਹੀਂ ਕਰਦੀ। ਅਨੰਦ ਨੇ ਵਾਧੂ ਸਮੱਗਰੀ ਦਰਜ ਕਰਨ ਦੇ ਬਹਾਨੇ ਦੇਰ ਕਰਨ ਦੀਆਂ ਸਪਸ਼ਟ ਜੁਗਤਾਂ ਨਾਲ ਕੇਸ ਦੀ ਸੁਣਵਾਈ ਨੂੰ ਮੁਲਤਵੀ ਕਰਨ ਦੀ ਕੋਸ਼ਿਸ਼ ਕੀਤੀ। ਜਸਟਿਸ ਵੈਡ ਨੇ ਇਸ ਮੰਤਵ ਲਈ ਦੋ ਹਫ਼ਤੇ ਤੋਂ

ਜ਼ਿਆਦਾ ਸਮਾਂ ਦੇਣ ਲਈ ਸਹਿਮਤੀ ਨਾ ਦਿੱਤੀ, ਅਤੇ ਅਗਲੀ ਸੁਣਵਾਈ ਲਈ 20 ਮਈ ਨਿਸ਼ਚਿਤ ਕਰ ਦਿੱਤੀ।

ਜਸਟਿਸ ਵੈਡ ਦੇ ਸਖ਼ਤ ਰਵੱਈਏ ਨੂੰ ਭਾਪਦਿਆਂ ਸਰਕਾਰ ਨੇ ਇਹ ਦੋ ਹਫ਼ਤੇ ਨਿਆਂਪਾਲਿਕਾ ਵਿਚ ਸਿਫ਼ਾਰਸ਼ਾਂ ਕਰਨ ਲਈ ਇਸਤੇਮਾਲ ਕੀਤੇ ਤਾਂਕਿ ਇਸ ਸਿਆਸੀ ਤੌਰ ਤੇ ਸੰਵੇਦਨਸ਼ੀਲ ਕੇਸ ਨੂੰ ਕਚਹਿਰੀ ਦੇ ਘੇਰੇ 'ਚੋਂ ਬਾਹਰ ਕੱਢ ਲਿਆ ਜਾਏ। ਉਹ ਏਸੇ ਤਰ੍ਹਾਂ 1985 ਦੇ ਸ਼ੁਰੂ ਵਿੱਚ ਕਾਮਯਾਬ ਹੋ ਗਏ ਸਨ ਜਦੋਂ 11 ਜਨਵਰੀ ਨੂੰ ਜਸਟਿਸ ਰਾਜਿੰਦਰ ਸੱਚਰ ਤੇ ਜਸਟਿਸ ਵੈਡ ਦੇ ਬੈਂਚ ਨੇ ਪੀ. ਯੂ. ਡੀ. ਆਰ. ਦੀ ਪਟੀਸ਼ਨ ਦਾਖ਼ਲ ਕਰ ਲਈ ਸੀ, ਅਤੇ ਕੇਸ ਨੂੰ ਸੁਣਨ ਲਈ 22 ਫਰਵਰੀ ਨਿਸ਼ਚਿਤ ਕਰ ਦਿੱਤੀ ਸੀ। ਇੱਕ ਅਲੋਕਾਰ ਘੱਟਨਾਚੱਕਰ ਵਿੱਚ, ਸਰਕਾਰ ਕਾਰਜ-ਸੂਚੀ ਨੂੰ ਬਦਲਾਉਣ ਵਿੱਚ ਸਫ਼ਲ ਹੋ ਗਈ ਤਾਂ ਜੋ ਪੀ. ਯੂ. ਡੀ. ਆਰ ਕੇਸ ਜਸਟਿਸ ਸੱਚਰ ਦੀ ਕੋਰਟ 'ਚੋਂ ਬਾਹਰ ਕੱਢ ਲਿਆ ਜਾਏ ਅਤੇ ਜਸਟਿਸ ਦਿਆਲ ਤੇ ਜਸਟਿਸ ਬੀ. ਐਨ. ਕਿਰਪਾਲ ਦੇ ਬੈਂਚ ਅੱਗੇ ਆ ਜਾਏ। ਇਹ ਉਦੋਂ ਸੀ ਜਦੋਂ ਜਸਟਿਸ ਦਿਆਲ ਨੇ ਸਰਕਾਰ ਦੀ ਬੋਲੀ ਬੋਲਦਿਆਂ, ਹਿਊਮਨ ਰਾਈਟਸ ਗਰੁੱਪਾਂ ਅਤੇ ਮੀਡੀਆ ਦੀ ਕਰੜੀ ਖੱਲ ਲਾਹੀ ਸੀ ਕਿਉਂਕਿ ਉਹ ਪੀੜਤਾਂ ਦੇ ਹੱਕ ਦੀ ਵਕਾਲਤ ਕਰ ਰਹੇ ਸਨ।

ਮਈ 1988 ਵਿੱਚ ਦੋ ਹਫ਼ਤੇ ਦੇ ਸਮੇਂ ਵਿੱਚ ਜਸਟਿਸ ਵੈਡ ਦੇ ਬੈਂਚ 'ਚੋਂ ਗੁਪਤਾ ਦੀ ਪਟੀਸ਼ਨ ਨੂੰ ਕੱਢਣ ਲਈ ਸਰਕਾਰ ਨੇ ਕੋਲਕੱਤਾ ਹਾਈ ਕੋਰਟ ਤੋਂ ਨਵਾਂ ਚੀਫ਼ ਜਸਟਿਸ, ਜਸਟਿਸ ਆਰ. ਐਨ. ਪੈਨੇ, ਲਿਆਉਣ ਲਈ ਕਾਹਲੀ ਵਿੱਚ ਰਸਮਾਂ ਪੂਰੀਆਂ ਕੀਤੀਆਂ, ਪਰ ਚਾਲ ਵਿਚੇ ਹੀ ਫੇਲ ਹੋ ਗਈ ਕਿਉਂਕਿ ਸਰਕਾਰ ਦਾ ਸਮਾਂ ਖ਼ਤਮ ਹੋ ਚੁੱਕਾ ਸੀ। ਪ੍ਰਕਿਰਿਆ ਨੂੰ ਤੇਜ਼ ਕਰਨ ਦੀਆਂ ਇਸ ਦੀਆਂ ਸਾਰੀਆਂ ਕੋਸ਼ਿਸ਼ਾਂ ਦੇ ਬਾਵਜੂਦ, ਜਸਟਿਸ ਪੈਨੇ ਨੂੰ 20 ਮਈ ਤੋਂ ਪਹਿਲਾਂ ਸੌਂਹ ਨਾ ਚੁਕਾਈ ਜਾ ਸਕੀ, ਉਸੇ ਹੀ ਦਿਨ ਜਿਸ ਦਿਨ ਜਸਟਿਸ ਵੈਡ ਦੇ ਬੈਂਚ ਨੇ ਜੈਨ-ਬੈਨਰਜੀ ਕਮੇਟੀ ਤੋਂ ਸਟੇਅ ਚੁੱਕਣ ਲਈ ਨੀਯਤ ਕੀਤਾ ਸੀ।

ਇਸ ਨੇ ਉਸ ਲਈ ਹਾਈ ਕੋਰਟ ਦੀ ਕਾਰਜ ਸੂਚੀ ਬਦਲਣ ਦਾ ਕੋਈ ਮੌਕਾ ਨਾ ਰਹਿਣ ਦਿੱਤਾ, ਕਿਉਂਕਿ ਉਸ ਦਾ ਰਸਮੀ ਤੌਰ 'ਤੇ ਉਸ ਤੇ ਅਧਿਕਾਰ ਕੇਵਲ ਚਾਰਜ ਸੰਭਾਲਣ ਤੋਂ ਪਿੱਛੋਂ ਬਣਦਾ ਸੀ। ਮਨੋਨੀਤ ਚੀਫ਼ ਜਸਟਿਸ ਨੇ ਦਿੱਲੀ ਦੇ ਹਾਈ ਕੋਰਟ ਦੇ ਰਜਿਸਟਰਾਰ ਨੂੰ ਕਲਕੱਤਾ (ਹੁਣ ਕੋਲਕਤਾ) ਤੋਂ ਫ਼ੋਨ ਕੀਤਾ, ਅਤੇ ਸਾਰੇ ਨੀਯਮਾਂ ਦੀਆਂ ਧੱਜੀਆਂ ਉਡਾਉਂਦੇ ਹੋਏ, ਉਸ ਨੂੰ ਆਦੇਸ਼ ਦਿੱਤਾ ਕਿ ਬ੍ਰਹਮਾਨੰਦ ਗੁਪਤਾ ਦੀ ਪਟੀਸ਼ਨ 20 ਮਈ ਨੂੰ ਉਸ ਦੇ ਬੈਂਚ ਤੇ ਸ਼ਾਮਲ ਕਰ ਦੇਵੇ। ਇਹੋ ਜਿਹੇ ਸੰਦੇਹ-ਜਨਕ ਹਾਲਾਤਾਂ ਵਿੱਚ, ਜਸਟਿਸ ਪੈਨੇ ਕਤਲੇ-ਆਮ ਮਾਮਲੇ ਨੂੰ ਨਿਪਟਾਉਣ ਲਈ ਉਸ ਅਭਾਗੇ ਦਿਨ ਆਇਆ, ਜਸਟਿਸ ਵੈਡ ਦੇ ਬੈਂਚ ਦੀ ਥਾਂ ਤੇ। ਜਸਟਿਸ ਨਰੂਲਾ ਦੇ ਜਵਾਈ, ਜਸਟਿਸ ਐੱਸ. ਐੱਸ. ਚੱਢਾ, ਜੋ ਪੈਨੇ ਤੋਂ ਪਹਿਲਾਂ ਦਿੱਲੀ ਹਾਈ ਕੋਰਟ ਦੇ ਕਾਰਜਕਾਰੀ ਚੀਫ਼ ਜਸਟਿਸ ਸੀ, ਨੇ 9 ਜਨਵਰੀ 2002 ਨੂੰ ਜਸਟਿਸ ਨਾਨਾਵਤੀ ਕਮਿਸ਼ਨ ਅੱਗੇ ਆਪਣੀ ਮੌਖਿਕ ਗਵਾਹੀ ਵਿੱਚ ਨਿਆਂਪਾਲਕਾ ਵਿੱਚ ਇਹਨਾਂ ਜੋੜਾਂ-ਤੋੜਾਂ ਦਾ ਪਰਦਾਫਾਸ਼ ਕਰਕੇ ਇੱਕ ਬਹੁਤ ਵੱਡੀ ਸੇਵਾ ਕੀਤੀ।

ਜਦੋਂ ਗੁਪਤਾ ਦੀ ਪਟੀਸ਼ਨ ਪਹਿਲੇ ਦਿਨ ਹੀ ਦਿੱਲੀ ਹਾਈ ਕੋਰਟ ਵਿੱਚ ਉਸ ਦੇ ਬੈਂਚ ਅੱਗੇ ਪੇਸ਼ ਹੋਈ, ਜਸਟਿਸ ਪੈਨੇ ਨੇ ਕੇਸ ਨੂੰ ਉੱਥੋ ਸ਼ੁਰੂ ਨਾ ਕੀਤਾ ਜਿਥੇ ਵੈਡ ਨੇ ਛੱਡਿਆ ਸੀ, ਸਗੋਂ ਉਸ ਨੇ ਜੈਨ-ਬੈਨਰਜੀ ਕਮੇਟੀ ਤੋਂ ਰੋਕ ਉਠਾਉਣ ਦੀ ਕਿਸੇ ਗੱਲ ਨੂੰ ਸਹਿਣ ਹੀ ਨਾ ਕੀਤਾ। ਸਾਡੇ ਰੋਸਾਂ ਦੀ ਪ੍ਰਵਾਹ ਕੀਤੇ ਬਗ਼ੈਰ, ਜਸਟਿਸ ਪੈਨੇ ਨੇ ਸਿੱਧਾ ਹੀ ਮਾਮਲੇ ਨੂੰ ਗਰਮੀਆਂ ਦੀਆਂ ਛੁਟੀਆਂ ਦੇ ਪਿੱਛੇ ਤਕ ਮੁਲਤਵੀ ਕਰ ਦਿੱਤਾ। ਪਰ ਡਰਾਮਾ ਉੱਥੇ ਹੀ ਖ਼ਤਮ ਨਾ ਹੋਇਆ।

1988 ਵਿੱਚ ਗਰਮੀਆਂ ਦੀਆਂ ਛੁੱਟੀਆਂ ਪਿੱਛੋਂ ਜਦੋਂ ਮਾਮਲਾ ਲਿਆ ਗਿਆ, ਪਟੀਸ਼ਨਰ ਤੇ ਸਰਕਾਰ ਇਸ ਨੂੰ ਨਿਪਟਾਉਣ ਲਈ ਅਚਾਨਕ ਹੀ ਕਾਹਲੀ ਵਿੱਚ ਨਜ਼ਰ ਆਏ। ਕਿਉਂਕਿ ਅਗਲਾ ਸਾਲ ਚੋਣ ਦਾ ਸਾਲ ਸੀ, ਐਚ. ਕੇ. ਐੱਲ. ਭਗਤ, ਸੱਜਣ ਕੁਮਾਰ, ਤੇ ਜਗਦੀਸ਼ ਟਾਈਟਲਰ ਵਰਗੇ ਦੰਗਾ-ਕਲੰਕਤ ਲੀਡਰ ਜੈਨ-ਬੈਨਰਜੀ ਕਮੇਟੀ ਨੂੰ ਆਪਣੇ ਰਸਤੇ 'ਚੋਂ ਹਟਾ ਦੇਣਾ ਚਾਹੁੰਦੇ ਸਨ। ਉਸ ਦੇ ਦਿੱਲੀ ਹਾਈ ਕੋਰਟ ਵਿੱਚ ਆਉਣ ਤੇ, ਗਰਮੀਆਂ ਦੀਆਂ ਛੁਟੀਆਂ ਤੋਂ ਪਹਿਲਾਂ, ਉਸ ਵੱਲੋਂ ਸ਼ੁਰੂ ਕੀਤੇ ਗਏ ਕੰਮ ਨੂੰ ਮੁਕੰਮਲ ਕਰਨ ਲਈ ਉਹ ਸਪਸ਼ਟ ਤੌਰ 'ਤੇ ਜਸਟਿਸ ਪੈਨੇ 'ਤੇ ਨਿਰਭਰ ਕਰ ਰਹੇ ਸਨ। ਸਾਡੀ ਲੋੜ ਇਸ ਦੇ ਉਲਟ ਸੀ। ਕਿਉਂਕਿ ਅਸੀਂ ਵੇਖ ਸਕਦੇ ਸੀ ਕਿ ਰਾਜੀਵ ਗਾਂਧੀ ਦਾ ਪ੍ਰਬੰਧ ਹਾਈ ਕੋਰਟ ਦੀ ਸੁਤੰਤਰਤਾ ਨਾਲ ਸਮਝੌਤਾ ਕਰ ਚੁੱਕਿਆ ਹੋਇਆ ਸੀ, ਅਸੀਂ ਚਾਹੁੰਦੇ ਸੀ ਪਟੀਸ਼ਨ ਦਾ ਨਿਪਟਾਰਾ ਦਸੰਬਰ 1989 ਵਿੱਚ ਹੋਣ ਵਾਲੀ ਚੋਣ ਤਕ ਅੱਗੇ ਪਾ ਦਿੱਤਾ ਜਾਏ। ਇਸ ਲਈ ਅਸੀਂ ਚੋਣ ਤੋਂ ਪਹਿਲਾਂ ਕਮੇਟੀ ਨੂੰ ਭੰਗ ਕਰਨ ਦੀਆਂ ਕੋਸ਼ਿਸ਼ਾਂ ਨੂੰ ਨਾਕਾਮ ਕਰਨ ਦੇ ਮੌਕੇ ਦੀ ਤਾਕ ਵਿੱਚ ਸੀ।

ਅਵਸਰ ਆ ਗਿਆ ਜਦੋਂ ਜਸਟਿਸ ਜੀ. ਸੀ. ਜੈਨ, ਜਿਹੜਾ ਜਸਟਿਸ ਪੈਨੇ ਨਾਲ ਬੈਂਚ 'ਤੇ ਬੈਠਾ ਸੀ, ਨੇ ਆਪਣੀ ਲੜਕੀ ਦੀ ਸ਼ਾਦੀ ਕੀਤੀ। ਮਹਿਮਾਨਾਂ ਵਿੱਚੋਂ ਜਿਹੜਾ ਇਸ ਸ਼ਾਦੀ ਵਿੱਚ ਸ਼ਾਮਲ ਹੋਇਆ, ਉਹ ਹੋਰ ਕੋਈ ਨਹੀਂ, ਐਚ. ਕੇ. ਐੱਲ. ਭਗਤ ਹੀ ਸੀ। ਇਸ ਅਨਉਚਿੱਤਤਾ ਨੂੰ ਵੇਖਣ ਦਾ ਮੌਕਾ ਸੀ ਕਿਉਂਕਿ ਕਤਲੇ-ਆਮ ਦੇ ਸਬੰਧ ਵਿੱਚ ਭਗਤ ਦਾ ਸੱਜਣ ਕੁਮਾਰ ਦੇ ਨਾਲ ਹੀ ਬ੍ਰਹਮਾਨੰਦ ਗੁਪਤਾ ਦੇ ਕੇਸ ਵਿੱਚ ਸਿੱਧਾ ਖ਼ਾਸ ਹਿਤ ਸੀ। ਇਹ ਕੇਸ ਪੈਨੇ ਤੇ ਜੈਨ ਦੇ ਬੈਂਚ ਦੇ ਵਿਚਾਰ ਅਧੀਨ ਸੀ। ਪਰ ਫਿਰ ਮੈਂ ਜਸਟਿਸ ਜੈਨ 'ਤੇ ਕੋਈ ਤੁਹਮਤ ਲਾਉਣ ਕਰਕੇ ਥੋੜਾ ਦੋਸ਼ੀ ਵੀ ਮਹਿਸੂਸ ਕੀਤਾ ਕਿਉਂਕਿ ਜੈਨ ਆਪਣੀ ਸਪੱਸ਼ਟਤਾ, ਨੇਕ-ਨੀਤੀ ਤੇ ਇਮਾਨਦਾਰੀ ਕਰਕੇ ਜਾਣਿਆ ਜਾਂਦਾ ਸੀ। ਪੂਰਾ ਵਿਚਾਰਨ ਤੇ, ਮੈਂ ਕਾਰਵਾਈ ਨੂੰ ਰੋਕਣ ਲਈ ਇਸ ਮੌਕੇ ਨੂੰ ਅਜਾਈਂ ਨਹੀਂ ਸੀ ਜਾਣ ਦੇਣਾ ਚਾਹੁੰਦਾ। ਮੈਂ ਇਹ ਸੂਚਨਾ ਮਿੱਟਾ ਨੂੰ ਨਸ਼ਰ ਕਰ ਦਿੱਤੀ। ਉਸ ਨੇ ਛੇਤੀ ਹੀ *ਦੀ ਟਾਈਮਜ਼ ਆਫ ਇੰਡੀਆ* ਵਿੱਚ ਕਹਾਣੀ ਲਗਾ ਦਿੱਤੀ ਕਿ ਭਗਤ ਦੀ ਜਸਟਿਸ ਜੈਨ ਦੀ ਬੇਟੀ ਦੀ ਸ਼ਾਦੀ 'ਤੇ ਹਾਜ਼ਰੀ ਨੇ ਕਿਵੇਂ ਸੰਦੇਹ ਪੈਦਾ ਕਰ ਦਿੱਤੇ। ਕਹਾਣੀ ਨੇ ਜਸਟਿਸ ਜੈਨ ਦੇ ਭਗਤ ਨਾਲ ਪੁਰਾਣੇ ਸੰਬੰਧ ਦਾ ਹਵਾਲਾ ਵੀ ਦਿੱਤਾ। ਭਗਤ ਬਤੌਰ ਵਕੀਲ ਉਸ ਅੱਗੇ ਪੇਸ਼ ਹੋਇਆ ਕਰਦਾ ਸੀ ਜਦੋਂ ਜੈਨ ਹੇਠਲੀ ਅਦਾਲਤ ਵਿੱਚ ਸੀ। ਸਮੁੱਚੇ ਤੌਰ 'ਤੇ, ਭਗਤ ਦੀ ਸ਼ਾਦੀ ਤੇ ਹਾਜ਼ਰੀ ਦੀ ਕਹਾਣੀ ਦਾ ਇੱਕ ਦਮ ਅਸਰ ਹੋਇਆ। ਕਹਾਣੀ ਤੋਂ

ਪਰੇਸ਼ਾਨ ਹੋਏ ਜੈਨ ਨੇ ਆਪਣੇ ਆਪ ਨੂੰ ਕੇਸ ਤੋਂ ਲਾਂਭੇ ਕਰ ਲਿਆ। ਇਸ ਤਰ੍ਹਾਂ ਅਸੀਂ ਕੇਸ ਨੂੰ ਕਿਸੇ ਹੋਰ ਬੈਂਚ ਵੱਲ ਤਬਦੀਲ ਕਰਾਉਣ ਵਿੱਚ ਸਫਲ ਹੋ ਗਏ। ਇਸ ਨਾਲ ਕੇਸ ਕੁਝ ਮਹੀਨੇ ਪਿੱਛੇ ਪੈ ਗਿਆ।

ਕੇਸ ਨੂੰ ਨਵੇਂ ਸਿਰੇ ਤੋਂ 1989 ਦੇ ਸ਼ੁਰੂ ਵਿੱਚ ਜਸਟਿਸ ਬੀ. ਐਨ. ਕ੍ਰਿਪਾਲ ਤੇ ਜਸਟਿਸ ਸੀ. ਐੱਲ. ਚੌਧਰੀ ਦੇ ਬੈਂਚ ਨੇ ਸੁਣਿਆ। ਇਸ ਵਾਰੀ, ਕ੍ਰਿਪਾਲ ਨੇ ਜੋ ਬਾਅਦ ਵਿਚ ਚੀਫ਼ ਜਸਟਿਸ ਆਫ਼ ਇੰਡੀਆ ਦੇ ਪਦ ਤਕ ਪਹੁੰਚਿਆ, ਸਾਡੀਆਂ ਆਸਾਂ ਨੂੰ ਉਤਸ਼ਾਹਤ ਕਰ ਦਿੱਤਾ, ਕਿਉਂਕਿ ਉਸ ਨੇ ਕੋਰਟ ਵਿੱਚ 1984 ਦੇ ਕਤਲੇ-ਆਮ ਦੇ ਦੋਸ਼ੀਆਂ ਤੇ ਕੇਸ ਦਰਜ ਨਾ ਕਰਨ ਦੀ ਪੁਲਿਸ ਦੀ ਅਸਫਲਤਾ 'ਤੇ ਕਈ ਵਾਰੀ ਗੁੱਸਾ ਜ਼ਾਹਰ ਕੀਤਾ ਸੀ। ਸਾਨੂੰ ਵਿਸ਼ਵਾਸ ਸੀ ਕਿ ਜੇ ਜੈਨ-ਬੈਨਰਜੀ ਕਮੇਟੀ ਨੂੰ ਚੁਣੌਤੀ ਦੇਣ ਵਾਲੀ ਪਟੀਸ਼ਨ ਖ਼ਾਰਜ ਨਾ ਵੀ ਕੀਤੀ ਗਈ, ਉਹ ਇਸ ਕਮੇਟੀ ਨੂੰ ਬਹਾਲ ਜ਼ਰੂਰ ਰੱਖੇਗਾ ਜੋ ਲੰਮੇ ਸਮੇਂ ਤੋਂ ਸਾਡੀਆਂ ਸ਼ਿਕਾਇਤਾਂ ਦੀ ਚੰਗੀ ਤਰ੍ਹਾਂ ਪੜਤਾਲ ਕਰੇ ਕਿ ਨਾ ਤਾਂ ਕੇਸ ਰਜਿਸਟਰ ਹੋਏ ਹਨ ਅਤੇ ਨਾ ਹੀ ਉਨ੍ਹਾਂ ਦੀ ਜਾਂਚ ਪੜਤਾਲ ਹੋਈ ਹੈ। ਪਰ ਸਾਡੀਆਂ ਉਮੀਦਾਂ ਗ਼ਲਤ ਸਾਬਤ ਹੋਈਆਂ।

ਲੋਕ ਸਭਾ ਦੀ ਚੋਣਾਂ ਤੋਂ ਪਹਿਲੇ 4 ਅਕਤੂਬਰ 1989 ਨੂੰ ਜਸਟਿਸ ਕ੍ਰਿਪਾਲ ਵੱਲੋਂ ਦਿੱਤੇ ਗਏ ਫ਼ੈਸਲੇ ਨੇ ਆਪਣੇ ਰਸਤੇ ਤੋਂ ਲਾਂਭੇ ਜਾਂਦਿਆਂ ਜੈਨ-ਬੈਨਰਜੀ ਕਮੇਟੀ ਦੀ ਨਿਯੁਕਤੀ ਰੱਦ ਕਰ ਦਿੱਤੀ। ਬ੍ਰਹਮਾਨੰਦ ਗੁਪਤਾ ਦੀ ਚੁਣੌਤੀ ਚਾਰ ਹਵਾਲਿਆਂ ਵਿਚੋਂ ਇਕ ਤਕ ਸੀਮਤ ਸੀ : ਕਮੇਟੀ ਨੂੰ ਕੇਸਾਂ ਦੀ 'ਪੜਤਾਲ ਦਾ ਨਿਰੀਖਣ ਕਰਨ' ਦੀ ਸ਼ਕਤੀ ਬਾਰੇ। ਸਵਾਲ ਇਹ ਸੀ ਕਿ ਕੀ ਇਹ ਕਾਨੂੰਨੀ ਹੱਕਾਂ ਤੋਂ ਵਾਂਝੀ ਕਮੇਟੀ ਆਪਣੀਆਂ ਸਿਫ਼ਾਰਸ਼ਾਂ ਦਿੱਲੀ ਦੇ ਲੈਫ਼ਟੀਨੈਂਟ ਗਵਰਨਰ ਨੂੰ ਹੀ ਕੇਵਲ ਭੇਜ ਸਕਦੀ ਹੈ, ਜਾਂ ਇਹ ਸਿੱਧਾ ਹੀ ਪੁਲਿਸ ਨਾਲ ਵਿਹਾਰ ਕਰਨ ਲਈ ਅਧਿਕਾਰਤ ਹੈ। ਜੇ ਕ੍ਰਿਪਾਲ ਅਨੁਸਾਰ ਪਿਛਲੀ ਗੱਲ ਦੀ ਕਾਨੂੰਨ ਆਗਿਆ ਨਹੀਂ ਦੇਂਦਾ, ਤਾਂ ਵੀ ਸਾਰੀ ਅਧਿਸੂਚਨਾ ਨੂੰ ਭੰਗ ਕਰਨ ਦੀ ਕੋਈ ਲੋੜ ਨਹੀਂ ਸੀ ਜਿਸ ਕਰਕੇ ਕਤਲੇ-ਆਮ ਦੇ ਕੇਸਾਂ ਦੀ ਘੜੀ ਪਿਛਾਂਹ ਨੂੰ ਮੁੜ ਗਈ।

ਕ੍ਰਿਪਾਲ ਦੇ ਫ਼ੈਸਲੇ ਦੀ ਪ੍ਰਮਾਣਿਕਤਾ ਜੋ ਕੁਝ ਵੀ ਹੋਵੇ, ਇਹ ਦੰਗਾ-ਕਲੰਕਤ ਲੀਡਰਾਂ ਨੂੰ ਐਨ ਚੋਣਾਂ ਦੇ ਮੌਕੇ 'ਤੇ ਸਬੱਬੀਂ ਇੱਕ ਬਹੁਤ ਹੀ ਵੱਡਾ ਤੋਹਫ਼ਾ ਮਿਲ ਗਿਆ। ਕੇਸ ਕੱਲੇ ਸੱਜਣ ਕੁਮਾਰ ਦੇ ਗਲ ਵਿੱਚ ਫਾਂਸੀ ਹੀ ਨਹੀਂ ਸੀ, ਜਿਸ ਨੂੰ ਕਮੇਟੀ ਨੇ ਦੋਸ਼ੀ ਠਹਿਰਾਇਆ ਹੋਇਆ ਸੀ, ਪਰ ਐੱਚ. ਕੇ. ਐੱਲ. ਭਗਤ ਅਤੇ ਜਗਦੀਸ਼ ਟਾਈਟਲਰ ਵੀ ਇਸ ਦੇ ਭਾਰ ਹੇਠ ਸਨ। ਜੇ ਹਾਈ ਕੋਰਟ ਨਵੇਂ ਕੇਸ ਸਿਫ਼ਾਰਸ਼ ਕਰਨ ਲਈ ਕਮੇਟੀ ਦੀ ਸ਼ਕਤੀ ਦੀ ਪੁਸ਼ਟੀ ਕਰ ਦੇਂਦਾ, ਤਾਂ ਇਹਨਾਂ ਬਹੁਤ ਹੀ ਜ਼ਿਆਦਾ ਬਦਲੇ ਹਾਲਾਤਾਂ ਵਿੱਚ 1989 ਦੀ ਚੋਣ ਵਿੱਚ ਕਾਂਗਰਸ ਪਾਰਟੀ ਲਈ ਇਨ੍ਹਾਂ ਤਿੰਨਾਂ ਵਿੱਚੋਂ ਕਿਸੇ ਨੂੰ ਉਮੀਦਵਾਰ ਬਣਾਉਣਾ ਮੁਸ਼ਕਲ ਹੋ ਜਾਣਾ ਸੀ। ਅਨਵਰ ਕੌਰ ਦੇ ਹਲਫ਼ਨਾਮੇ ਤੇ ਸੱਜਣ ਕੁਮਾਰ 'ਤੇ ਸਿੱਧਾ ਹੀ ਕੇਸ ਰਜਿਸਟਰ ਕੀਤਾ ਜਾ ਸਕਦਾ ਸੀ ਅਤੇ ਇਹ ਕੇਵਲ ਇੱਕ ਸ਼ੁਰੂਆਤ ਹੀ ਹੋਣੀ ਸੀ। ਦੂਜੇ ਦੋ ਲੀਡਰ ਵੀ ਸਮੇਂ ਨਾਲ ਮੁਸ਼ਕਲ ਵਿੱਚ ਫਸ ਸਕਦੇ ਸਨ।

ਕਹਿਣ ਦੀ ਲੋੜ ਨਹੀਂ, ਕਮੇਟੀ ਨੂੰ ਭੰਗ ਕਰਨ ਦਾ ਕ੍ਰਿਪਾਲ ਦਾ ਨਿਰਣਾ ਬਹੁਤ ਹੀ ਬਰੀਕ ਟੈਕਨੀਕੈਲੇਟੀਜ਼ ਬਾਰੇ ਸੀ (ਕੀ ਇਹੋ ਜਿਹੀ ਸ਼ਕਤੀ ਅੱਗੇ ਦਿੱਤੀ ਜਾ ਸਕਦੀ ਹੈ), ਅਤੇ ਇਸ ਦਾ ਕਿਸੇ ਦੀ ਕਤਲਾਮ ਲਈ ਦੋਸ਼-ਪੂਰਣਤਾ ਨਾਲ ਕੋਈ ਸਬੰਧ ਨਹੀਂ ਸੀ। ਇਸ ਸਾਰੇ ਦੇ ਬਾਵਜੂਦ, ਦੰਗਿਆਂ ਦੇ ਧੱਬੇ ਧੋਣ ਲਈ ਭਗਤ ਤੇ ਟਾਈਟਲਰ ਦੇ ਹੱਥ ਇਹ ਇੱਕ ਚਤਰ ਹਥਿਆਰ ਆ ਗਿਆ ਉਸ ਸਮੇਂ ਜਦੋਂ ਉਹਨਾਂ ਦੀ ਸਪਸ਼ਟ ਮਿਲੀਭੁਗਤ ਕਾਂਗਰਸ ਲਈ ਪਰੇਸ਼ਾਨੀ ਦਾ ਕਾਰਨ ਸਿੱਧ ਹੋ ਸਕਦੀ ਸੀ। ਜੇ ਭਗਤ ਤੇ ਟਾਈਟਲਰ ਨੇ 1984 ਦੀ ਚੋਣ ਵਿੱਚ ਸਿੱਖ ਵਿਰੋਧੀ ਜਜ਼ਬਿਆਂ ਨੂੰ ਭੜਕਾ ਕੇ ਲਾਭ ਉਠਾਏ ਸਨ, ਤਾਂ ਹੁਣ 1989 ਦੀ ਚੋਣ ਵਿੱਚ ਇਸ ਦੇ ਸਮੂਹ ਜੁਰਮਾਂ ਤੋਂ ਆਪਣੇ ਆਪ ਨੂੰ ਦੂਰ ਰੱਖਣ ਦੀ ਕੋਸ਼ਿਸ਼ ਕੀਤੀ। ਇਹ ਦੋਨੋਂ ਫਿਰ ਚੋਣਾਂ ਵਿਚ ਸਫਲ ਹੋਏ।

ਸੱਜਣ ਕੁਮਾਰ ਨੂੰ ਖ਼ੁਦ ਇਸ ਫ਼ੈਸਲੇ ਦਾ ਕੋਈ ਲਾਭ ਨਾ ਮਿਲਿਆ। 1984 ਵਾਂਗ, ਉਸ ਨੂੰ ਮੁੜ 1989 ਵਿੱਚ ਪਾਰਟੀ ਟਿਕਟ ਨਾ ਦਿੱਤੀ ਗਈ। ਦੋਹਾਂ ਮੌਕਿਆਂ 'ਤੇ ਇਹ ਵਿਸਤਰਤ ਖ਼ਬਰਾਂ ਲੱਗ ਰਹੀਆਂ ਸਨ ਕਿ ਸੱਜਣ ਕੁਮਾਰ ਨੂੰ ਉਸ ਦੀ 1984 ਦੇ ਕਤਲੇ-ਆਮ ਦੀ ਮਿਲੀਭੁਗਤ ਦੀ ਕੀਮਤ ਦੇਣੀ ਪੈ ਰਹੀ ਸੀ। ਮਨੁੱਖੀ ਹੱਕਾਂ ਦੇ ਨਜ਼ਰੀਏ ਤੋਂ, ਕੋਈ ਕਾਰਨ ਨਹੀਂ ਸੀ ਕਿ ਕਾਂਗਰਸ ਪਾਰਟੀ ਨੇ ਇਹ ਸਜ਼ਾ ਭਗਤ ਤੇ ਟਾਈਟਲਰ ਨੂੰ ਕਿਉਂ ਨਾ ਦਿੱਤੀ।

# ਮੋੜ

1989 ਦੀ ਚੋਣ ਵਿੱਚ ਕਾਂਗਰਸ ਪਾਰਟੀ ਦੀ ਹਾਰ ਦਾ ਸ਼ਾਇਦ ਹੀ 1984 ਕਤਲਾਮ ਦੇ ਹੱਲ ਨਾ ਹੋਏ ਮੁੱਦੇ ਨਾਲ ਕੋਈ ਸੰਬੰਧ ਹੋਵੇ ਪਰ ਇਸ ਨੇ ਸਾਡੀ ਮੁਹਿੰਮ ਵਿੱਚ ਨਾਟਕੀ ਫ਼ਰਕ ਪੈਦਾ ਕਰਨ ਦੀ ਉਮੀਦ ਜਗਾ ਦਿੱਤੀ। ਵੀ. ਪੀ. ਸਿੰਘ ਦੀ ਅਗਵਾਈ ਵਾਲੀ ਨਵੀਂ ਸਰਕਾਰ ਨੇ ਉੱਚੀ ਜ਼ਿੰਮੇਵਾਰੀ ਵਾਲੀਆਂ ਪੁਜ਼ੀਸ਼ਨਾਂ ਸਾਡੇ 'ਚੋਂ ਕੁਝ ਨੂੰ ਦੇ ਦਿੱਤੀਆਂ। ਸਭ ਤੋਂ ਅਹਿਮ, ਇਸ ਨੇ ਸੋਲੀ ਸੋਹਰਾਬਜੀ, ਸਿਟੀਜ਼ਨਜ਼ ਜਸਟਿਸ ਕਮੇਟੀ ਦੇ ਸਾਡੇ ਇੱਕ ਮੁੱਖ ਮੈਂਬਰ, ਨੂੰ ਭਾਰਤ ਦਾ ਅਟਾਰਨੀ ਜਨਰਲ ਨਿਯੁਕਤ ਕਰ ਦਿੱਤਾ, ਦੇਸ਼ ਦਾ ਸਭ ਤੋਂ ਵੱਡਾ ਲਾਅ ਅਫ਼ਸਰ। ਉਸ ਦੇ ਉੱਘੇ ਰੁਤਬੇ ਦੇ ਨਾਲ, ਇਹ ਪਹਿਲੀ ਵਾਰੀ ਸੀ ਕਿ ਸੰਵਿਧਾਨਕ ਆਫ਼ਿਸ ਸੋਹਰਾਬਜੀ ਨੂੰ ਦਿੱਤਾ ਗਿਆ ਸੀ। ਇੱਕ ਹੋਰ ਉੱਚ ਕੋਟੀ ਦੀ ਨਿਯੁਕਤੀ ਸਾਬਕਾ ਏਅਰ ਫ਼ੋਰਸ ਚੀਫ਼ ਅਰਜਨ ਸਿੰਘ ਨੂੰ ਦਿੱਲੀ ਦਾ ਲੈਫ਼ਟੀਨੈਂਟ ਗਰਵਰਨਰ ਬਣਾਉਣਾ ਸੀ। ਇਹ ਇੱਕ ਉਹ ਅਹੁਦਾ ਸੀ ਜਿਸ ਦਾ ਸਿੱਧਾ ਸੰਬੰਧ ਦਿੱਲੀ ਦੇ ਅਮਨ ਤੇ ਕਾਨੂੰਨ ਨਾਲ ਸੀ। ਭਾਵੇਂ ਅਰਜਨ ਸਿੰਘ ਸਿੱਧੇ ਤੌਰ 'ਤੇ ਸੀ. ਜੇ. ਸੀ. ਦਾ ਕਦੀ ਵੀ ਹਿੱਸਾ ਨਹੀਂ ਰਿਹਾ ਸੀ, ਪਰ ਇੱਕ ਮੰਨੇ-ਪ੍ਰਮੰਨੇ ਸਿੱਖ ਨੂੰ ਉਸ ਮਹੱਤਵਪੂਰਨ ਪਦਵੀ 'ਤੇ ਬਿਠਾਉਣਾ ਆਪਣੇ ਆਪ ਵਿਚ ਵੀ. ਪੀ. ਸਿੰਘ ਸਰਕਾਰ ਵਲੋਂ ਕਤਲਾਮ ਦੀਆਂ ਸ਼ਿਕਾਇਤਾਂ ਦੂਰ ਕਰਨ ਦਾ ਇਸ਼ਾਰਾ ਸਮਝਿਆ ਗਿਆ ਸੀ।

ਇਹਨਾਂ ਵੱਡੀਆਂ ਤਬਦੀਲੀਆਂ ਦਾ ਘੁੰਮਵਾਂ ਅਸਰ ਇਹ ਹੋਇਆ ਕਿ ਮੈਨੂੰ ਦਿੱਲੀ ਹਾਈ ਕੋਰਟ ਵਿੱਚ ਕੇਂਦਰੀ ਸਰਕਾਰ ਦਾ ਸਥਾਈ ਕੌਂਸਲਰ ਨਿਯੁਕਤ ਕਰ ਦਿੱਤਾ ਗਿਆ, ਜਿਹੜਾ ਮੇਰੀ ਉਮਰ ਤੇ ਤਰਜਬੇ ਦੇ ਵਕੀਲ ਲਈ ਇੱਕ ਚੰਗੀ ਉੱਨਤੀ ਸੀ। ਮੈਨੂੰ ਇਹੋ ਜਿਹੇ ਅਵਸਰ ਦੀ ਬੁਰੀ ਤਰ੍ਹਾਂ ਲੋੜ ਸੀ, ਇਹ ਸੱਚ ਹੈ, ਕਿ ਇੱਕ ਸਾਲ ਤੋਂ ਉਪਰ ਸਮੇਂ ਲਈ ਮਿਸ਼ਰਾ ਕਮਿਸ਼ਨ ਦੀਆਂ ਕਾਰਵਾਈਆਂ ਨਾਲ ਕੁੱਲ-ਵਕਤੀ ਰੁੱਝਾ ਰਹਿਣ ਕਰਕੇ ਮੈਂ ਆਪਣੀ ਪ੍ਰੈਕਟਿਸ ਨੂੰ ਬਹੁਤਾ ਉਸਾਰ ਨਹੀਂ ਸਕਿਆ ਸੀ ਅਤੇ ਇਸ ਪਿੱਛੋਂ ਵੀ, ਮੇਰੇ ਸਮੇਂ ਦਾ ਵੱਡਾ ਹਿੱਸਾ ਮਿਸ਼ਰਾ ਰਿਪੋਰਟ ਦੇ ਪਰਿਣਾਮਾਂ ਵਿੱਚ ਖ਼ਪਤ ਹੋ ਜਾਂਦਾ ਸੀ। ਮੀਡੀਆ ਵਿੱਚ ਮੇਰਾ ਇੱਕ ਉੱਚਾ ਚਿੱਤਰ ਜ਼ਰੂਰ ਪੈਦਾ ਹੋ ਗਿਆ ਸੀ ਪਰ ਇਸ ਨਾਲ ਮੈਨੂੰ ਕੋਈ ਪ੍ਰੋਫ਼ੈਸ਼ਨਲ ਲਾਭ ਨਾ ਮਿਲਿਆ। ਚਾਹੇ-ਅਣਚਾਹੇ, ਮੈਂ ਕੇਵਲ ਕਤਲੇ-ਆਮ ਦੇ ਕੇਸਾਂ ਨਾਲ ਨਿਬੜਨ ਵਾਲੇ ਵਕੀਲ ਕਰਕੇ ਜਾਣਿਆ ਜਾਣ ਲਗ ਗਿਆ ਸੀ।

ਇਸ ਪੋਸਟ ਲਈ ਬਹੁਤ ਵਕੀਲ ਚਾਹਵਾਨ ਹੁੰਦੇ ਹਨ। ਇਸ 'ਤੇ ਮੇਰੀ ਨਿਯੁਕਤੀ ਸਾਲਾਂ ਬੱਧੀ ਕੀਤੇ ਕਤਲੇ-ਆਮ ਸਬੰਧੀ ਕੰਮ ਦਾ ਮੈਨੂੰ ਪਹਿਲਾ ਇਨਾਮ ਮਿਲਿਆ ਸੀ। ਮੈਂ ਇਸ ਦਾ ਸਿਹਰਾ ਸੋਰਾਬਜੀ ਅਤੇ ਇੱਕ ਹੋਰ ਸੀ. ਜੇ. ਸੀ. ਦੀ ਇੱਕ ਅਹਿਮ ਸ਼ਖ਼ਸੀਅਤ ਲੈਫ਼ਟੀਨੈਂਟ ਜਨਰਲ ਜੇ. ਐੱਸ. ਅਰੋੜਾ ਦੇ ਸਿਰ ਬੰਨ੍ਹਦਾ ਹਾਂ, ਜਿਨ੍ਹਾਂ ਨੇ ਮੇਰੇ ਲਈ ਕੁਝ ਸ਼ਬਦ ਲਿਖੇ। ਬਤੌਰ ਸਥਾਈ ਕੌਂਸਲ ਦੇ ਜਿਹੜੀ ਡਿਊਟੀ ਮੈਨੂੰ ਮਿਲੀ, ਉਸ

ਨੇ ਮੇਰੇ ਪ੍ਰੋਫ਼ੈਸ਼ਨਲ ਵਿਕਾਸ ਵਿੱਚ ਬਹੁਤ ਸਹਾਇਤਾ ਕੀਤੀ। ਖ਼ੁਸ਼ਕਿਸਮਤੀ ਨਾਲ, ਉਹ ਵਿਕਾਸ ਮੇਰੇ ਪਿਆਰੇ ਕਾਜ਼ ਦੀ ਕੀਮਤ 'ਤੇ ਨਹੀਂ ਸੀ। ਮੈਨੂੰ ਕਤਲੇ-ਆਮ-ਸਬੰਧਤ ਕੇਸਾਂ ਵਿੱਚ ਪੇਸ਼ ਹੁੰਦੇ ਰਹਿਣ ਦੀ ਆਗਿਆ ਮਿਲੀ ਹੋਈ ਸੀ।

ਇੱਕ ਹੋਰ ਸ਼ੁਭ ਸ਼ਗਨ ਹੋਇਆ। ਵੀ. ਪੀ. ਸਿੰਘ ਰਾਜ ਦੇ ਇੱਕ ਮਹੀਨੇ ਦੇ ਅੰਦਰ, ਉਸ ਦੇ ਗ੍ਰਹਿ ਮੰਤਰੀ, ਮੁਫ਼ਤੀ ਮੁਹੰਮਦ ਸਈਅਦ ਨੇ 1984 ਦੇ ਕਤਲੇ-ਆਮ ਦੇ ਮੁੱਦੇ 'ਤੇ ਵਿਚਾਰ ਕਰਨ ਲਈ ਆਪਣੇ ਨਾਰਥ ਬਲਾੱਕ ਆਫ਼ਿਸ ਵਿੱਚ ਸਾਡੇ ਨਾਲ ਇੱਕ ਮੀਟਿੰਗ ਕੀਤੀ। ਜਸਟਿਸ ਆਰ. ਐੱਸ. ਨਰੂਲਾ, ਲੈਫ਼ਟੀਨੈਂਟ ਜਨਰਲ ਅਰੋੜਾ ਤੇ ਮੈਂ ਉਸ ਮੀਟਿੰਗ ਵਿੱਚ ਹਾਜ਼ਰ ਸਾਂ। ਅਸੀਂ ਬਹੁਤ ਖ਼ੁਸ਼ ਹੋਏ ਜਦ ਅਸੀਂ ਸੁਣਿਆ ਕਿ ਦੇਸ਼ ਦਾ ਗ੍ਰਹਿ ਮੰਤਰੀ ਸਾਡੇ ਕੰਮ ਦੀ ਸ਼ਲਾਘਾ ਕਰ ਰਿਹਾ ਹੈ ਤੇ ਸਾਡੇ ਹੌਂਸਲੇ ਦੀ ਦਾਦ ਦੇ ਰਿਹਾ ਹੈ। ਅਸੀਂ ਤਾਂ ਕਈ ਸਾਲਾਂ ਤੋਂ ਇਸ ਕਾਜ਼ ਦੀ 'ਇਹੋ ਜਿਹੇ ਵੈਰ-ਪੂਰਨ ਵਾਤਾਵਰਨ' ਵਿੱਚ ਪੈਰਵੀ ਕੀਤੀ ਸੀ। ਮੁਫ਼ਤੀ ਨੇ ਸਾਨੂੰ ਯਕੀਨ ਦਿਵਾਇਆ ਕਿ ਉਹ ਕਸੂਰਵਾਰਾਂ ਨੂੰ ਸਜ਼ਾ ਦੇਣ ਵਿੱਚ ਹਰ ਸੰਭਵ ਕਦਮ ਚੁੱਕੇਗਾ।

ਵੀ. ਪੀ. ਸਿੰਘ ਸਰਕਾਰ ਵੱਲੋਂ ਵਿਖਾਏ ਇੱਕ ਬਿਲਕੁਲ ਹੀ ਵੱਖਰੇ ਰਵੱਈਏ ਕਾਰਨ, ਅਸੀਂ ਜਿਹੜੀ ਕਮੇਟੀ ਮਿਸ਼ਰਾ ਕਮਿਸ਼ਨ ਨੇ ਨਵੇਂ ਕੇਸਾਂ ਨੂੰ ਦਰਜ ਕਰਨ ਲਈ ਬਣਵਾਈ ਸੀ, ਉਸਨੂੰ ਮੁੜ ਸੁਰਜੀਤ ਕਰਨ ਲਈ ਆਪਣਾ ਪੈਂਤੜਾ ਬਦਲ ਲਿਆ। ਸੀ. ਜੇ. ਸੀ. ਨੇ ਜੈਨ-ਬੈਨਰਜੀ ਕਮੇਟੀ ਦੀ ਨਿਯੁਕਤੀ ਨੂੰ ਰੱਦ ਕਰਨ ਦੇ ਦਿੱਲੀ ਹਾਈ ਕੋਰਟ ਦੇ ਫ਼ੈਸਲੇ ਵਿਰੁੱਧ ਸੁਪਰੀਮ ਕੋਰਟ ਵਿੱਚ ਅਪੀਲ ਦਾਇਰ ਕੀਤੀ ਹੋਈ ਸੀ। ਕਿਉਂਕਿ ਨਵੀਂ ਸਰਕਾਰ ਕਮੇਟੀ ਨੂੰ ਮੁੜ ਸੁਰਜੀਤ ਕਰਨ ਦੇ ਖ਼ਿਲਾਫ਼ ਨਹੀਂ ਸੀ। ਅਸੀਂ ਮਹਿਸੂਸ ਕੀਤਾ ਕਿ ਸਾਨੂੰ ਸੁਪਰੀਮ ਕੋਰਟ ਵੱਲੋਂ ਅਪੀਲ ਦਾ ਫ਼ੈਸਲਾ ਕਰਨ ਤਕ ਇੰਤਜ਼ਾਰ ਨਹੀਂ ਕਰਨਾ ਚਾਹੀਦਾ। ਅਸੀਂ ਸਰਕਾਰ ਨੂੰ ਸਹਿਮਤ ਕਰ ਲਿਆ ਕਿ ਉਹ, ਬਿਨਾਂ ਹੋਰ ਦੇਰੀ ਦੇ, ਹਾਈ ਕੋਰਟ ਵੱਲੋਂ ਦਰਸਾਏ ਟੈਕਨੀਕਲ ਨੁਕਸਾਂ ਨੂੰ ਦੂਰ ਕਰਕੇ ਇੱਕ ਨਵੀਂ ਅਧਿਸੂਚਨਾ ਜਾਰੀ ਕਰ ਸਕਦੀ ਹੈ। ਸਾਡੇ ਸੁਝਾਅ ਨੂੰ ਮੰਨਦਿਆਂ, ਸਰਕਾਰ ਨੇ ਮਾਰਚ 1990 ਵਿੱਚ ਇੱਕ ਨਵੀਂ ਕਮੇਟੀ ਨਿਯੁਕਤ ਕਰ ਦਿੱਤੀ ਜਿਸ ਦੇ ਮੈਂਬਰ ਸਨ : ਗੁਜਰਾਤ ਹਾਈ ਕੋਰਟ ਦਾ ਸਾਬਕਾ ਚੀਫ਼ ਜਸਟਿਸ, ਪੀ. ਐੱਸ. ਸੋਬਤੀ ਅਤੇ ਪੀ. ਏ. ਰੋਸ਼ਾ, ਇੱਕ ਸੇਵਾ-ਮੁਕਤ ਪੁਲਿਸ ਮੁਖੀ।

ਇਸ ਨਾਲ ਸੱਜਣ ਕੁਮਾਰ ਵਿਰੁੱਧ ਕੇਸ ਰਜਿਸਟਰ ਕਰਨ ਦੀ ਜਦੋਜਹਿਦ ਮੁੜ ਸੁਰਜੀਤ ਹੋ ਗਈ, ਉਹ ਵੀ ਮੁੜ ਅਨਵਰ ਕੌਰ ਦੇ ਹਲਫ਼ਨਾਮੇ 'ਤੇ। ਇਹ ਅਗਸਤ 1990 ਵਿੱਚ ਪੋਟੀ-ਰੋਸ਼ਾ ਕਮੇਟੀ ਵੱਲੋਂ ਸਿਫ਼ਾਰਸ਼ ਕੀਤੇ ਕੇਸਾਂ ਦੇ ਪਹਿਲੇ ਪੂਰ ਵਿੱਚੋਂ ਸੀ। ਇਸ ਵਾਰੀ ਇਹ ਕੇਸ ਸਾਡੀਂ ਸਿਫ਼ਾਰਸ਼ 'ਤੇ ਸੈਂਟਰਲ ਬਿਊਰੋ ਆਫ਼ ਇਨਵੈਸਟੀਗੇਸ਼ਨ (ਸੀ.ਬੀ.ਆਈ.), ਭਾਰਤ ਦੀ ਸਿਰਮੌਰ ਜਾਂਚ ਏਜੈਂਸੀ ਵੱਲੋਂ ਰਜਿਸਟਰ ਕੀਤਾ ਗਿਆ ਸੀ। 11 ਸਤੰਬਰ 1990 ਨੂੰ ਸਵੇਰੇ ਸਵੇਰੇ ਕੋਈ 6.45 ਵਜੇ ਸੀ. ਬੀ. ਆਈ. ਦੀ ਇੱਕ ਟੀਮ ਨੇ ਪੱਛਮੀ ਦਿੱਲੀ ਦੀ ਪੱਛਮਪੁਰੀ ਨਾਮਕ ਸੰਘਣੀ ਵੱਸੋਂ ਵਿਚ ਉਸ ਦੇ ਘਰ ਤੋਂ ਸੱਜਣ ਕੁਮਾਰ ਨੂੰ ਗ੍ਰਿਫ਼ਤਾਰ ਕਰ ਲਿਆ। ਗ੍ਰਿਫ਼ਤਾਰੀ ਪਿੱਛੋਂ, ਸੀ. ਬੀ. ਆਈ. ਟੀਮ

ਨੇ ਘਰ ਦੀ ਤਲਾਸ਼ੀ ਲੈਣੀ ਸ਼ੁਰੂ ਕਰ ਦਿੱਤੀ। ਉਸ ਅਰਸੇ ਦੌਰਾਨ, ਇੱਕ ਵੱਡੀ ਭੀੜ ਉਸ ਦੇ ਘਰ ਅੱਗੇ ਜਮ੍ਹਾਂ ਹੋ ਗਈ ਅਤੇ ਸੀ. ਬੀ. ਆਈ. ਵਿਰੁੱਧ ਨਾਹਰੇ ਲਾਉਣ ਲਗ ਪਈ। ਥੋੜੇ ਸਮੇਂ ਵਿੱਚ ਹੀ, ਉਹਨਾਂ ਨੇ ਇੱਕ ਲਾਊਡਸਪੀਕਰ ਗੱਡ ਲਿਆ ਜਿਸ ਰਾਹੀਂ ਉਹਨਾਂ ਨੇ ਸੀ. ਬੀ. ਆਈ. ਅਧਿਕਾਰੀਆਂ ਨੂੰ ਮੁੜ ਮੁੜ ਧਮਕਾਇਆ ਕਿ ਜੇ ਉਹਨਾਂ ਨੇ ਸੱਜਣ ਕੁਮਾਰ ਨੂੰ ਨਾਲ ਲੈਕੇ ਜਾਣ ਦੀ ਜੁਅਰਤ ਕੀਤੀ ਤਾਂ ਉਨ੍ਹਾਂ ਨੂੰ ਖ਼ਤਰਨਾਕ ਸਿੱਟਿਆਂ ਦਾ ਸਾਹਮਣਾ ਕਰਨਾ ਪਏਗਾ। ਉਹ ਅਧਿਕਾਰੀ ਇਸ ਲੀਡਰ ਨੂੰ ਨਾਲ ਲਿਜਾ ਸਕਣ ਦੀ ਸਥਿੱਤੀ ਵਿੱਚ ਨਹੀਂ ਸਨ ਕਿਉਂਕਿ ਜਾਣ ਦਾ ਰਸਤਾ ਭੀੜ ਨੇ ਰੋਕ ਕੇ ਰਖਿਆ ਹੋਇਆ ਸੀ। ਜਿਸ ਵੇਲੇ ਸੀ. ਬੀ. ਆਈ. ਅਧਿਕਾਰੀ ਆਪ ਵੀ ਕਾਬੂ ਆਏ ਹੋਏ ਸਨ, ਭੀੜ ਹਿੰਸਕ ਹੋ ਗਈ ਅਤੇ ਉਹਨਾਂ ਦੀਆਂ ਦੋ ਗੱਡੀਆਂ ਵੀ ਭੰਨ੍ਹ-ਤੋੜ ਦਿੱਤੀਆਂ ਜਿਹਨਾਂ ਵਿੱਚ ਉਹ ਆਏ ਸਨ। ਸਥਾਨਕ ਪੁਲਿਸ ਵੀ ਸੀ ਬੀ ਆਈ ਦੇ ਕਰੋਧ ਭਰੇ ਸੁਨੇਹੇਂ ਦਾ ਕੋਈ ਜਵਾਬ ਨਹੀਂ ਸੀ ਦੇ ਰਹੀ। ਪੁਲਿਸ ਨੇ ਬਹਾਨਾ ਬਣਾਇਆ ਕਿ ਉਹ ਸੱਜਣ ਕੁਮਾਰ ਦੇ ਘਰ ਤਕ ਪਹੁੰਚ ਨਹੀਂ ਸਕਦੇ ਕਿਉਂਕਿ ਭੀੜ ਨੇ ਤੰਗ ਗਲੀ ਰੋਕੀ ਹੋਈ ਹੈ।

ਸੱਜਣ ਕੁਮਾਰ ਦੇ ਗੁਆਂਢ ਵਿੱਚ ਇਹ ਵੱਡਾ ਡਰਾਮਾ ਅਸਲੀਅਤ ਵਿੱਚ ਸਮਾਂ ਲੈਣ ਅਤੇ ਦਿੱਲੀ ਹਾਈ ਕੋਰਟ ਤੋਂ ਪੇਸ਼ਗੀ ਜ਼ਮਾਨਤ ਲੈਣ ਵਾਸਤੇ ਇੱਕ ਚਾਲ ਸੀ, ਜਿਸ 'ਤੇ ਹਾਲੀ ਵੀ ਜਸਟਿਸ ਆਰ. ਐਨ. ਪੈਨੇ ਦਾ ਪ੍ਰਸ਼ਾਸਨ ਚੱਲ ਰਿਹਾ ਸੀ, ਜਿਸ ਨੂੰ ਰਾਜੀਵ ਗਾਂਧੀ ਦੇ ਰਾਜ ਸਮੇਂ ਸੱਜਣ ਕੁਮਾਰ ਨੂੰ ਬਚਾਉਣ ਲਈ ਦਿੱਲੀ ਵਿੱਚ ਵਿਸ਼ੇਸ਼ ਤੌਰ 'ਤੇ ਬਦਲ ਕੇ ਲਿਆਂਦਾ ਗਿਆ ਸੀ, ਜਿਵੇਂ ਪਿਛਲੇ ਚੈਪਟਰ ਵਿੱਚ ਦੱਸਿਆ ਗਿਆ ਹੈ। ਇੱਕ ਵਕੀਲ ਨੇ ਜਸਟਿਸ ਪੈਨੇ ਸਾਹਮਣੇ ਇਹ ਮਾਮਲਾ ਲਿਆਂਦਾ ਜਿਸ ਨੇ ਉਦੋਂ ਜਸਟਿਸ ਐੱਮ. ਕੇ. ਚਾਵਲਾ ਨੂੰ ਸੱਜਣ ਕੁਮਾਰ ਦੀ ਪੇਸ਼ਗੀ ਜ਼ਮਾਨਤ ਸੁਣਨ ਲਈ ਆਦੇਸ਼ ਦੇ ਦਿੱਤਾ। ਉਸ ਅਵੱਸਥਾ ਤੇ ਪੇਸ਼ਗੀ ਜ਼ਮਾਨਤ ਦਾ ਕੋਈ ਸਵਾਲ ਹੀ ਨਹੀਂ ਸੀ ਬਣਦਾ ਕਿਉਂਕਿ ਉਹ ਪਹਿਲਾਂ ਹੀ ਸਵੇਰੇ-ਸਵੇਰੇ ਗ੍ਰਿਫ਼ਤਾਰ ਹੋ ਚੁੱਕਿਆ ਹੋਇਆ ਸੀ। ਪਰ ਇਸ ਜ਼ਰੂਰੀ ਕਾਨੂੰਨੀ ਜਾਣਕਾਰੀ ਨੂੰ ਆਸਾਨੀ ਨਾਲ ਹੀ ਕੋਰਟ ਤੋਂ ਲੁਕਾ ਲਿਆ ਗਿਆ। ਆਪਣੇ ਵੱਲੋਂ, ਜਸਟਿਸ ਚਾਵਲਾ ਨੇ ਵੀ ਇਹ ਜਾਣਨ ਦੀ ਕੋਈ ਕੋਸ਼ਿਸ਼ ਨਾ ਕੀਤੀ ਕਿ ਉਸ ਮੌਕੇ ਸੱਜਣ ਕੁਮਾਰ ਦਾ ਕੀ ਰੁਤਬਾ ਹੈ, ਜਦੋਂ ਕਿ ਉਸ ਨੂੰ ਦੱਸ ਦਿੱਤਾ ਗਿਆ ਹੋਇਆ ਸੀ ਕਿ ਸੀ. ਬੀ. ਆਈ. ਪਹਿਲਾਂ ਹੀ ਕਾਂਗਰਸ ਲੀਡਰ ਦੇ ਘਰ ਵਿੱਚ ਹੈ। ਜੱਜ ਨੇ ਉਸ ਜਾਣਕਾਰੀ ਦੀ ਕੋਈ ਵੀ ਵਰਤੋਂ ਨਾ ਕੀਤੀ ਅਤੇ ਕੋਰਟ ਰਜਿਸਟਰਾਰ ਨੂੰ ਕਿਹਾ ਕਿ ਸੱਜਣ ਕੁਮਾਰ ਦੇ ਘਰ ਫੋਨ ਕਰੇ ਅਤੇ ਸੀ. ਬੀ. ਆਈ. ਟੀਮ ਨੂੰ ਆਦੇਸ਼ ਦੇਵੇ ਕਿ ਉਹ ਉਸ ਨੂੰ ਤੁਰੰਤ ਰਿਹਾ ਕਰ ਦੇਵੇ।

ਇਸ ਪਿੱਛੋਂ, ਸੀ. ਬੀ. ਆਈ. ਟੀਮ ਸੱਜਣ ਕੁਮਾਰ ਦੇ ਘਰ 'ਚੋਂ ਉਦੋਂ ਹੀ ਸੁਰੱਖਿਅਤ ਨਿਕਲ ਸਕੀ ਜਦੋਂ ਉਸ ਨੇ ਆਪਣੇ ਲਾਊਡਸਪੀਕਰ ਤੋਂ ਆਪਣੇ ਹਮਾਇਤੀਆਂ ਨੂੰ ਆਪਣੀ ਕਥਿੱਤ ਪੇਸ਼ਗੀ ਜ਼ਮਾਨਤ ਬਾਰੇ ਦੱਸਿਆ। ਸੀ. ਬੀ. ਆਈ. ਦਾ ਅਪਮਾਨ ਇਸ ਤੋਂ ਜ਼ਿਆਦਾ ਕੀ ਹੋ ਸਕਦਾ ਸੀ! ਇਸ ਸਾਰੇ ਕਾਂਡ ਵਿੱਚ, ਸੀ. ਬੀ. ਆਈ. ਦੇ ਅਧਿਕਾਰੀਆਂ ਨੂੰ ਦਿੱਲੀ ਪੁਲਿਸ ਕੋਲੋਂ ਕੋਈ ਸਹਾਇਤਾ ਨਾ ਮਿਲੀ, ਸਪੱਸ਼ਟ ਤੌਰ 'ਤੇ

ਕਿਉਂਕਿ ਬਹੁਤ ਸਾਰੇ ਅਫ਼ਸਰ ਆਪ ਕਤਲੇ-ਆਮ ਵਿਚ ਮਿਲੀ-ਭੁਗਤ ਦੇ ਇਲਜ਼ਾਮਾਂ ਦਾ ਸਾਹਮਣਾ ਕਰ ਰਹੇ ਸਨ। ਉਹਨਾਂ ਨੂੰ ਡਰ ਸੀ ਕਿ ਵੀ ਪੀ ਸਿੰਘ ਸਰਕਾਰ ਨੇ ਸਿਆਸੀ ਲੀਡਰਾਂ ਵਿਰੁੱਧ ਕਾਰਵਾਈ ਕਰਨ ਦੀ ਇਜਾਜ਼ਤ ਦੇ ਦਿੱਤੀ ਹੋਈ ਸੀ, ਹੁਣ ਇਹ ਦੂਰ ਦੀ ਗੱਲ ਨਹੀਂ ਜਦੋਂ ਉਹ ਵੀ ਕਤਲੇ-ਆਮ ਕਾਰਨ ਗ੍ਰਿਫ਼ਤਾਰ ਹੋ ਜਾਣਗੇ। ਇਸ ਤਰ੍ਹਾਂ ਸੀ ਬੀ ਆਈ ਵੱਲੋਂ ਸੱਜਣ ਕੁਮਾਰ ਦੀ ਗ੍ਰਿਫ਼ਤਾਰੀ ਦੀ ਕੋਸ਼ਿਸ਼ ਨੂੰ ਨਾਕਾਮਯਾਬ ਕੀਤਾ ਗਿਆ।

ਭਾਵੇਂ ਰਾਜੀਵ ਗਾਂਧੀ ਸੱਤਾ 'ਚੋਂ ਬਾਹਰ ਹੋ ਚੁੱਕਿਆ ਹੋਇਆ ਸੀ, ਹਾਲੀ ਵੀ ਅਫ਼ਸਰਸ਼ਾਹੀ ਤੇ ਪੁਲਿਸ ਮਸ਼ੀਨਰੀ ਤੇ ਉਸ ਦੀ ਮਜ਼ਬੂਤ ਪਕੜ ਜਾਪਦੀ ਸੀ। ਉਹਨਾਂ ਦਿਨਾਂ ਵਿੱਚ ਆਮ ਕਿਹਾ ਜਾਂਦਾ ਸੀ ਕਿ ਜੇ ਪ੍ਰਾਈਮ ਮਨਿਸਟਰ ਵੀ. ਪੀ. ਸਿੰਘ ਸਿਸਟਮ ਕੋਲੋਂ ਕਿਸੇ ਕੰਮ ਨੂੰ ਕਰਵਾਉਣ ਤੋਂ ਅਸਮਰੱਥ ਹੈ, ਵਿਰੋਧੀ ਲੀਡਰ ਬਿਨਾਂ ਕਿਸੇ ਰਸਮੀ ਤਾਕਤ ਦੇ ਰਾਜੀਵ ਗਾਂਧੀ ਇਸ ਨੂੰ ਕਰਵਾ ਦੇਵੇਗਾ। ਸੱਜਣ ਕੁਮਾਰ ਦੇ ਕੇਸ ਵਾਲੀ ਬਹੁਤ ਬੁਰੀ ਵਿਫਲਤਾ ਨੇ ਕਾਂਗਰਸ ਲੀਡਰਾਂ, ਅਫ਼ਸਰਸ਼ਾਹੀ, ਤੇ ਪੁਲਿਸ ਅਫ਼ਸਰਾਂ ਨੂੰ ਦਲੇਰ ਬਣਾ ਦਿੱਤਾ। ਕਤਲੇ-ਆਮ ਕੇਸਾਂ ਬਾਰੇ ਥੋੜ੍ਹੀ ਬਹੁਤੀ ਹੋ ਰਹੀ ਕੋਸ਼ਿਸ਼ ਨੂੰ ਨਾਕਾਮ ਬਣਾਉਣ ਲਈ ਇਹ ਸਭ ਇੱਕ ਦੂਜੇ ਦੇ ਤਾਲਮੇਲ ਨਾਲ ਕਾਰਵਾਈ ਕਰਨ ਲਗ ਪਏ। ਪੋਟੀ-ਰੋਸ਼ਾ ਕਮੇਟੀ ਖ਼ੁਦ ਵੀ ਇਸ ਸਜ਼ਿਸ਼ ਦਾ ਸ਼ਿਕਾਰ ਹੋ ਗਈ। ਸੱਜਣ ਕੁਮਾਰ ਨੂੰ ਗ੍ਰਿਫ਼ਤਾਰ ਕਰਨ ਦੀ ਅਸਫਲ ਕੋਸ਼ਿਸ਼ ਦੇ ਦਸ ਦਿਨਾਂ ਬਾਅਦ ਕਮੇਟੀ ਦੀ ਮਿਆਦ ਨੂੰ ਰਿਨੀਊ ਕਰਨਾ ਸੀ। ਪੋਟੀ ਤੇ ਰੋਸ਼ਾ ਏਨੇ ਨਿਰਾਸ਼ ਤੇ ਨਿਰਉਤਸ਼ਾਹ ਹੋ ਗਏ ਕਿ ਉਨ੍ਹਾਂ ਨੇ ਆਪਣੀ ਮਿਆਦ ਵਿੱਚ ਵਾਧਾ ਲੈਣ ਤੋਂ ਇਨਕਾਰ ਕਰ ਦਿੱਤਾ।

ਇਸ ਲਈ, ਜਸਟਿਸ ਜੇ. ਡੀ. ਜੈਨ, ਦਿੱਲੀ ਹਾਈ ਕੋਰਟ ਦੇ ਇੱਕ ਸਾਬਕਾ ਜੱਜ, ਅਤੇ ਡੀ. ਕੇ. ਅਗਰਵਾਲ, ਉੱਤਰ ਪ੍ਰਦੇਸ਼ ਦੇ ਇੱਕ ਸਾਬਕਾ ਪੁਲਿਸ ਮੁਖੀ ਨੂੰ ਨਿਯੁਕਤ ਕਰਕੇ ਕਮੇਟੀ ਨੂੰ ਮੁੜ ਬਣਾਇਆ ਗਿਆ। ਖੁਸ਼ਕਿਸਮਤੀ ਨਾਲ, ਜੈਨ ਤੇ ਅਗਰਵਾਲ ਕੁਝ ਸਖ਼ਤ ਸੁਭਾਅ ਵਾਲੇ ਨਜ਼ਰ ਆਉਂਦੇ ਸਨ। ਪਹਿਲੀ ਕਮੇਟੀ ਨੇ ਜਿਥੇ ਕੰਮ ਛੱਡਿਆ ਸੀ, ਓਥੋਂ ਸ਼ੁਰੂ ਕਰਕੇ ਜੈਨ-ਅਗਰਵਾਲ ਕਮੇਟੀ ਨੇ ਸਭ ਮੁਸ਼ਕਲਾਂ ਦੇ ਬਾਵਜੂਦ ਬੜੀ ਸੁਹਿਰਦਤਾ ਨਾਲ ਆਪਣਾ ਕੰਮ ਨੇਪਰੇ ਚਾੜ੍ਹਿਆ। ਇਸ ਨੇ ਆਪਣਾ ਕਾਰਜ ਉਦੋਂ ਸ਼ੁਰੂ ਕੀਤਾ ਜਦੋਂ ਦੇਸ਼ ਬਹੁਤੀਆਂ ਹੀ ਉਤੇਜਨਾਪੂਰਨ ਘਟਨਾਵਾਂ ਦੇ ਦੌਰ 'ਚੋਂ ਲੰਘ ਰਿਹਾ ਸੀ: ਮੰਡਲ ਐਜੀਟੇਸ਼ਨ, ਅਡਵਾਨੀ ਦੀ ਰੱਥ ਯਾਤਰਾ, ਅਤੇ ਵੀ. ਪੀ. ਸਿੰਘ ਸਰਕਾਰ ਦਾ ਢਹਿ-ਢੇਰੀ ਹੋਣਾ।

ਚੰਦਰ ਸ਼ੇਖਰ ਦੀ ਅਗਵਾਈ ਵਾਲਾ ਨਵਾਂ ਗੱਠਜੋੜ ਕਾਂਗਰਸ ਪਾਰਟੀ ਵੱਲੋਂ ਦਿੱਤੇ ਸਹਾਰੇ ਨਾਲ ਪੈਦਾ ਹੋਇਆ ਸੀ। ਕੁਰਸੀ ਤੋਂ ਲੱਥੀ ਵੀ. ਪੀ. ਸਿੰਘ ਸਰਕਾਰ, ਸਮੁੱਚੇ ਤੌਰ 'ਤੇ ਹੀ ਇੱਕ ਨਾਨ-ਕਾਂਗਰਸ ਢਾਂਚੇ ਵਾਲੀ ਸੀ ਅਤੇ ਕਾਂਗਰਸ ਲੀਡਰਾਂ ਨੂੰ ਸਜ਼ਾ ਦਿਵਾਉਣ ਲਈ ਸਾਡੀ ਸਭ ਤੋਂ ਜ਼ਿਆਦਾ ਉਮੀਦ ਵਾਲੀ ਜਾਪਦੀ ਸੀ। ਪਰ ਚੰਦਰ ਸ਼ੇਖਰ ਦੀ ਸਰਕਾਰ ਨੇ ਕਾਂਗਰਸ ਪਾਰਟੀ ਦੇ ਸਹਿਯੋਗ ਨਾਲ ਚੱਲਣਾ ਸੀ, ਇਸ ਲਈ ਸਾਨੂੰ ਪਤਾ ਸੀ ਕਿ ਜੈਨ ਤੇ ਅਗਰਵਾਲ ਨੂੰ ਸਿਸਟਮ ਦੇ ਸਖ਼ਤ ਵੈਰ ਵਿਰੋਧ ਦਾ ਸਾਹਮਣਾ

ਕਰਨਾ ਪਏਗਾ। ਸਾਡੇ ਡਰ ਹੋਰ ਵੱਧ ਗਏ ਜਦੋਂ ਚੰਦਰ ਸ਼ੇਖਰ ਸਰਕਾਰ ਨੇ ਅਰਜਨ ਸਿੰਘ ਨੂੰ ਹਟਾ ਕੇ ਸਾਬਕਾ ਪੁਲਿਸ ਅਫ਼ਸਰ, ਮਾਰਕੰਡੇ ਸਿੰਘ ਨੂੰ ਬਤੌਰ ਲੈਫ਼ਟੀਨੈਂਟ ਗਵਰਨਰ ਦਿੱਲੀ ਬਣਾ ਦਿੱਤਾ। ਪਰ ਸਾਡੇ ਸ਼ੱਕ ਮਾਰਕੰਡੇ ਸਿੰਘ ਅਤੇ ਚੰਦਰ ਸ਼ੇਖਰ ਬਾਰੇ ਵੀ ਬਿਲਕੁਲ ਗ਼ਲਤ ਸਾਬਤ ਹੋਏ। ਅਸੀਂ ਹਾਲੀ ਵੀ ਉਹ ਚੰਦ ਇੱਕ ਮਹੀਨਿਆਂ ਨੂੰ ਯਾਦ ਕਰਦੇ ਹਾਂ ਜਦੋਂ ਚੰਦਰ ਸ਼ੇਖਰ ਤੇ ਮਾਰਕੰਡੇ ਸਿੰਘ ਦੇ ਹੱਥ ਵਿਚ ਪ੍ਰਸ਼ਾਸਨ ਸੀ, ਕਿਉਂਕਿ ਨਿਆਂ ਲਈ ਸਾਡੇ ਸੰਘਰਸ਼ ਦਾ ਉਹ ਇੱਕ ਸੁਨਹਿਰਾ ਸਮਾਂ ਸੀ।

ਚੰਦਰ ਸ਼ੇਖਰ ਵੱਲੋਂ ਦਿਖਾਈ ਪ੍ਰਤੀਬੱਧਤਾ ਤੇ ਸਾਨੂੰ ਹੈਰਾਨ ਨਹੀਂ ਹੋਣਾ ਚਾਹੀਦਾ। ਆਖ਼ਿਰਕਾਰ, ਉਹ ਹੀ ਇੱਕ ਮੁੱਖ ਸਿਆਸੀ ਲੀਡਰ ਸੀ ਜਿਸ ਨੇ ਖੁੱਲ੍ਹ ਕੇ ਦਖ਼ਲ ਦਿੱਤਾ ਸੀ ਜਦੋਂ ਕਤਲੇ-ਆਮ ਹਾਲੀ ਚੱਲ ਹੀ ਰਿਹਾ ਸੀ। ਜਨਤਾ ਪਾਰਟੀ ਦੇ ਪ੍ਰਧਾਨ ਵੱਜੋਂ, ਚੰਦਰ ਸ਼ੇਖਰ ਨੇ 2 ਨਵੰਬਰ 1984 ਨੂੰ ਦਿੱਲੀ ਵਿੱਚ ਨਿਕਲੇ ਇੱਕ ਲੰਬੇ ਅਮਨ ਮਾਰਚ ਵਿੱਚ ਹਿੱਸਾ ਲਿਆ ਸੀ। ਉਸ ਨੂੰ ਇਸ ਦਾ ਬਹੁਤ ਜ਼ਿਆਦਾ ਮਾਣ ਦੇਣਾ ਬਣਦਾ ਹੈ ਕਿ ਉਸ ਨੇ ਛੇ ਸਾਲ ਪਿੱਛੋਂ ਵੀ ਦੰਗਾ ਪੀੜਤਾਂ ਦੀ ਚਿੰਤਾ ਨੂੰ ਹਾਲੀ ਤਿਆਗਿਆ ਨਹੀਂ ਸੀ, ਭਾਵੇਂ ਉਸ ਦੀ ਸਰਕਾਰ ਦਾ ਕਾਂਗਰਸ ਪਾਰਟੀ ਦੇ ਸਮਰਥਣ ਬਿਨਾਂ ਗੁਜ਼ਾਰਾ ਨਹੀਂ ਸੀ।

ਕਿਉਂਕਿ ਸਾਨੂੰ ਮਾਰਕੰਡੇ ਸਿੰਘ ਦੇ ਪਿਛੋਕੜ ਬਾਰੇ ਮੁਕਾਬਲਤਨ ਕੋਈ ਬਹੁਤੀ ਜਾਣਕਾਰੀ ਨਹੀਂ ਸੀ ਸਾਨੂੰ ਮਾਫ਼ ਕੀਤਾ ਜਾ ਸਕਦਾ ਹੈ ਕਿਉਂਕਿ ਜਿਸ ਦ੍ਰਿੜਤਾ ਨਾਲ ਉਸਨੇ ਦਿੱਲੀ ਦੇ ਪ੍ਰਸ਼ਾਸਕ ਵੱਜੋਂ, ਜੈਨ-ਅਗਰਵਾਲ ਕਮੇਟੀ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕੀਤਾ ਉਸ ਨੇ ਸਾਨੂੰ ਹੈਰਾਨ ਕਰ ਦਿੱਤਾ ਸੀ। ਮਾਰਕੰਡੇ ਸਿੰਘ ਅਰਜਨ ਸਿੰਘ ਨਾਲੋਂ ਜ਼ਿਆਦਾ ਪ੍ਰਭਾਵਿਕ ਸਿੱਧ ਹੋਇਆ। ਅਰਜਨ ਸਿੰਘ ਭਗਤ ਤੇ ਪਾਰਟੀ ਵੱਲੋਂ ਗਿਣੇ-ਮਿਥੇ ਤੇ ਮੁੜ-ਮੁੜ ਕੀਤੇ ਹਮਲਿਆਂ ਸਾਹਮਣੇ ਬੇਲੋੜਾ ਰੱਖਿਆਤਮਕ ਬਣਿਆ ਰਿਹਾ ਸੀ, ਜਦੋਂ ਉਹ ਉਸ ਦੀ ਨਿਰਪੱਖਤਾ ਨੂੰ ਵੰਗਾਰਦੇ ਸਨ। ਸਾਡੇ ਇਨਕਾਰ ਕਰਨ ਦੇ ਬਾਵਜੂਦ ਵੀ, ਕਾਂਗਰਸ ਲੀਡਰਾਂ ਨੇ ਛੁਰਲੀਆਂ ਛੱਡ ਦਿੱਤੀਆਂ ਕਿ ਅਰਜਨ ਸਿੰਘ ਸੀ ਜੇ ਸੀ ਦਾ ਮੈਂਬਰ ਹੈ। ਉਹਨਾਂ ਨੇ ਇਹ ਵੀ ਵਿਅੰਗ ਕੀਤੇ ਕਿ ਉਹ ਦੰਗਾ ਕੇਸਾਂ ਵਿੱਚ ਇੱਕ ਵਿਸ਼ੇਸ਼ ਦਿਲਚਸਪੀ ਲੈ ਰਿਹਾ ਹੈ ਕਿਉਂਕਿ ਉਹ ਇੱਕ ਸਿੱਖ ਹੈ। ਇਹਨਾਂ ਜੁਗਤਾਂ ਦਾ ਅਰਜਨ ਸਿੰਘ ਨੂੰ ਪ੍ਰਭਾਵਹੀਣ ਕਰਨ ਦਾ ਚਿਤਵਿਆ ਅਸਰ ਹੋਇਆ।

ਮਾਰਕੰਡੇ ਸਿੰਘ ਬਤੌਰ ਪ੍ਰਸ਼ਾਸਕ ਇੱਕ ਉਤਸ਼ਾਹੀ ਮਿਸਾਲ ਹੈ ਜਿਸਨੇ ਇਸ ਉੱਚੀ ਪਦਵੀ 'ਤੇ ਬੈਠਦਿਆਂ ਇਸ ਦੇ ਉਲਟ ਕਤਲੇ-ਆਮ 'ਤੇ ਪਰਦਾ ਪਾਉਣ ਵਿੱਚ ਇੱਕ ਪਾਰਟੀ ਬਣਨ ਤੋਂ ਇਨਕਾਰ ਕਰ ਦਿੱਤਾ ਅਤੇ ਆਪਣੇ ਅਸੂਲਾਂ ਖ਼ਾਤਰ ਅਪਣੀ ਨੌਕਰੀ ਤੋਂ ਹੱਥ ਧੋ ਬੈਠਾ। ਮੈਂ ਇਸ ਭੁੱਲੇ ਵਿਸਰੇ ਹੀਰੋ ਦੀ ਸੌਂਹ ਚੁੱਕ ਸਕਦਾ ਹਾਂ, ਕਿਉਂਕਿ ਦੰਗਾ ਪੀੜਤਾਂ ਵਾਸਤੇ ਨਿਆਂ ਦਿਵਾਉਣ ਲਈ ਮੈਂ ਉਸ ਦੀਆਂ ਚੁੱਪ-ਚਾਪ ਪਰ ਦ੍ਰਿੜ੍ਹ ਕੋਸ਼ਿਸ਼ਾਂ ਦਾ ਗਵਾਹ ਸੀ। ਭਗਤ ਤੇ ਸੱਜਣ ਕੁਮਾਰ ਵਰਗਿਆਂ ਨਾਲ ਸਬੰਧਤ ਕੇਸਾਂ ਵਿੱਚ ਉਸ ਦਾ ਜਿਗਰਾ ਬੜੀ ਸਖ਼ਤੀ ਨਾਲ ਪਰਖਿਆ ਗਿਆ ਸੀ।

ਆਪਣੇ ਕਾਰਜਕਾਲ ਦੇ ਪਹਿਲੇ ਮਹੀਨਿਆਂ ਵਿੱਚ, ਜੈਨ-ਅਗਰਵਾਲ ਕਮੇਟੀ ਨੂੰ ਪੁਲਿਸ ਵੱਲੋਂ ਕੁਝ ਜ਼ਿਆਦਾ ਹੀ ਨਿਰਾਸ਼ਾਜਨਕ ਰਿਪੋਰਟਾਂ ਮਿਲੀਆਂ ਸਨ। ਪੁਲਿਸ ਨੇ

ਕਿਹਾ ਕਿ ਇਸ ਵੱਲੋਂ ਸਿਫ਼ਾਰਸ਼ ਕੀਤੇ ਸਾਰੇ ਕੇਸਾਂ ਵਿੱਚ ਗਵਾਹ ਆਪਣੇ ਬਿਆਨਾਂ ਤੋਂ ਪਿੱਛੇ ਹਟ ਰਹੇ ਹਨ। ਪੁਲਿਸ ਦੇ ਦਾਅਵੇ ਦੀ ਪੁਸ਼ਟੀ ਕਰਨ ਦੀ ਕੋਸ਼ਿਸ਼ ਵਿੱਚ ਜਸਟਿਸ ਜੈਨ ਨੇ ਮੈਨੂੰ ਬੁਲਾਇਆ ਅਤੇ ਮੈਨੂੰ ਗਵਾਹਾਂ ਦੀ ਇੱਕ ਸੂਚੀ ਦਿੱਤੀ ਜਿਹਨਾਂ ਬਾਰੇ ਕਿਹਾ ਗਿਆ ਹੈ ਕਿ ਮੁਕਰ ਗਏ ਹਨ। ਉਸ ਨੇ ਮੈਨੂੰ ਉਹਨਾਂ ਗਵਾਹਾਂ ਨਾਲ ਸੰਪਰਕ ਕਰਕੇ ਪਤਾ ਕਰਨ ਲਈ ਕਿਹਾ ਕਿ ਕੀ ਉਹ ਆਪਣੇ ਆਪ ਹੀ ਪਿਛਾਂਹ ਹਟ ਗਏ ਹਨ ਜਾਂ ਕਿਸੇ ਨਾਜਾਇਜ਼ ਦਬਾਅ ਅਧੀਨ। ਮੈਂ ਉਹਨਾਂ ਗਵਾਹਾਂ ਨੂੰ ਲੱਭਿਆ, ਅਤੇ ਕਿਉਂਕਿ ਉਹ ਸਾਰੀਆਂ ਵਿਧਵਾਵਾਂ ਸਨ, ਮੈਂ ਆਪਣੇ ਨਾਲ ਮਿਸ਼ਰਾ ਕਮਿਸ਼ਨ ਦੇ ਦਿਨਾਂ ਤੋਂ ਹੀ ਆਪਣੀ ਸਹਿਯੋਗੀ, ਜਤਿੰਦਰ ਕੌਰ ਲਾਲ ਨੂੰ ਨਾਲ ਲੈਕੇ ਗਿਆ, ਜਿਸ ਨੇ ਸਾਰੀ ਦਿੱਲੀ ਦੇ ਦੰਗਾ ਪੀੜਤਾਂ ਨਾਲ ਬਹੁਤ ਹੀ ਵਧੀਆ ਸਹਿਚਾਰ ਸਥਾਪਤ ਕੀਤਾ ਹੋਇਆ ਸੀ। ਜਿਹੜੀਆ ਕਹਾਣੀਆਂ ਸਾਹਮਣੇ ਆਈਆਂ ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਕਿੰਨੇ ਵੱਖ ਵੱਖ ਤਰੀਕਿਆਂ ਨਾਲ ਪੁਲਿਸ ਦੀ ਬੇਸ਼ਰਮ ਮਿਲੀਭੁਗਤ ਨਾਲ ਪਰਦਾ ਪਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ ਸਨ।

ਪਹਿਲੀ ਵਿਧਵਾ ਕੋਲ ਅਸੀਂ ਗਏ, ਉਸ ਨੇ ਪੁਲਿਸ ਦਾਅਵੇ ਦਾ ਖੰਡਣ ਕੀਤਾ ਕਿ ਉਹ ਆਪਣੇ ਬਿਆਨ ਤੋਂ ਪਿੱਛੇ ਹਟੀ ਹੈ ਜਦੋਂ ਉਹ ਮੈਨੂੰ ਮਿਲੇ ਸਨ। ਮੇਰੀ ਬੇਨਤੀ 'ਤੇ ਉਸ ਨੇ ਸਾਰਾ ਸਬੂਤ ਮੈਨੂੰ ਬਿਆਨ ਕਰ ਦਿੱਤਾ ਅਤੇ ਮੈਂ ਵੇਖਿਆ ਕਿ ਇਹ ਉਸ ਹਲਫ਼ਨਾਮੇ ਨਾਲ ਮੇਲ ਖਾਂਦਾ ਹੈ ਜਿਹੜਾ ਮੈਨੂੰ ਜਸਟਿਸ ਜੈਨ ਨੇ ਦਿੱਤਾ ਸੀ।

ਦੂਜੀ ਵਿਧਵਾ ਜਿਸ ਕੋਲ ਅਸੀਂ ਗਏ ਉਸ ਨੇ ਸਾਨੂੰ ਦੱਸਿਆ ਕਿ ਉਸ ਨੇ ਕਤਲੇ-ਆਮ ਦਾ ਆਪਣਾ ਸਾਰਾ ਤਜਰਬਾ ਸਬ-ਇੰਸਪੈਕਟਰ ਨੂੰ ਕਹਿ ਸੁਣਾਇਆ ਸੀ ਜਿਹੜਾ ਉਸ ਨੂੰ ਮਿਲਿਆ ਸੀ। ਪਰ ਫਿਰ ਉਹ ਜਾਨਣਾ ਚਾਹੁੰਦੀ ਸੀ ਕਿ ਜੇ 'ਗੁੰਡੇ', ਜਿਹਨਾਂ ਦੇ ਮੈਂ ਨਾਂਮ ਲਏ ਹਨ, ਉਹਨਾਂ ਤੋਂ ਮੇਰੇ ਕੇਵਲ ਇੱਕੋ ਜ਼ਿੰਦਾ ਬਚੇ ਲੜਕੇ ਨੂੰ ਨੁਕਸਾਨ ਪਹੁੰਚਾਉਣ ਤੋਂ ਬਚਾਉਣ ਲਈ ਪੁਲਿਸ ਕੀ ਕਰੇਗੀ। ਸਬ-ਇੰਸਪੈਕਟਰ ਨੇ ਨਿਰਦਈ ਤਰੀਕੇ ਨਾਲ ਕਿਹਾ, 'ਅਸੀਂ ਕੀ ਕਰ ਸਕਦੇ ਹਾਂ? ਅਸੀਂ ਇੱਕ ਹੋਰ ਕੇਸ ਦਰਜ ਕਰ ਲਵਾਂਗੇ ਉਸੀ ਤਰ੍ਹਾਂ ਜਿਸ ਤਰ੍ਹਾਂ ਤੁਹਾਡੇ ਪਤੀ ਦਾ ਕੀਤਾ ਹੈ।' ਇਹ ਸੁਣਕੇ, ਵਿਧਵਾ ਨੇ ਉਸ ਨੂੰ ਸਪਸ਼ਟ ਕਹਿ ਦਿੱਤਾ ਕਿ ਉਹ ਕੋਈ ਗਵਾਹੀ ਨਹੀਂ ਦੇਣਾ ਚਾਹੁੰਦੀ। ਪਰ ਕੁਝ ਦਿਨਾਂ ਪਿੱਛੋਂ, ਇੱਕ ਔਰਤ ਇੰਸਪੈਕਟਰ ਉਸ ਦੇ ਘਰ ਗਈ ਸੀ ਅਤੇ ਉਸ ਦੇ ਸਾਥੀ ਵੱਲੋਂ ਕੀਤੇ ਨੁਕਸਾਨ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ। ਉਸ ਨੂੰ ਨਿਡਰ ਹੋਕੇ ਗਵਾਹੀ ਦੇਣ ਲਈ ਸਹਿਮਤ ਕਰਾਕੇ, ਉਸ ਲੇਡੀ ਇੰਸਪੈਕਟਰ ਨੇ ਵਿਧਵਾ ਨੂੰ ਆਪਣਾ ਫ਼ੋਨ ਨੰਬਰ ਦਿੱਤਾ ਤਾਂ ਜੋ ਉਹ ਸਹਾਇਤਾ ਲਈ ਫ਼ੋਨ ਕਰ ਸਕੇ 'ਭਾਵੇਂ ਅੱਧੀ ਰਾਤ ਨੂੰ' ਜੇ ਉਸ ਨੂੰ ਜਾਂ ਉਸ ਦੇ ਪੁੱਤਰ ਨੂੰ ਕੋਈ ਡਰਾਵੇ। ਇਸ ਵਿਸ਼ਵਾਸ ਦੀ ਤਾਕਤ 'ਤੇ, ਵਿਧਵਾ ਆਪਣੀ ਗਵਾਹੀ ਦੇਣ ਲਈ ਸਹਿਮਤ ਹੋ ਗਈ।

ਤੀਜੀ ਵਿਧਵਾ ਜਿਸ ਨੂੰ ਅਸੀਂ ਮਿਲੇ ਉਹ ਦੂਜੀ ਦੀ ਸਥਿੱਤੀ ਵਿੱਚ ਹੀ ਸੀ। ਉਹ ਤਾਂ ਪਿੱਛੇ ਹਟੀ ਸੀ ਕਿ ਪੁਲਿਸਮੈਨ ਨੇ ਉਸ ਨੂੰ ਕਿਹਾ ਸੀ ਕਿ ਕੋਈ ਵੀ ਵਿਧਵਾ ਗਵਾਹੀ ਦੇਣ ਲਈ ਤਿਆਰ ਨਹੀਂ ਸੀ ਇਸ ਚਿੰਤਾ ਨਾਲ ਕਿ ਉਹਨਾਂ ਦੇ ਪਰਿਵਾਰਾਂ ਦੀ ਕੀ

ਸੁਰੱਖਿਆ ਹੈ। ਉਸ ਦੀ ਲੜਕੀ ਤੇ ਜਵਾਈ ਸਮੇਂ ਸਮੇਂ ਉਸ ਨੂੰ ਮਿਲਣ ਆਉਂਦੇ ਹੁੰਦੇ ਸਨ। ਦੋਹਾਂ ਨੇ ਉਸ ਨਾਲ ਲੜਨਾ ਸ਼ੁਰੂ ਕਰ ਦਿੱਤਾ ਸੀ ਕਿਉਂਕਿ ਉਹਨਾਂ ਨੂੰ ਮਹਿਸੂਸ ਹੁੰਦਾ ਸੀ ਕਿ ਉਹ ਪੁਲਿਸ ਦਬਾਅ ਹੇਠ ਆ ਚੁੱਕੀ ਹੈ ਅਤੇ ਆਪਣੇ ਪਤੀ ਦੇ ਕਤਲ ਸਬੰਧੀ ਆਪਣੇ ਬਿਆਨ ਤੋਂ ਪਿੱਛੇ ਹਟ ਗਈ ਹੈ। ਇਸ ਤਰ੍ਹਾਂ, ਸਾਡੀ ਫੇਰੀ ਦੌਰਾਨ, ਉਸ ਨੂੰ ਉਸ ਦੇ ਪਰਿਵਾਰ ਨੇ ਮਨਾ ਲਿਆ ਸੀ ਕਿ ਉਹ ਆਪਣੇ ਹਲਫ਼ਨਾਮੇ ਦੀ ਪ੍ਰੋੜ੍ਹਤਾ ਕਰੇਗੀ ਤਾਂ ਜੋ ਪੁਲਿਸ ਕੋਲ ਕੋਈ ਕਾਰਵਾਈ ਨਾ ਕਰਨ ਦਾ ਕੋਈ ਬਹਾਨਾ ਨਾ ਰਹਿ ਜਾਏ।

ਮੈਂ ਆਪਣੀ ਲੱਭਤਾਂ ਦੀ ਜਸਟਿਸ ਜੈਨ ਨੂੰ ਰਿਪੋਰਟ ਦਿੱਤੀ, ਜਿਸ ਨੇ ਅੱਗੋਂ ਆਪਣੀ ਅਗਲੀ ਮੀਟਿੰਗ ਵਿੱਚ ਮਾਰਕੰਡੇ ਸਿੰਘ ਨੂੰ ਸਥਿੱਤੀ ਬਾਰੇ ਜਾਣੂ ਕਰਾ ਦਿੱਤਾ। ਇੱਕ ਤੁਰੰਤ ਸੋਧ ਵਿੱਚ, ਮਾਰਕੰਡੇ ਸਿੰਘ ਨੇ ਇੱਕ ਆਜ਼ਾਦ ਪੁਲਿਸ ਟੀਮ ਜੈਨ-ਅਗਰਵਾਲ ਕਮੇਟੀ ਨਾਲ ਜੋੜ ਦਿੱਤੀ, ਅਤੇ ਪੈਨਲ ਨੂੰ ਅਧਿਕਾਰ ਦੇ ਦਿੱਤਾ ਕਿ ਪੀੜਤਾਂ ਨੂੰ ਆਪਣੇ ਦਫ਼ਤਰ ਬੁਲਾਉਣਾ ਸ਼ੁਰੂ ਕਰ ਦਿਓ ਤਾਂ ਜੋ ਉਹ ਦਿੱਲੀ ਪੁਲਿਸ 'ਤੇ ਨਿਰਭਰ ਕਰਨ ਦੀ ਬਜਾਇ ਸਿੱਧੇ ਤੌਰ 'ਤੇ ਹਲਫ਼ਨਾਮਿਆਂ ਦੀ ਤਸਦੀਕ ਕਰ ਸਕਣ। ਕਾਰਵਾਈ ਦੀ ਤਬਦੀਲੀ ਨੇ ਨਾਟਕੀ ਤੌਰ 'ਤੇ ਵੱਖਰੀ ਹੀ ਤਸਵੀਰ ਪੇਸ਼ ਕਰ ਦਿੱਤੀ, ਕਿਉਂਕਿ ਵਿਧਵਾਵਾਂ ਨੇ ਆਪਣੇ ਹਲਫ਼ਨਾਮਿਆਂ ਦੇ ਵਿਸ਼ਾਵਸਤੂ ਦੀ ਪ੍ਰੋੜ੍ਹਤਾ ਕਰ ਦਿੱਤੀ।

ਇਸ ਤਰ੍ਹਾਂ ਜੈਨ-ਅਗਰਵਾਲ ਕਮੇਟੀ ਬਹੁਤ ਸਾਰੇ ਕੇਸਾਂ ਨੂੰ ਦਰਜ ਕਰਨ ਲਈ ਸਿਫ਼ਾਰਸ਼ ਕਰ ਸਕੀ, ਜਿਹਨਾਂ ਵਿਚ ਕਾਂਗਰਸ ਲੀਡਰ ਭਗਤ ਤੇ ਸੱਜਣ ਕੁਮਾਰ ਦੇ ਕੇਸ ਵੀ ਸ਼ਾਮਲ ਸਨ। ਮਾਰਕੰਡੇ ਸਿੰਘ ਨੇ ਸਾਰੀਆਂ ਸਿਫ਼ਾਰਸ਼ਾਂ ਪ੍ਰਵਾਨ ਕਰ ਲਈਆਂ, ਅਤੇ ਵੀ. ਪੀ. ਸਿੰਘ ਦੇ ਰਾਜ ਸਮੇਂ ਦੀ ਅਪਣਾਈ ਨੀਤੀ ਦੇ ਨਾਲ ਹੀ, ਸੀ. ਬੀ. ਆਈ. ਨੂੰ ਨਿਰਦੇਸ਼ ਦਿੱਤਾ ਕਿ ਦਿੱਤੇ ਗਏ ਨਾਵਾਂ ਵਾਲੇ ਸਿਆਸੀ ਲੀਡਰਾਂ ਦੇ ਖ਼ਿਲਾਫ਼ ਕੇਸ ਦਰਜ ਕਰਨ। ਪਰ, ਸਤੰਬਰ 1990 ਵਿੱਚ ਸੱਜਣ ਕੁਮਾਰ ਦੀ ਅਨਵਰ ਕੌਰ ਦੇ ਕੇਸ ਵਿੱਚ ਗ੍ਰਿਫ਼ਤਾਰੀ ਤੇ ਹੋਈ ਵੱਡੀ ਵਿਫਲਤਾ ਪਿੱਛੋਂ, ਸੀ. ਬੀ. ਆਈ. ਨੇ ਕਿਸੇ ਕਤਲਾਮ ਕੇਸ ਨੂੰ ਲੈਣ ਵਿੱਚ ਕੋਈ ਰੁਚੀ ਜਾਂ ਹੌਂਸਲਾ ਨਾ ਵਿਖਾਇਆ। ਏਜੈਂਸੀ ਨੇ ਲੈਫਟੀਨੈਂਟ ਗਵਰਨਰ ਦੇ ਆਦੇਸ਼ਾਂ ਦੀ ਪ੍ਰਵਾਹ ਕਰਨ ਦੀ ਬਜਾਏ ਕਤਲੇ-ਆਮ-ਦੋਸ਼ੀ ਸਿਆਸੀ ਲੀਡਰਾਂ ਨਾਲ ਪੰਗਾ ਨਾ ਲੈਣ ਵਾਲਾ ਰਸਤਾ ਚੁਣਿਆ। ਇਸ ਦੌਰਾਨ ਕਾਂਗਰਸ ਪਾਰਟੀ ਨੇ ਚੰਦਰ ਸ਼ੇਖ਼ਰ ਸਰਕਾਰ 'ਚੋਂ ਸਮਰਥਣ ਵਾਪਸ ਲੈ ਲਿਆ ਸੀ ਤੇ ਜਲਦੀ ਹੀ ਇਹ ਇੱਕ ਕੰਮ ਚਲਾਊ ਹਕੂਮਤ ਬਣ ਚੁੱਕੀ ਸੀ। ਇਸ ਲਈ ਸੀ. ਬੀ. ਆਈ. ਨੇ ਮਾਰਕੰਡੇ ਦੇ ਆਦੇਸ਼ਾਂ ਦੀ ਪਰਵਾਹ ਨਾ ਕੀਤੀ। ਸਗੋਂ ਉਹ ਕਾਂਗਰਸ ਪਾਰਟੀ ਦੇ ਮੁੜ ਸ਼ਕਤੀ ਵਿੱਚ ਆਉਣ ਦਾ ਇੰਤਜਾਰ ਕਰਨ ਲਗੀ। 1991 ਦੀ ਚੋਣ ਦੌਰਾਨ ਸ੍ਰੀ ਲੰਕਨ ਤਾਮਿਲ ਟਾਈਗਰਜ਼ ਵੱਲੋਂ ਰਾਜੀਵ ਗਾਂਧੀ ਦੀ ਹੱਤਿਆ ਦਾ ਵੀ ਕਤਲੇ-ਆਮ-ਦਾਗ਼ੀ ਤੱਤਾਂ ਵੱਲੋਂ ਸਿਸਟਮ 'ਤੇ ਪਾਏ ਪ੍ਰਭਾਵ ਵਿੱਚ ਕੋਈ ਫ਼ਰਕ ਨਾ ਪਿਆ। ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਸੀ ਕਿ ਪੀ. ਵੀ. ਨਿਰਸਮ੍ਹਾ ਰਾਓ, ਜਿਹੜਾ 1984 ਕਤਲੇ-ਆਮ ਦੌਰਾਨ ਗ੍ਰਹਿ ਮੰਤਰੀ ਸੀ, 1991

ਵਿੱਚ ਮ੍ਰਿਤਕ ਲੀਡਰ ਦੀ ਥਾਂ 'ਤੇ ਕਾਂਗਰਸ ਪ੍ਰਧਾਨ ਬਣਿਆ ਅਤੇ ਪ੍ਰਾਈਮ ਮਨਿਸਟਰ ਬਣ ਗਿਆ।

ਪਦਵੀ ਤੇ ਮਾਰਕੰਡੇ ਦੇ ਦਿਨ ਹੁਣ ਗਿਣਵੇਂ ਸਨ ਕਿਉਂਕਿ ਉਹ ਐਚ. ਕੇ. ਐਲ. ਭਗਤ ਦੇ ਵਿਰੁੱਧ ਕੇਸਾਂ ਕਰਕੇ ਉਸ ਨਾਲ ਭਿੜ ਬੈਠਾ ਸੀ। ਕਾਂਗਰਸ ਪਾਰਟੀ ਦੇ ਸੈਂਟਰ ਵਿੱਚ ਮੁੜ ਸੱਤਾ ਵਿਚ ਆ ਜਾਣ ਦੇ ਬਾਵਜੂਦ, ਮਾਰਕੰਡੇ ਸਿੰਘ ਨੇ ਭਗਤ ਵਲੋਂ ਉਹਨਾਂ ਸਿਫ਼ਾਰਸ਼ਾਂ ਨੂੰ ਵਾਪਸ ਲੈਣ ਦੇ ਦਬਾਅ ਦਾ ਡੱਟ ਕੇ ਮੁਕਾਬਲਾ ਕੀਤਾ। ਦੋਹਾਂ ਵਿਚਕਾਰ ਚੱਲੀ ਖਿੱਚੋਤਾਣ ਦੇ ਵਿਸਥਾਰ ਦੀ ਅਗਲੇ ਚੈਪਟਰ ਵਿੱਚ ਚਰਚਾ ਕੀਤੀ ਗਈ ਹੈ। ਇਥੇ ਏਨਾ ਹੀ ਕਹਿਣਾ ਕਾਫ਼ੀ ਹੈ ਕਿ ਮਾਰਕੰਡੇ ਸਿੰਘ ਦਾ ਭਗਤ ਦੇ ਦਬਾਅ ਅੱਗੇ ਝੁਕਣ ਤੋਂ ਇਨਕਾਰ ਕਰਨ ਕਰਕੇ ਉਸ ਨੂੰ ਆਪਣੀ ਨੌਕਰੀ ਦੀ ਬਲੀ ਦੇਣੀ ਪਈ, ਜਾਂ ਘੱਟ ਤੋਂ ਘੱਟ, ਉਸ ਦੀ ਲੈਫ਼ਟੀਨੈਂਟ ਗਵਰਨਰ ਦੀ ਪਦਵੀ ਤੋਂ ਰਵਾਨਗੀ ਜਲਦੀ ਹੋ ਗਈ।

ਜੇ ਮਾਰਕੰਡੇ ਸਿੰਘ ਨੂੰ ਇਸ ਤਰ੍ਹਾਂ ਦੰਗਾ ਪੀੜਤਾਂ ਦੇ ਹੱਕ ਵਿੱਚ ਖੜੇ ਹੋਣ ਦਾ ਮੁੱਲ ਦੇਣਾ ਪਿਆ, ਕਤਲੇ-ਆਮ ਤੋਂ ਲੈ ਕੇ ਹੁਣ ਤਕ ਭਗਤ ਨੂੰ ਮਿਲੇ ਇਨਾਮਾਂ ਬਾਰੇ ਜ਼ਰਾ ਵਿਚਾਰੋ। ਰਾਜੀਵ ਗਾਂਧੀ ਨੇ 1984 ਵਿੱਚ ਉਸ ਨੂੰ ਇੱਕ ਦਮ ਕੈਬਨਿਟ ਮੰਤਰੀ ਦੀ ਪਦਵੀ 'ਤੇ ਬਿਠਾ ਦਿੱਤਾ, ਅਤੇ ਉਸ ਨੂੰ ਅਹਿਮ ਵਿਭਾਗ ਦੇ ਦਿੱਤੇ। ਭਾਵੇਂ ਭਗਤ 1991 ਦੀ ਲੋਕ ਸਭਾ ਚੋਣ ਵਿੱਚ ਹਾਰ ਗਿਆ ਸੀ, ਨਰਸਿਮ੍ਹਾ ਰਾਓ ਨੇ ਉਸ ਨੂੰ ਦਿੱਲੀ ਲਈ ਕਾਂਗਰਸ ਦਾ ਪਹਿਲਾਂ ਮੁੱਖ ਮੰਤਰੀ ਉਮੀਦਵਾਰ ਬਣਾ ਦਿੱਤਾ, ਜਦੋਂ ਇਸ ਨੂੰ 1993 ਵਿੱਚ ਵਿਧਾਨ ਸਭਾ ਦੀ ਸੀਟ ਦੇ ਦਿੱਤੀ ਗਈ ਸੀ। ਇਹ ਹੋਰ ਮਾਮਲਾ ਹੈ ਕਿ ਵੋਟਰਾਂ ਨੇ ਉਸ ਨੂੰ ਇਸ ਵਡਿਆਈ ਤੋਂ ਵਾਂਝਾ ਕਰ ਦਿੱਤਾ, ਕਿਉਂਕਿ ਕਾਂਗਰਸ ਪਾਰਟੀ ਪਹਿਲੀ ਦਿੱਲੀ ਅਸੈਂਬਲੀ ਚੋਣ ਹਾਰ ਗਈ, ਤੇ ਭਾਰਤੀ ਜਨਤਾ ਪਾਰਟੀ ਜਿੱਤ ਗਈ।

ਇੱਕ ਹੋਰ ਵਿਅੰਗਆਤਮਕ ਮਰੋੜੇ ਵਿੱਚ, ਭਗਤ ਦੀ 1991 ਦੀ ਲੋਕ ਸਭਾ ਚੋਣ ਵਿੱਚ ਹਾਰ, ਸੱਜਣ ਕੁਮਾਰ ਦੀ ਚੋਣ ਵਿੱਚ ਸਫ਼ਲ ਵਾਪਸੀ ਨਾਲ ਮੇਲ ਖਾ ਗਈ। ਸੱਜਣ ਕੁਮਾਰ ਦਿੱਲੀ 'ਚੋਂ ਦੋ ਮੌਜੂਦਾ ਐੱਮ ਪੀਜ਼ ਵਿੱਚੋਂ ਸੀ—ਧਰਮ ਦਾਸ ਸ਼ਾਸਤਰੀ ਦੂਜਾ ਸੀ, ਜਿਨ੍ਹਾਂ ਨੂੰ 1984 ਵਿੱਚ ਕਾਂਗਰਸ ਟਿਕਟ ਨਹੀਂ ਦਿੱਤੀ ਗਈ ਸੀ, ਜ਼ਾਹਰਾ ਤੌਰ 'ਤੇ ਕਿਉਂਕਿ ਕਤਲੇ-ਆਮ ਦੇ ਪ੍ਰਸੰਗ ਵਿੱਚ ਉਸ ਵਿਰੁੱਧ ਵਿਸਤਰਤ ਇਲਜ਼ਾਮ ਸਨ। ਪਾਰਟੀ ਨੇ ਮੁੜ ਉਸ ਨੂੰ 1989 ਚੋਣ ਵਿੱਚ ਟਿਕਟ ਨਾ ਦਿੱਤੀ, ਇਹ ਬਹਾਨਾ ਬਣਾਉਂਦਿਆਂ ਕਿ ਕਤਲੇ-ਆਮ-ਗ੍ਰਸਤ ਲੀਡਰਾਂ ਨੂੰ ਦੂਰ ਰੱਖਣ ਦੀ ਇਸ ਦੀ ਸੰਜੀਦਗੀ ਹੈ।

1989 ਚੋਣ ਪਿੱਛੋਂ ਹਕੂਮਤ ਬਦਲਣ ਦੇ ਬਾਅਦ, ਆਖ਼ੀਰ ਕਾਨੂੰਨ ਆਪਣੀ ਗਤੀ ਤੇ ਚੱਲ ਪਿਆ, ਕਿਉਂਕਿ ਸੀ. ਬੀ. ਆਈ. ਨੇ ਸੱਜਣ ਕੁਮਾਰ 'ਤੇ ਕੇਸ ਦਰਜ ਕਰ ਦਿੱਤਾ। ਉਸ ਨੂੰ 1984 ਦੇ ਕਤਲੇ-ਆਮ ਵਿੱਚ ਇੱਕ ਧਾੜ ਦੀ ਅਗਵਾਈ ਕਰਨ ਦੇ ਦੋਸ਼ ਵਿੱਚ ਦੋਸ਼ੀ ਪਾਇਆ ਗਿਆ ਜਿਸ ਨੇ ਅਨਵਰ ਕੌਰ ਦੇ ਪਤੀ ਦੀ ਹੱਤਿਆ ਕਰ ਦਿੱਤੀ ਸੀ। ਵੈਸੇ ਤਾਂ 1990 ਵਿੱਚ ਇਹ ਦੇਰ ਨਾਲ ਹੋਈ ਘਟਨਾ ਕਰਕੇ ਕਾਂਗਰਸ ਪਾਰਟੀ ਨੂੰ ਚਾਹੀਦਾ ਸੀ ਕਿ ਸੱਜਣ ਕੁਮਾਰ ਨੂੰ ਟਿਕਟ ਨਾ ਦੇਣ ਦੀ ਆਪਣੀ ਨੀਤੀ

ਕਾਇਮ ਰਖਦੀ। ਪਰ, ਕਾਂਗਰਸ ਪਾਰਟੀ ਨੇ ਇਸ ਦੇ ਉਲਟ ਕੀਤਾ ਕਿਉਂਕਿ ਸਿਆਸਤ ਦੇ ਆਪਣੇ ਤਰਕ ਹੁੰਦੇ ਹਨ। 1984 ਦੇ ਕਤਲੇ-ਆਮ ਪਿੱਛੋਂ ਪਹਿਲੀ ਵਾਰ 1991 ਦੀ ਚੋਣ ਵਿੱਚ ਪਾਰਟੀ ਨੇ ਸੱਜਣ ਕੁਮਾਰ ਨੂੰ ਟਿਕਟ ਦਿੱਤਾ। ਇਸ ਤਰ੍ਹਾਂ ਜਾਪਦਾ ਹੈ ਕਿ ਪਾਰਟੀ ਨੇ ਉਸ ਨੂੰ ਉਦੋਂ ਤਕ ਸਜ਼ਾ ਦਿੱਤੀ ਰੱਖੀ ਜਿੰਨਾ ਚਿਰ ਕਾਨੂੰਨ ਨੇ ਉਸ ਨੂੰ ਹੱਥ ਨਹੀਂ ਪਾਇਆ। ਪਰ ਜਦੋਂ 1991 ਵਿੱਚ ਇੱਕ ਨਾਨ-ਕਾਂਗਰਸ ਹਕੂਮਤ ਵਿਚ ਕਾਨੂੰਨ ਨੇ ਉਸ ਨੂੰ ਆ ਦਬੋਚਿਆ, ਤਾਂ ਪਾਰਟੀ ਨੇ ਯਕਲਖ਼ਤ ਉਸ ਨੂੰ ਸਿਆਸੀ ਬਦਲੇ ਦਾ ਪੀੜਤ ਵੇਖਣਾ ਸ਼ੁਰੂ ਕਰ ਦਿੱਤਾ। ਉਸ ਨੂੰ ਮੁਆਵਜ਼ਾ ਦੇਣ ਲਈ ਆਉਣ ਵਾਲੀ ਚੋਣ ਵਿੱਚ ਉਸ ਨੂੰ ਟਿਕਟ ਦੇ ਦਿੱਤੀ। ਇਸ ਘਟਨਾ ਵਿੱਚ, ਵੋਟਰਾਂ ਨੇ ਕਾਂਗਰਸ ਪਾਰਟੀ ਦੇ ਫ਼ੈਸਲੇ ਦੀ ਪ੍ਰੋੜ੍ਹਤਾ ਕਰ ਦਿੱਤੀ ਅਤੇ ਉਸ ਨੂੰ ਮੁੜ ਸਥਾਪਤ ਕਰ ਦਿੱਤਾ ਬਾਵਜੂਦ ਇਸ ਦੇ ਕਿ ਉਸਦੇ ਖ਼ਿਲਾਫ਼ ਕਤਲ ਕੇਸ ਖੜ੍ਹੇ ਹਨ। ਇਸ ਤੋਂ ਇਹ ਤਾਂ ਸ਼ਾਇਦ ਪਤਾ ਲਗਦਾ ਹੈ ਕਿ ਭਾਰਤ ਵਿੱਚ ਚੋਣਾਂ ਸੁਤੰਤਰ ਤੇ ਸਾਫ਼ ਹੋ ਸਕਦੀਆਂ ਹਨ ਪਰ ਇਸ ਦਾ ਲੋਕਰਾਜ ਕਦ ਕਾਨੂੰਨ ਦੇ ਰਾਜ ਨੂੰ ਦਿਲੋਂ ਮਨ ਲਏਗਾ ਇਹ ਕਹਿਣਾ ਮੁਸ਼ਕਿਲ ਹੈ।

# ਘੰਮਸਾਨ ਦੀਆਂ ਲੜਾਈਆਂ

ਦੋ ਦਹਾਕਿਆਂ ਤੋਂ ਉਪਰ ਚੱਲੇ ਸਾਡੇ ਨਿਆਂ ਦੇ ਲੰਮੇ ਸੰਘਰਸ਼ ਵਿਚ, ਮੈਂ ਦੋ ਵਿਲੱਖਣ ਦੌਰ ਯਾਦ ਕਰ ਸਕਦਾ ਹਾਂ ਜਦੋਂ ਸਾਨੂੰ ਮੁੱਦੇ ਨੂੰ ਜੀਵਤ ਰੱਖਣ ਲਈ ਵੱਡੀ ਮੁਸ਼ਕਲ ਆਈ। ਪਹਿਲਾ ਦੌਰ 1987 ਤੋਂ 1989 ਤਕ ਦਾ ਸੀ। ਇਹ ਉਦੋਂ ਸ਼ੁਰੂ ਹੋਇਆ ਜਦੋਂ ਜਸਟਿਸ ਰੰਗਾਨਾਥ ਮਿਸ਼ਰਾ, ਸੁਪਰੀਮ ਕੋਰਟ ਦੇ ਇੱਕ ਮੌਜੂਦਾ ਜੱਜ, ਵੱਲੋਂ ਕੀਤੀ ਪੋਚਾ-ਪਾਚੀ ਪ੍ਰਕਾਸ਼ ਵਿਚ ਆਈ। ਉਪਰ ਤੋਂ ਲੈਕੇ ਹੇਠਾਂ ਤਕ, ਕਾਰਜਕਾਰਨੀ ਤੇ ਨਿਆਂਪਾਲਕਾ ਵੀ, ਹਰ ਇੱਕ ਨੇ ਦੋਸ਼ੀਆਂ ਨੂੰ ਬਚਾਉਣ ਵਿਚ ਆਪਣਾ ਕੁਝ ਹਿੱਸਾ ਪਾਉਣ ਲਈ ਇਸ ਨੂੰ ਇੱਕ ਇਸ਼ਾਰਾ ਸਮਝਿਆ। ਨਿਆਂ ਪ੍ਰਾਪਤ ਕਰਨ ਲਈ ਸਭ ਕੋਸ਼ਿਸ਼ਾਂ ਅੱਗੇ ਰੁਕਾਵਟਾਂ ਖੜ੍ਹੀਆਂ ਕਰਨ ਨੇ ਸਾਨੂੰ ਦੱਸ ਦਿੱਤਾ ਕਿ ਸਰਕਾਰ ਦੀ ਹਰ ਸੰਸਥਾ ਸਿੱਖਾਂ ਨੂੰ ਸਬਕ ਸਿਖਾਉਣ ਦੇ 'ਦੇਸ਼ ਭਗਤੀ' ਦੇ ਕਾਜ਼ ਲਈ ਪ੍ਰਤੀਬੱਧ ਸੀ। ਅਸੀਂ ਇੱਕ ਹਕੂਮਤ ਵਿਰੁੱਧ ਖੜ੍ਹੇ ਸੀ ਜਿਸ ਨੂੰ 1984 ਵਿੱਚ ਸਾਰੇ ਦੇਸ਼ ਵਿੱਚ ਸਿੱਖ ਵਿਰੋਧੀ ਲਹਿਰ ਨੂੰ ਉਭਾਰਨ ਨਾਲ ਪਾਰਲੀਮੈਂਟ ਵਿੱਚ ਇੱਕ ਧੜੱਲੇਦਾਰ ਬਹੁਸੰਮਤੀ ਮਿਲੀ ਹੋਈ ਸੀ। ਅਸੀਂ ਇਸ ਸਿਰੇ ਦੀ ਮੁਸ਼ਕਲ 'ਚੋਂ ਕੇਵਲ ਉਦੋਂ ਨਿਕਲੇ, ਜਦੋਂ 1989 ਦੀ ਅਗਲੀ ਚੋਣ ਵਿੱਚ ਕਾਂਗਰਸ ਪਾਰਟੀ ਦੀ ਵਿਰੋਧੀ ਪਾਰਟੀਆਂ ਦੇ ਇੱਕ ਢਿੱਲੇ ਜਿਹੇ ਇਕੱਠ ਕੋਲੋਂ ਹਾਰ ਹੋ ਗਈ।

ਅਗਲੀ ਵਾਰ ਮੈਂ 1992-93 ਵਿੱਚ ਨਿਰਾਸ਼ਾ ਨਾਲ ਭਰ ਗਿਆ ਸੀ, ਜਦੋਂ ਕਾਂਗਰਸ ਪਾਰਟੀ ਨੇ ਸੱਤਾ ਵਿੱਚ ਆਉਣ ਪਿੱਛੋਂ, ਕਤਲੇ-ਆਮ ਦੇ ਦੋਸ਼ੀਆਂ ਨੂੰ ਦੰਡ-ਮੁਕਤੀ ਦੇ ਇਸ਼ਾਰੇ ਭੇਜਣੇ ਸ਼ੁਰੂ ਕਰ ਦਿੱਤੇ। ਇਹ ਉਹ ਹੀ ਸਮਾਂ ਸੀ ਜਦੋਂ ਫ਼ਿਰਕੂ ਤੇ ਅਤਿਵਾਦੀ ਹੱਤਿਆਵਾਂ ਵਿੱਚਲੇ ਫ਼ਰਕ ਨੂੰ ਧੁੰਦਲਾ ਕਰਦਿਆਂ ਦੇਸ਼ ਵਿਚ ਵੱਡੀ ਪੱਧਰ ਦੀ ਹਿੰਸਾ ਪੈਦਾ ਕਰ ਦਿੱਤੀ ਗਈ ਸੀ। ਬਾਬਰੀ ਮਸਜਦ ਦੇ ਗਿਰਾਉਣ ਨੇ ਪੂਰੇ ਦੇਸ਼ ਵਿੱਚ ਦੰਗੇ ਛੇੜ ਦਿੱਤੇ ਸਨ, ਵਿਸ਼ੇਸ਼ ਤੌਰ 'ਤੇ ਮੁੰਬਈ (ਉਦੋਂ ਬੰਬੇ) ਵਿੱਚ ਅਤੇ ਇਸ ਨੇ ਭਾਰਤ ਦੀ ਵਪਾਰਕ ਰਾਜਧਾਨੀ ਵਿੱਚ ਬੰਬ ਧਮਾਕਿਆਂ ਦੀ ਇੱਕ ਲੜੀ ਛੇੜ ਦਿੱਤੀ ਸੀ। ਜੈਨ-ਅਗਰਵਾਲ ਕਮੇਟੀ, ਜਿਹੜੀ 1984 ਦੇ ਕਤਲੇ-ਆਮ ਕੇਸਾਂ ਦੇ ਨਿਪਟਾਰੇ ਵਿੱਚ ਲੱਗੀ ਪੁਲਿਸ ਤੇ ਇੱਕ ਚੌਕੀਦਾਰ ਦਾ ਰੋਲ ਕਰਦੀ ਆ ਰਹੀ ਸੀ, ਉਸਨੂੰ 1993 ਦੇ ਪਹਿਲੇ ਅੱਧ ਵਿੱਚ ਤੋੜ ਦਿੱਤਾ ਗਿਆ ਸੀ। ਜੋ ਵੀ ਥੋੜ੍ਹੀ ਬਹੁਤੀ ਉੱਨਤੀ ਅਸੀਂ ਨਾਨ-ਕਾਂਗਰਸ ਰਾਜ-ਅੰਤਰਾਲ ਵਿੱਚ ਕੀਤੀ ਸੀ, ਉਸ ਨੂੰ ਵੀ ਹੂੰਝ ਦਿੱਤਾ ਗਿਆ ਸੀ। ਤਿੰਨ ਟਰਾਇਲ ਅਦਾਲਤਾਂ ਦੀ ਮਿਸਾਲ ਹੀ ਲੈ ਲਓ ਜਿਹੜੀਆਂ ਵੀ ਪੀ ਸਿੰਘ ਦੀ ਹਕੂਮਤ ਦੌਰਾਨ ਸਾਡੇ ਕਹਿਣ 'ਤੇ ਸਥਾਪਤ ਹੋਈਆਂ ਸਨ ਅਤੇ ਉਹਨਾਂ ਨੂੰ ਵਿਸ਼ੇਸ਼ ਤੌਰ 'ਤੇ ਕਤਲੇ-ਆਮ ਕੇਸ ਦਿੱਤੇ ਗਏ ਸੀ। ਸਪਸ਼ਟ ਤੌਰ 'ਤੇ ਉਹਨਾਂ ਕੇਸਾਂ ਨੂੰ ਨਿਪਟਾਉਣ ਵਿੱਚ ਤੇਜ਼ੀ ਲਿਆਉਣ ਦਾ ਵਿਚਾਰ ਸੀ। ਪਰ, ਪੀ. ਵੀ. ਨਰਸਿਮ੍ਹਾ ਰਾਓ ਦੇ ਕਾਂਗਰਸ

ਰਾਜ ਦੇ ਅੰਦਰ, ਉਹ (ਵਿਸ਼ੇਸ਼) ਰਾਖਵੇਂ ਕੋਰਟਾਂ ਦੀ ਜੁਗਤ ਹੀ ਨਿਆਂ ਨੂੰ ਨਸ਼ਟ ਕਰਨ ਵਾਲੀ ਸਿੱਧ ਹੋਈ।

ਇਹ ਪਿਛਾਂਹ-ਖਿਚੂ ਤਬਦੀਲੀ ਜੇ. ਬੀ. ਗੋਇਲ ਦੀ ਅਗਵਾਈ ਵਾਲੀ ਰਾਖਵੇਂ ਕੋਰਟ ਵੱਲੋਂ ਵਿਖਾਈ ਸਵਤੰਤਰਤਾ ਦੇ ਇੱਕ ਪ੍ਰਤੀਕਰਮ ਵੱਜੋਂ ਆਰੰਭ ਹੋਈ। ਦੰਗਾ ਕੇਸਾਂ ਦੇ ਰੁਝਾਨ ਨੂੰ ਹੱਲਾਸ਼ੇਰੀ ਦੇਂਦਿਆਂ, ਗੋਇਲ ਨੇ ਉਹਨਾਂ 'ਚੋਂ ਦੋ ਨੂੰ ਕਤਲ ਦੇ ਦੋਸ਼ਾਂ ਵਿੱਚ ਸਜ਼ਾ ਦੇ ਦਿੱਤੀ, ਅਤੇ ਹੋਰ ਕੇਸਾਂ ਵਿੱਚ ਇਹੋ ਕੁਝ ਕਰਨ ਦੇ ਇਸ਼ਾਰੇ ਦੇ ਦਿੱਤੇ। ਗੋਇਲ ਦੇ ਦਲੇਰ ਨਿਰਣਿਆਂ ਨੇ ਕਾਂਗਰਸ ਦਾਇਰਿਆਂ ਵਿੱਚ ਇੱਕ ਖ਼ਤਰੇ ਦੀ ਘੰਟੀ ਵਜਾ ਦਿੱਤੀ। ਯੱਕਲਖ਼ਤ, ਉਸ ਦੀ ਬਦਲੀ ਕਰ ਦਿੱਤੀ ਗਈ, ਅਤੇ ਉਸ ਦੇ ਬਾਕੀ ਬਚਦੇ ਕੇਸ ਐੱਸ. ਐੱਸ. ਬੱਲ ਦੀ ਅਗਵਾਈ ਵਾਲੀ ਰਾਖਵੀਂ ਕੋਰਟ ਵਿੱਚ ਭੇਜ ਦਿੱਤੇ ਗਏ, ਜਿਸ ਦਾ ਇੱਕ ਉਲਟ ਰਿਕਾਰਡ ਸੀ। ਪਿੱਛੋਂ, ਤੀਜੀ ਰਾਖਵੀਂ ਕੋਰਟ ਦੇ ਕੇਸ ਵੀ ਬੱਲ ਦੀ ਕੋਰਟ ਵਿੱਚ ਬਦਲ ਦਿੱਤੇ ਗਏ। ਸਿੱਟੇ ਵੱਜੋਂ, ਪੀੜਤਾਂ ਨੂੰ ਬਹੁਤ ਜ਼ਿਆਦਾ ਤਕਲੀਫ਼ ਝੇਲਣੀ ਪਈ ਕਿਉਂਕਿ ਬਹੁਤਿਆਂ ਨੂੰ ਬੱਲ ਦੀ ਕੋਰਟ ਵਿੱਚ ਆਉਣ ਲਈ ਦੂਰੋਂ ਆਉਣਾ ਪੈਂਦਾ ਸੀ। ਦੂਜੇ ਪਾਸੇ ਮੁਜਰਮ ਬੇਫ਼ਿਕਰ ਸਨ, ਕਿਉਂਕਿ 123 ਦੰਗਾ ਕੇਸਾਂ ਵਿੱਚੋਂ ਦੋ ਨੂੰ ਛੱਡ ਕੇ ਬਾਕੀ ਸਭ ਬਰੀ ਹੋ ਗਏ ਸਨ।

ਜਿਵੇਂ ਕੁਦਰਤ ਦਾ ਭਾਣਾ ਵਰਤਿਆ, ਕਤਲੇ-ਆਮ ਮੁਹਾਜ਼ 'ਤੇ ਨਵੀਆਂ ਵੰਗਾਰਾਂ ਦੇ ਨਾਲ ਮੈਨੂੰ ਕੁਝ ਨਿੱਜੀ ਧੱਕਿਆਂ ਨੇ ਵੀ ਆ ਦਬੋਚਿਆ। ਐੱਸ. ਸੀ. ਮਲਕ, ਜਿਹੜੇ ਮਿਸ਼ਰਾ ਕਮਿਸ਼ਨ ਸਾਹਮਣੇ ਅਤੇ ਪਿੱਛੋਂ ਹਾਈ ਕੋਰਟ ਸਾਹਮਣੇ ਸੀ. ਜੇ. ਸੀ. ਦੇ ਇੱਕ ਸੀਨੀਅਰ ਵਕੀਲ ਸਨ, ਜਨਵਰੀ 1993 ਵਿੱਚ ਅਕਾਲ ਚਲਾਣਾ ਕਰ ਗਏ। ਮੈਂ ਆਪਣੇ ਆਪ ਨੂੰ ਯਤੀਮ ਮਹਿਸੂਸ ਕੀਤਾ, ਕਿਉਂਕਿ ਮੇਰੇ ਸਥਾਈ ਮੁਰਸ਼ਦ ਵੱਜੋਂ ਉਹ ਹੀ ਇੱਕ ਆਦਮੀ ਸਨ ਜਿਨ੍ਹਾਂ 'ਤੇ ਮੈਂ ਸਲਾਹ ਤੇ ਅਗਵਾਈ ਲਈ ਨਿਰਭਰ ਕਰਦਾ ਸੀ। ਤਕਰੀਬਨ ਉਸੇ ਸਮੇਂ, ਮੇਰੇ ਪਰਿਵਾਰ ਨੂੰ ਇੱਕ ਮੈਡੀਕਲ ਸੰਕਟ ਨੇ ਘੇਰ ਲਿਆ। ਮੇਰੇ ਲੜਕੇ ਦੀ ਇੱਕ 'ਸਪੈਸ਼ਲ ਚਾਈਲਡ' ਵੱਜੋਂ ਮੁਆਇਨਾ ਹੋਇਆ, ਹੌਲੀ ਸਿੱਖਣ ਦੀ ਇੱਕ ਔਕੜ। ਇਸ ਦੀ ਇੱਕ ਨਿਸ਼ਾਨੀ ਇਹ ਸੀ ਕਿ ਇੱਕ ਤਿੰਨ ਸਾਲ ਦੇ ਬੱਚੇ ਨੇ ਹਾਲੀ ਬੋਲਣਾ ਨਹੀਂ ਸੀ ਸਿੱਖਿਆ। ਸਾਡੀ ਨਿਰਾਸ਼ਾ ਲਈ ਜਿਵੇਂ ਇਹ ਕਾਫ਼ੀ ਨਹੀਂ ਸੀ, ਮੈਨੂੰ ਤੇ ਮੇਰੀ ਪਤਨੀ ਮਨਿੰਦਰ ਨੂੰ ਪਤਾ ਲੱਗਾ ਕਿ ਇਹੋ ਜਿਹੇ ਬੱਚੇ ਦੀਆਂ ਲੋੜਾਂ ਪੂਰੀਆਂ ਕਰਨ ਲਈ ਇੰਡੀਆ ਵਿੱਚ ਮੁਸ਼ਕਲ ਨਾਲ ਹੀ ਕੋਈ ਸਹੂਲਤਾਂ ਹਨ। ਆਪਣੇ ਬੱਚੇ ਲਈ ਹਾਲਾਤ ਆਸਾਨ ਬਣਾਉਣ ਲਈ ਸਾਨੂੰ ਕਿਸੇ ਵਿਕਸਤ ਦੇਸ਼ ਵਿੱਚ ਪ੍ਰਵਾਸ ਕਰ ਜਾਣ ਦੀ ਸਲਾਹ ਦਿੱਤੀ ਗਈ। ਅਸੀਂ ਆਪਣੇ ਉਸ ਫ਼ੈਸਲੇ 'ਤੇ ਅਫ਼ਸੋਸ ਕੀਤਾ ਜਦੋਂ ਦੋ ਸਾਲ ਪਹਿਲਾਂ ਮਨਿੰਦਰ ਨੂੰ ਯੂ. ਐੱਸ. ਵਿੱਚ ਪੇਸ਼ ਹੋਈਆਂ ਨੌਕਰੀਆਂ ਅਸੀਂ ਨਾਮਨਜ਼ੂਰ ਕਰ ਦਿੱਤੀਆਂ ਸਨ।

ਭਾਰਤ ਦੀ ਉਦੋਂ ਸਭ ਤੋਂ ਵੱਡੀ ਫੂਡ ਪਰਾਸੈਸਿੰਗ ਕੰਪਨੀ, ਮਾਡਰਨ ਫੂਡ ਇੰਡਸਟਰੀਜ਼, ਵਿੱਚ ਜਨਰਲ ਮੈਨੇਜਰ (ਟੈਕਨੀਕਲ) ਵੱਜੋਂ ਕੰਮ ਕਰਦਿਆਂ, 1990 ਵਿੱਚ ਮਨਿੰਦਰ ਨੂੰ ਯੂ. ਐੱਸ. ਆਰਗੇਨਾਈਜੇਸ਼ਨ ਤੋਂ ਉਸ ਦੇਸ਼ ਵਿੱਚ ਹੋਰ ਅੱਗੇ ਸਟੱਡੀ

ਕਰਨ ਲਈ ਫੈਲੋਸ਼ਿਪ ਪ੍ਰਾਪਤ ਹੋਈ ਸੀ। ਕਾਨਸਾਸ ਵਿਚਲੇ ਅਮਰੀਕਨ ਇਨਸਟੀਚਿਊਟ ਆਫ਼ ਬੇਕਿੰਗ ਨੇ ਉਸ ਨੂੰ ਇੱਕ 'ਆਊਟਸਟੈਂਡਿੰਗ ਗਰੈਜੂਏਟ' ਐਲਾਨਿਆ ਸੀ। ਉਸ ਪ੍ਰਾਪਤੀ ਦੇ ਜ਼ੋਰ 'ਤੇ, ਉਸ ਨੂੰ ਦੋ ਯੂ. ਐੱਸ. ਕੰਪਨੀਆਂ ਵੱਲੋਂ ਨੌਕਰੀ ਦੇ ਪ੍ਰਸਤਾਵ ਪੇਸ਼ ਹੋਏ ਸਨ। ਅਸੀਂ ਦੁਬਿਧਾ ਵਿੱਚ ਸੀ। ਅਸੀਂ ਬਹੁਤ ਖ਼ੁਸ਼ ਸੀ ਕਿ ਮਨਿੰਦਰ ਨੂੰ ਯੂ. ਐੱਸ. ਵਿੱਚ ਏਨਾ ਅੱਛਾ ਮੌਕਾ ਮਿਲ ਰਿਹਾ ਹੈ ਜਿਸ ਨਾਲ ਨਾ ਸਿਰਫ਼ ਜ਼ਿਆਦਾ ਕਮਾਈ ਹੀ ਹੋਏਗੀ ਸਗੋਂ ਅੱਗੇ ਤਰੱਕੀ ਵੀ ਖ਼ੂਬ ਹੋਏਗੀ। ਪਰ ਇੱਕ ਰੁਕਾਵਟ ਸੀ। ਉਸ ਮੌਕੇ 'ਤੇ ਮੇਰੇ ਲਈ ਇੰਡੀਆ ਨੂੰ ਛੱਡਣਾ ਸੋਚਿਆ ਵੀ ਨਹੀਂ ਸੀ ਜਾ ਸਕਦਾ। ਕਿਉਂਕਿ ਮੈਨੂੰ ਦਿੱਲੀ ਹਾਈ ਕੋਰਟ ਵਿੱਚ ਕੇਂਦਰੀ ਸਰਕਾਰ ਦੇ ਸਥਾਈ ਕੌਂਸਲ ਵੱਜੋਂ ਇੱਕ ਮਾਣ ਵਾਲੀ ਪਦਵੀ ਮਿਲੀ ਹੋਈ ਸੀ। ਮੈਂ ਆਪਣੇ ਕੈਰੀਅਰ ਵਾਸਤੇ ਇੱਕ ਮੌਕਾ ਲੈਣ ਅਤੇ ਇੱਕ ਅਜਨਬੀ ਵਾਤਾਵਰਨ ਵਿੱਚ ਮੁੜ ਕੰਮ ਸ਼ੁਰੂ ਕਰਨ ਲਈ ਤਿਆਰ ਸੀ। ਐਪਰ, ਕਤਲਾਮ ਮੁਹਾਜ਼ 'ਤੇ ਮੈਨੂੰ ਕੋਈ ਬਦਲ ਉਪਲਬਧ ਨਹੀਂ ਸੀ। ਜਿਸ ਮਿਸ਼ਨ ਵਿੱਚ ਮੈਂ ਕਈ ਸਾਲਾਂ ਤੋਂ ਲੱਗਾ ਹੋਇਆ ਸੀ, ਮੇਰੀ ਗ਼ੈਰਹਾਜ਼ਰੀ ਵਿੱਚ ਉਸ ਦਾ ਜ਼ਰੂਰ ਨੁਕਸਾਨ ਹੋਣਾ ਸੀ। ਅਸੀਂ ਇਥੋਂ ਤਕ ਆ ਚੁੱਕੇ ਸੀ ਤੇ ਮੈਂ ਹੋਰ ਕਿਸੇ ਬਾਰੇ ਸੋਚ ਵੀ ਨਹੀਂ ਸਕਦਾ ਸੀ ਜਿਹੜਾ ਨਿਆਂ ਵਾਸਤੇ ਸੰਘਰਸ਼ ਨੂੰ ਅੱਗੇ ਵਧਾਉਣ ਦਾ ਰੋਲ ਨਿਭਾ ਸਕਦਾ ਹੋਵੇ। ਕਿਉਂਕਿ ਉਹ ਯੂ. ਐੱਸ. ਵਿੱਚ ਮੇਰੇ ਬਿਨਾਂ ਰਹਿਣ ਲਈ ਤਿਆਰ ਨਹੀਂ ਸੀ, ਮਨਿੰਦਰ ਨੇ ਨੌਕਰੀ ਦੀ ਪੇਸ਼ਕਸ਼ ਠੁਕਰਾ ਦਿੱਤੀ। ਉਹ ਹੀ ਸੀ ਜਿਸ ਨੇ ਫ਼ੈਸਲਾ ਲਿਆ ਕਿ ਜਿਸ ਕਾਜ਼ ਲਈ ਮੈਂ ਲੜ ਰਿਹਾ ਹਾਂ, ਉਹ ਯੂ. ਐੱਸ. ਵਿੱਚ ਉਸ ਦੀ ਪ੍ਰੋਫ਼ੈਸ਼ਨਲ ਉੱਨਤੀ ਦੀਆਂ ਚੰਗੀਆਂ ਸੰਭਾਵਨਾਵਾਂ ਨਾਲੋਂ ਕਿਤੇ ਜ਼ਿਆਦਾ ਮਹੱਤਵਪੂਰਨ ਹੈ।

ਉਸ ਨੇ ਆਪਣੀਆਂ ਕੈਰੀਅਰ ਸੰਭਾਵਨਾਵਾਂ ਦੀ ਕੀਮਤ ਤੇ ਜਿਹੜਾ ਵਿਸ਼ਵਾਸ ਮੇਰੇ ਮਿਸ਼ਨ ਨੂੰ ਅਰਪਨ ਕੀਤਾ, ਉਸ ਨੇ ਪੀੜਤਾਂ ਨੂੰ ਨਿਆਂ ਮਿਲ ਜਾਣ ਤਕ ਉਹਨਾਂ ਪ੍ਰਤੀ ਮੇਰੀ ਜ਼ਿੰਮੇਵਾਰੀ ਬਾਰੇ ਮੈਨੂੰ ਹੋਰ ਵੀ ਜ਼ਿਆਦਾ ਸੁਚੇਤ ਕਰ ਦਿੱਤਾ। ਪਰ ਇਹ ਸੀ ਮੇਰੇ ਮਨ ਦੀ ਸੋਚ 1990 ਵਿੱਚ। ਦੋ ਸਾਲ ਬਾਅਦ, ਮੁਜਰਮਾਂ ਨੂੰ ਬਚਾਉਣ ਦੀਆਂ ਵੈਰਪੂਰਨ ਸਰਕਾਰ ਦੀਆਂ ਕੋਸ਼ਿਸ਼ਾਂ ਨਾਲ ਮੇਰੇ ਬੇਟੇ ਦੀਆਂ ਮੈਡੀਕਲ ਸਮੱਸਿਆਵਾਂ ਜੁੜ ਗਈਆਂ, ਜਿਸ ਨੇ ਮੇਰੇ ਮਨੋਬਲ ਦਾ ਚੰਗਾ ਨੁਕਸਾਨ ਕੀਤਾ। 1992 ਵਿੱਚ ਮੈਂ ਕਿਸੇ ਕਤਲੇ-ਆਮ-ਸਬੰਧਤ ਕੰਮ ਵੱਲ ਧਿਆਨ ਦੇਣਾ ਛੱਡ ਦਿੱਤਾ, ਅਤੇ 1993 ਦੇ ਪਹਿਲੇ ਅੱਧ ਦੌਰਾਨ ਤਕ ਇਹ ਏਸੇ ਤਰ੍ਹਾਂ ਹੀ ਰਿਹਾ। ਮੈਂ ਲੜਨ ਲਈ ਕਿਸੇ ਪੈਂਤੜੇ ਬਾਰੇ ਸੋਚਣ ਅਤੇ ਪਹਿਲੀ ਸਥਿੱਤੀ ਵਿੱਚ ਮੁੜ ਆਉਣ ਲਈ ਆਪਣੇ ਵਿੱਚ ਕੋਈ ਪ੍ਰੇਰਨਾ ਪੈਦਾ ਨਾ ਕਰ ਸਕਿਆ।

ਮੈਂ ਕਿਤੇ ਜੁਲਾਈ 1993 ਵਿੱਚ ਉਸ ਅਵੱਸਥਾ 'ਚੋਂ ਨਿਕਲਿਆ ਜਦੋਂ ਇਸ ਕਿਤਾਬ ਦੇ ਸਹਿ-ਲੇਖਕ, ਮਨੋਜ ਮਿੱਟਾ ਨੇ ਪਰਦਾਪੋਸ਼ੀ ਦੀ ਇੱਕ ਤਾਜ਼ਾ ਮਿਸਾਲ ਵੱਲ ਮੇਰਾ ਧਿਆਨ ਦਿਵਾਇਆ। ਆਪਣੇ ਪੱਤਰਕਾਰੀ ਕੰਮ ਦੇ ਹਿੱਸੇ ਵੱਜੋਂ ਕਤਲੇ-ਆਮ ਮੁੱਦੇ ਵਿੱਚ ਉਸ ਨੇ ਆਪਣੀ ਦਿਲਚਸਪੀ ਕਾਇਮ ਰੱਖੀ ਹੋਈ ਸੀ। ਦਿੱਲੀ ਪੁਲਿਸ ਦੇ ਦੰਗਾ ਸੈੱਲ ਦੇ ਮੁਖੀ, ਏ. ਏ. ਫ਼ਾਰੂਕੀ, ਨੇ ਮਿੱਟਾ ਕੋਲ ਖ਼ੁਲਾਸਾ ਕੀਤਾ ਸੀ ਕਿ ਅਸੀਂ ਸਿਆਸੀ

ਲੀਡਰਾਂ ਨਾਲ ਸਬੰਧਤ ਅੱਠ ਕੇਸ ਦਰਜ ਕੀਤੇ ਸਨ। ਪਰ ਫਿਰ ਫ਼ਾਰੂਕੀ ਨੇ ਚੰਗੀ ਖ਼ਬਰ ਨੂੰ ਖ਼ਰਾਬ ਕਰ ਦਿੱਤਾ ਇਹ ਦੱਸਦਿਆਂ ਕਿ ਉਹ ਆਪਣੀ ਪੜਤਾਲ ਵਿੱਚ ਹੋਰ ਅੱਗੇ ਕੋਈ ਉੱਨਤੀ ਨਹੀਂ ਕਰ ਸਕੇ। ਕਾਰਨ : ਆਪਣੇ ਹਲਫ਼ਨਾਮਿਆਂ ਵਿੱਚ ਸਿਆਸੀ ਲੀਡਰਾਂ ਵਿਰੁੱਧ ਇਲਜ਼ਾਮ ਲਾ ਰਹੇ ਪੀੜਤ ਮੁੱਕਰ ਗਏ ਸਨ ਜਦੋਂ ਪੁਲਿਸ ਨੇ ਉਹਨਾਂ ਦੇ ਬਿਆਨ ਲੈਣ ਦੀ ਕੋਸ਼ਿਸ਼ ਕੀਤੀ ਸੀ। ਇੱਕ ਹੋਰ ਪਰਦਾਪੋਸ਼ੀ ਦੀ ਭਿਣਕ ਪੈਂਦਿਆਂ ਹੀ, ਫ਼ਾਰੂਕੀ ਦੇ ਦਾਅਵੇ ਦੀ ਪੁਸ਼ਟੀ ਕਰਨ ਲਈ ਮਿੱਟਾ ਨੇ ਸਬੰਧਤ ਪੀੜਤਾਂ ਦੇ ਨਾਮ ਤੇ ਐਡਰੈੱਸ ਲਿਖ ਲਏ।

ਮੈਂ ਆਪਣੇ ਪੁਰਾਣੇ 'ਪੀੜਤ' ਮਾਹਰ, ਜਤਿੰਦਰ ਕੌਰ ਲਾਲ ਨੂੰ ਇਹਨਾਂ ਪੀੜਤਾਂ ਨੂੰ ਲੱਭਣ ਵਿੱਚ ਮਿੱਟਾ ਦੀ ਸਹਾਇਤਾ ਕਰਨ ਲਈ ਫ਼ੋਨ ਕਰ ਦਿੱਤਾ। ਉਹ ਹੈਰਾਨ ਹੋ ਗਏ ਜਦੋਂ ਉਹਨਾਂ ਨੂੰ ਪਤਾ ਲੱਗਾ ਕਿ ਉਹ ਪੀੜਤ ਸਿਆਸੀ ਲੀਡਰਾਂ ਦੀ ਮਿਲੀਭੁਗਤ ਬਾਰੇ ਦਰਅਸਲ ਅਸਪਸ਼ਟ ਸਨ। ਇੱਕ ਨੂੰ ਛੱਡ ਕੇ, ਸਾਰਿਆਂ ਨੇ ਮੰਨਿਆ ਕਿ ਉਹਨਾਂ ਨੇ ਦੰਗਿਆਂ ਦੌਰਾਨ ਕਿਸੇ ਲੀਡਰ ਨੂੰ ਨਹੀਂ ਵੇਖਿਆ। ਲੀਡਰਾਂ ਦੀ ਸ਼ਮੂਲੀਅਤ ਬਾਰੇ ਉਹਨਾਂ ਨੇ ਕੇਵਲ ਦੂਸਰਿਆਂ ਕੋਲੋਂ ਸੁਣਿਆ ਸੀ। ਘਟਨਾਵਾਂ ਦੇ ਫੇਰ ਨੇ ਮੈਨੂੰ ਭੰਬਲਭੂਸੇ ਵਿਚ ਪਾ ਦਿੱਤਾ। ਮੈਂ ਉਹਨਾਂ ਖ਼ਾਸ ਗਵਾਹਾਂ ਵੱਲੋਂ ਦਰਜ ਕਰਵਾਏ ਹਲਫ਼ਨਾਮਿਆਂ ਵਾਸਤੇ ਆਪਣੇ ਪੁਰਾਣੇ ਰਿਕਾਰਡਾਂ ਦੀ ਫੋਲਾ-ਫਾਲੀ ਕੀਤੀ। ਇਹ ਇੱਕ ਵੱਡੀ ਖੋਜ ਸੀ ਕਿਉਂਕਿ, ਮੇਰੇ ਵੱਲੋਂ ਸਾਂਭੀ ਸਮੱਗਰੀ ਦੀ ਮੇਰੀ ਬਹੁਤ ਹੀ ਨਿਕਟਵਰਤੀ ਜਾਣਕਾਰੀ ਦੇ ਬਾਵਜੂਦ, ਉਹਨਾਂ ਪੀੜਤਾਂ ਦੇ ਨਾਮ ਮੇਰੇ ਲਈ ਅਜਨਬੀ ਸਨ। ਮੈਂ ਮਹਿਸੂਸ ਕੀਤਾ ਕਿ ਉਹਨਾਂ ਦੇ ਨਾਮ ਭੁੱਲ ਜਾਣ ਦੇ ਮੇਰੇ ਕੋਲ ਚੰਗੇ ਕਾਰਨ ਸਨ। ਉਹਨਾਂ ਦੀ ਪੁਲਿਸ ਕੋਲ ਜ਼ਬਾਨੀ ਗਵਾਹੀ ਅਸਲੀਅਤ ਵਿੱਚ ਉਹਨਾਂ ਦੇ ਹਲਫ਼ਨਾਮਿਆਂ ਅਨੁਸਾਰ ਸੀ, ਜਿਸ ਨੇ ਸਪਸ਼ਟ ਸ਼ਬਦਾਂ ਵਿੱਚ ਪ੍ਰਗਟ ਕੀਤਾ ਕਿ ਉਹਨਾਂ ਦੇ ਸਿਆਸੀ ਲੀਡਰਾਂ ਵਿਰੁੱਧ ਇਲਜ਼ਾਮ ਬਿਲਕੁਲ ਹੀ ਅਫ਼ਵਾਹਾਂ ਤੇ ਅਧਾਰਤ ਹਨ। ਕਿਉਂਕਿ ਅਫ਼ਵਾਹਾਂ ਕੋਈ ਸਬੂਤ ਨਹੀਂ ਹੁੰਦੀਆਂ, ਉਹ ਹਲਫ਼ਨਾਮੇ ਲੀਡਰਾਂ ਵਿਰੁੱਧ ਪੂਰਨ ਤੌਰ 'ਤੇ ਕਾਰਵਾਈਯੋਗ ਨਹੀਂ ਸਨ।

ਇਸ ਲਈ, ਮੈਂ ਉਹਨਾਂ ਨੂੰ ਮਿਸ਼ਰਾ ਕਮਿਸ਼ਨ ਦੀਆਂ ਕਾਰਵਾਈਆਂ ਦੌਰਾਨ ਆਪਣੀ ਤਿਆਰ ਕੀਤੀ ਗਈ ਸੂਚੀ ਵਿੱਚ ਸ਼ਾਮਲ ਨਹੀਂ ਕੀਤਾ ਸੀ। ਮੈਂ ਇਸ ਸੂਚੀ ਵਿੱਚ ਲੀਡਰਾਂ ਵਿਰੁੱਧ ਸਿੱਧੀ ਗਵਾਹੀ ਦੇਣ ਵਾਲੇ ਅਹਿਮ ਗਵਾਹਾਂ ਦੇ ਨਾਮ ਸ਼ਾਮਲ ਕੀਤੇ ਸਨ। ਮੈਂ ਆਪਣੀ ਸੂਚੀ ਮਿੱਟਾ ਨੂੰ ਦੇ ਦਿੱਤੀ, ਪੁਲਿਸ ਨਾਲ ਮਿਲਾਉਣ ਲਈ ਕਿ ਉਹਨਾਂ ਨੇ ਇਹਨਾਂ ਅਹਿਮ ਹਲਫ਼ਨਾਮਿਆਂ ਬਾਰੇ ਕੀ ਕੀਤਾ ਹੈ। ਫ਼ਾਰੂਕੀ ਨੇ ਇਹੋ ਜਿਹੇ ਹਲਫ਼ਨਾਮਿਆਂ ਦੀ ਪ੍ਰਾਪਤੀ ਤੋਂ ਇਨਕਾਰ ਕੀਤਾ ਅਤੇ ਕਿਹਾ ਕਿ ਜੈਨ-ਅਗਰਵਾਲ ਕਮੇਟੀ ਨੇ ਇਹਨਾਂ ਸਾਰਿਆਂ 'ਤੇ ਕੇਸ ਦਰਜ ਕਰਨ ਦੀ ਸ਼ਾਇਦ ਸਿਫ਼ਾਰਸ਼ ਨਹੀਂ ਸੀ ਕੀਤੀ। ਵਾਕਿਆ ਇਸ ਤਰ੍ਹਾਂ ਸੀ ਕਿ ਜੈਨ-ਅਗਰਵਾਲ ਕਮੇਟੀ ਉਦੋਂ ਤਕ ਠੱਪ ਦਿੱਤੀ ਗਈ ਹੋਈ ਸੀ। ਜਦੋਂ ਮਿੱਟਾ ਨੇ ਅਗਰਵਾਲ ਨਾਲ ਸੰਪਰਕ ਕੀਤਾ, ਉਸ ਨੇ ਪੁਸ਼ਟੀ ਕੀਤੀ ਕਿ ਕਮੇਟੀ ਨੇ ਮੇਰੀ ਲਿਸਟ ਵਿੱਚ ਦਰਜ ਅਹਿਮ ਗਵਾਹਾਂ ਦੇ ਹਲਫ਼ਨਾਮਿਆਂ ਦੇ ਅਧਾਰ 'ਤੇ ਕੇਸਾਂ ਨੂੰ ਦਰਜ ਕਰਨ ਦੀ ਸਿਫ਼ਾਰਸ਼ ਕੀਤੀ ਸੀ।

ਇਸ ਤਰ੍ਹਾਂ, ਵੱਡਾ ਸਵਾਲ ਸੀ, ਉਹਨਾਂ ਹਲਫ਼ਨਾਮਿਆਂ ਨਾਲ ਕੀ ਬੀਤੀ ਜਿਹੜੇ ਸੱਜਣ ਕੁਮਾਰ ਵਰਗਿਆ ਨੂੰ ਡੂੰਘੀਆਂ ਮੁਸ਼ਕਲਾਂ ਵਿੱਚ ਪਾ ਸਕਦੇ ਸਨ? ਇਸ ਸਵਾਲ ਦਾ ਜਵਾਬ ਲੱਭਣ ਦੀ ਚੁਣੌਤੀ ਨੇ ਮੈਨੂੰ ਤਾਜ਼ਾ ਤਾਕਤ ਨਾਲ ਭਰ ਦਿੱਤਾ। ਇਸ ਉੱਤੇ ਸਖ਼ਤ ਮਿਹਨਤ ਕਰਦਿਆਂ, ਮਿੱਟਾ ਤੇ ਮੈਂ ਉਹ ਹਲਫ਼ਨਾਮੇ ਦਿੱਲੀ ਪ੍ਰਸ਼ਾਸਨ ਦੇ ਗ੍ਰਹਿ ਵਿਭਾਗ ਤੋਂ ਜਾ ਫੜੇ।

ਸਮਝਣ ਲਈ ਸਾਨੂੰ ਥੋੜਾ ਪਿਛੋਕੜ ਵਿੱਚ ਜਾਣ ਦੀ ਲੋੜ ਹੈ ਕਿ ਕਿਵੇਂ ਉਹ ਹਲਫ਼ਨਾਮੇ ਉੱਥੇ ਧੂੜ ਫੱਕ ਰਹੇ ਸਨ, ਬਜਾਏ ਇਸ ਦੇ ਕਿ ਉਹਨਾਂ ਨੂੰ ਪੜਤਾਲ ਵਾਲੇ ਕੇਸਾਂ ਵਿੱਚ ਬਦਲ ਦਿੱਤਾ ਜਾਂਦਾ। ਵੀ. ਪੀ. ਸਿੰਘ ਦੇ ਸਮੇਂ, ਸਰਕਾਰ ਨੇ ਨੀਤੀ ਨਿਰਣਾ ਲਿਆ ਸੀ ਕਿ ਸਿਆਸੀ ਲੀਡਰਾਂ ਨਾਲ ਸਬੰਧਤ ਕੇਸਾਂ ਨੂੰ ਸੀ. ਬੀ. ਆਈ. ਸੰਭਾਲੇਗੀ, ਦੇਸ਼ ਦੀ ਇੱਕ ਸਿਰਮੌਰ ਜਾਂਚ ਏਜੈਂਸੀ, ਜਦੋਂ ਕਿ ਬਾਕੀਆਂ ਨੂੰ ਦਿੱਲੀ ਪੁਲਿਸ ਦੇ ਵਿਸ਼ੇਸ਼ ਤੌਰ 'ਤੇ ਸਥਾਪਤ ਕੀਤੇ ਗਏ ਦੰਗਾ-ਸੈੱਲ ਨੂੰ ਸੌਂਪਿਆ ਜਾਏਗਾ। ਪਰ ਸੱਜਣ ਕੁਮਾਰ ਵਿਰੁੱਧ ਅਨਵਰ ਕੌਰ ਦੇ ਕੇਸ ਨਾਲ ਆਪਣੀਆਂ ਉਂਗਲਾਂ ਸਾੜਨ ਪਿੱਛੋਂ - 1990 ਵਿੱਚ ਉਸ ਦੀ ਗ੍ਰਿਫ਼ਤਾਰੀ ਤੇ ਹੋਈ ਵੱਡੀ ਵਿਫਲਤਾ ਯਾਦ ਕਰੋ—ਸੀ. ਬੀ. ਆਈ. ਹੁਣ ਹੋਰ ਕੇਸਾਂ ਨੂੰ ਲੈਣ ਤੋਂ ਝਿਜਕਦੀ ਸੀ। ਇਸ ਲਈ, ਜਦੋਂ ਮਾਰਕੰਡੇ ਸਿੰਘ ਨੇ 1991 ਵਿੱਚ ਸਿਆਸੀ ਲੀਡਰਾਂ ਵਿਰੁੱਧ ਇੱਕੀ ਹੋਰ ਹਲਫ਼ਨਾਮੇ ਸੀ. ਬੀ. ਆਈ. ਨੂੰ ਭੇਜੇ, ਤਾਂ ਉਹ ਉਹਨਾਂ 'ਤੇ ਇੱਕ ਸਾਲ ਚੁੱਪ ਬੈਠੀ ਰਹੀ। ਉਹਨਾਂ ਇੱਕੀ ਹਲਫ਼ਨਾਮਿਆਂ ਵਿੱਚ ਕੁਝ ਉਹ ਗਵਾਹ ਸ਼ਾਮਲ ਸਨ ਜਿਹਨਾਂ ਨੂੰ ਸਿਆਸੀ ਲੀਡਰਾਂ ਵਿਰੁੱਧ ਮਜ਼ਬੂਤ ਸਬੂਤਾਂ ਕਰਕੇ ਮੈਂ ਇੱਕ ਚੁਣਵੀਂ ਸੂਚੀ ਬਣਾਈ ਸੀ। ਮਾਰਕੰਡੇ ਸਿੰਘ ਦੇ ਲੈਫਟੀਨੈਂਟ ਗਵਰਨਰ ਦੇ ਅਹੁਦੇ ਤੋਂ ਜਾਣ ਪਿੱਛੋਂ, ਸੀ. ਬੀ. ਆਈ. ਨੇ ਹਲਫ਼ਨਾਮੇ ਨਵੰਬਰ 1992 ਵਿੱਚ ਦਿੱਲੀ ਪ੍ਰਸ਼ਾਸਨ ਨੂੰ ਵਾਪਸ ਭੇਜ ਦਿੱਤੇ ਸਨ। ਸੀ. ਬੀ. ਆਈ. ਆਪਣੀ ਜ਼ਿੰਮੇਵਾਰੀ ਤੋਂ ਇਸ ਬਹਾਨੇ ਨਾਲ ਪਿੱਛੇ ਹਟ ਗਈ ਕਿ ਦਿੱਲੀ ਪੁਲਿਸ ਕੋਲ ਪਹਿਲਾਂ ਹੀ ਦੰਗਾ ਸਬੰਧਤ ਕੇਸਾਂ ਦਾ ਨਿਪਟਾਰਾ ਕਰਨ ਲਈ ਵਿਸ਼ੇਸ਼ ਸੈੱਲ ਹੈ। ਦੂਜੇ ਪਾਸੇ, ਦਿੱਲੀ ਪ੍ਰਸ਼ਾਸਨ ਦੇ ਗ੍ਰਹਿ ਵਿਭਾਗ ਨੇ ਨਾ ਤਾਂ ਹਲਫ਼ਨਾਮੇ ਸੀ. ਬੀ. ਆਈ. ਨੂੰ ਵਾਪਸ ਭੇਜੇ ਨਾ ਹੀ ਉਹਨਾਂ ਨੂੰ ਦਿੱਲੀ ਪੁਲਿਸ ਦੇ ਦੰਗਾ ਸੈੱਲ ਨੂੰ ਸੌਂਪਿਆ। ਇਸ ਤਰ੍ਹਾਂ, ਸਿਆਸੀ ਲੀਡਰਾਂ ਵਿਰੁੱਧ ਦਰਜ ਹਲਫ਼ਨਾਮੇ ਉੱਥੇ ਪਏ ਧੂੜ ਫੱਕਦੇ ਰਹੇ।

ਜੈਨ-ਅਗਰਵਾਲ ਕਮੇਟੀ ਵੱਲੋਂ ਭਗਤ ਵਿਰੁੱਧ ਸਿਫ਼ਾਰਸ਼ ਕੀਤੇ ਗਏ ਪਹਿਲੇ ਕੇਸ ਨੇ ਹੀ ਇਹ ਸਾਫ਼ ਜ਼ਾਹਰ ਕਰ ਦਿੱਤਾ ਸੀ। ਇਹ ਕੇਸ ਹਰਮਿੰਦਰ ਕੌਰ, ਦਿੱਲੀ ਪੁਲਿਸ ਦੇ ਇੱਕ ਹੈੱਡ ਕਾਨਸਟੇਬਲ ਦੀ ਵਿਧਵਾ ਵੱਲੋਂ ਦਰਜ ਕਰਾਏ ਇੱਕ ਤਿੱਖੇ ਹਲਫ਼ਨਾਮੇ ਦੇ ਅਧਾਰ 'ਤੇ ਦਰਜ ਕਰਨ ਦੀ ਸਿਫ਼ਾਰਸ਼ ਕੀਤੀ ਗਈ ਸੀ। ਕਤਲਾਮ ਵਿੱਚ ਉਸ ਦਾ ਕੇਵਲ ਪਤੀ ਹੀ ਨਹੀਂ ਸੀ ਕਤਲ ਹੋਇਆ, ਉਸ ਦਾ ਪੁੱਤਰ ਤੇ ਜਵਾਈ ਵੀ ਇਸ ਦੀ ਬਲੀ ਚਾੜ੍ਹ ਦਿੱਤੇ ਗਏ ਸਨ। ਮਾਰਕੰਡੇ ਸਿੰਘ ਨੇ ਕਮੇਟੀ ਦੀਆਂ ਸਿਫ਼ਾਰਸ਼ਾਂ ਪ੍ਰਵਾਨ ਕਰ ਲਈਆਂ ਸਨ ਅਤੇ ਹਰਮਿੰਦਰ ਕੌਰ ਦੇ ਹਲਫ਼ਨਾਮੇ ਨੂੰ ਸਤੰਬਰ 1991 ਵਿੱਚ ਸੀ. ਬੀ. ਆਈ. ਨੂੰ ਭੇਜ ਦਿੱਤਾ ਸੀ। ਪਰ ਸੀ. ਬੀ. ਆਈ. ਮਾਰਕੰਡੇ ਸਿੰਘ ਵੱਲੋਂ ਭੇਜੇ ਹਵਾਲੇ ਤੇ

ਚੁੱਪ ਬੈਠੀ ਰਹੀ। ਜਦੋਂ ਮਿੱਟਾ ਨੇ ਇਸ ਨੂੰ *ਦੀ ਟਾਈਮਜ਼ ਆਫ਼ ਇੰਡੀਆ* ਵਿੱਚ ਲਿਆਂਦਾ ਤਾਂ ਇਸ ਹਵਾਲੇ 'ਤੇ ਕਿੰਤੂ ਕਰਦਿਆਂ ਭਗਤ ਨੇ ਲੈਫਟੀਨੈਂਟ ਗਵਰਨਰ ਨੂੰ ਲਿਖਿਆ ਕਿ ਉਹ ਤਾਂ ਪਹਿਲਾਂ ਹੀ ਮਿਸ਼ਰਾ ਕਮਿਸ਼ਨ ਵੱਲੋਂ ਦੋਸ਼-ਮੁਕਤ ਕੀਤਾ ਜਾ ਚੁੱਕਿਆ ਹੋਇਆ ਸੀ। ਮਾਰਕੰਡੇ ਸਿੰਘ ਨੇ ਭਗਤ ਦੇ ਇਤਰਾਜ਼ 'ਤੇ ਜੈਨ-ਅਗਰਵਾਲ ਕਮੇਟੀ ਦੀ ਰਾਇ ਪੁੱਛੀ। 27 ਨਵੰਬਰ 1991 ਨੂੰ ਸਤਬੀਰ ਸੈਲਾਸ, ਦਿੱਲੀ ਪ੍ਰਸ਼ਾਸਨ ਦੇ ਗ੍ਰਹਿ ਵਿਭਾਗ ਦੇ ਜਾਇੰਟ ਸਕੱਤਰ ਨੇ ਕਮੇਟੀ ਦੇ ਸਕੱਤਰ ਨੂੰ ਇੱਕ ਚਿੱਠੀ ਲਿਖੀ ਜੋ ਇਸ ਤਰ੍ਹਾਂ ਹੈ :

'ਲੈਫਟੀਨੈਂਨਟ ਗਵਰਨਰ ਦੀ ਟਿਪਣੀ : ਸ਼੍ਰੀ ਭਗਤ ਨੇ ਪ੍ਰੈੱਸ ਵਿੱਚ ਇੱਕ ਖ਼ਬਰ ਵੇਖ ਕੇ ਮੇਰੇ ਨਾਲ ਗੱਲ ਕੀਤੀ। ਇਹ ਖ਼ਬਰ ਜੈਨ-ਅਗਰਵਾਲ ਕਮੇਟੀ ਦੀਆਂ ਸਿਫ਼ਾਰਸ਼ਾਂ ਬਾਰੇ ਇੱਕ ਹਲਫ਼ਨਾਮੇ ਸਬੰਧੀ ਹੈ ਜਿਸ ਵਿੱਚ ਉਸ ਦਾ ਨਾਮ ਆਉਂਦਾ ਹੈ। ਉਸ ਦਾ ਵਿਚਾਰ ਸੀ ਕਿ ਕਮੇਟੀ ਨੂੰ ਸਿਫ਼ਾਰਸ਼ ਕਰਨ ਵੇਲੇ ਰੰਗਾਨਾਥ ਮਿਸ਼ਰਾ ਕਮਿਸ਼ਨ ਦੀਆਂ ਟਿੱਪਣੀਆਂ ਵੀ ਧਿਆਨ 'ਚ ਰੱਖਣੀਆਂ ਚਾਹੀਦੀਆਂ ਹਨ।'

ਭਗਤ ਤਾਂ ਕਾਂਗਰਸ ਲੀਡਰਾਂ ਨੂੰ ਅਤੇ ਉਸ ਨੂੰ ਖ਼ਾਸ ਤੌਰ 'ਤੇ, ਮਿਸ਼ਰਾ ਵੱਲੋਂ ਦਿੱਤੀ ਕਲੀਨ ਚਿੱਟ ਦਾ ਫ਼ਾਇਦਾ ਲੈਣ ਦੀ ਕੋਸ਼ਿਸ਼ ਕਰ ਰਿਹਾ ਸੀ। ਮਿਸ਼ਰਾ ਕਮਿਸ਼ਨ ਨੇ ਭਗਤ ਨੂੰ ਇਹ ਕਹਿੰਦਿਆਂ ਮੁਕਤ ਕੀਤਾ ਸੀ ਕਿ 'ਭਰੋਸੇ ਲਾਇਕ ਸਮੱਗਰੀ ਦੀ ਅਣਹੋਂਦ ਵਿੱਚ, ਕਮਿਸ਼ਨ ਇਲਜ਼ਾਮ ਨੂੰ ਮੰਨਣ ਦੀ ਸਥਿੱਤੀ ਵਿੱਚ ਨਹੀਂ ਕਿ ਭਗਤ ਨੇ ਦੰਗਈਆਂ ਨੂੰ ਉਕਸਾਇਆ ਸੀ।' ਪਰ ਫਿਰ ਉਸੀ ਰਿਪੋਰਟ ਕਰਕੇ ਵਿਅਕਤੀਗੱਤ ਅਪਰਾਧਾਂ ਦੀ ਪੜਤਾਲ ਕਰਨ ਲਈ ਜੈਨ-ਅਗਰਵਾਲ ਕਮੇਟੀ ਨੂੰ ਨਿਯੁਕਤ ਕੀਤਾ ਗਿਆ ਸੀ। ਇਸ ਤਰ੍ਹਾਂ, ਕਮੇਟੀ ਨੇ ਪ੍ਰਸ਼ਾਸਨ ਨੂੰ ਕਹਿ ਦਿੱਤਾ ਕਿ ਮਿਸ਼ਰਾ ਕਮਿਸ਼ਨ ਦੀਆਂ ਭਗਤ 'ਤੇ ਟਿੱਪਣੀਆਂ ਕੋਈ ਰੁਕਾਵਟ ਨਹੀਂ ਸਨ, ਵਿਸ਼ੇਸ਼ ਤੌਰ 'ਤੇ ਜਦੋਂ ਹਰਮਿੰਦਰ ਕੌਰ ਦਾ ਹਲਫ਼ਨਾਮਾ ਸੁਪਰੀਮ ਕੋਰਟ ਦੇ ਜੱਜ ਨੇ ਵੇਖਿਆ ਹੀ ਨਹੀਂ ਸੀ। ਉਸ ਨੇ ਆਪਣਾ ਹਲਫ਼ਨਾਮਾ 1987 ਵਿੱਚ ਦਰਜ ਕੀਤਾ ਸੀ, ਮਿਸ਼ਰਾ ਕਮਿਸ਼ਨ ਵੱਲੋਂ ਰਿਪੋਰਟ ਪੇਸ਼ ਕਰਨ ਤੋਂ ਕਾਫ਼ੀ ਦੇਰ ਪਿੱਛੋਂ। ਅਸਲ ਵਿੱਚ, ਹਰਮਿੰਦਰ ਕੌਰ ਦਾ ਹਲਫ਼ਨਾਮਾ ਜੈਨ-ਬੈਨਰਜੀ ਕਮੇਟੀ, ਜੈਨ-ਅਗਰਵਾਲ ਕਮੇਟੀ ਦੇ ਪੂਰਵ-ਅਧਿਕਾਰੀ ਦੇ ਤਾਜ਼ੇ ਨੋਟਿਸ ਦੇ ਜਵਾਬ ਵਿੱਚ ਦਰਜ ਕੀਤਾ ਗਿਆ ਸੀ। ਇਸ ਤਰ੍ਹਾਂ ਕਿਉਂ ਕਰਨਾ ਪਿਆ? ਕਿਉਂਕਿ ਰਾਜੀਵ ਗਾਂਧੀ ਸਰਕਾਰ ਨੇ ਮਿਸ਼ਰਾ ਕਮਿਸ਼ਨ ਵੱਲੋਂ ਦਿੱਤੇ ਗਏ ਹਲਫ਼ਨਾਮਿਆਂ ਨੂੰ ਕਮੇਟੀ ਨੂੰ ਦੇਣ ਤੋਂ ਇਨਕਾਰ ਕਰ ਦਿੱਤਾ ਸੀ। ਸਪਸ਼ਟ ਤੌਰ ਤੇ, ਇਸ ਤਰ੍ਹਾਂ ਕਰਨ ਦਾ ਰਾਜੀਵ ਗਾਂਧੀ ਸਰਕਾਰ ਦਾ ਮੰਤਵ ਇਹ ਸੀ ਕਿ ਪੈਰਵੀ ਕਮੇਟੀ ਵਾਸਤੇ ਉਸ ਲੇਟ ਸਟੇਜ 'ਤੇ ਪੀੜਤਾਂ ਕੋਲੋਂ ਕਤਲੇ-ਆਮ ਵਿੱਚ ਸਿਆਸੀ ਮਿਲੀਭੁਗਤ ਸਬੰਧੀ ਤਾਜ਼ਾ ਸਮੱਗਰੀ ਇਕੱਠੀ ਕਰਨੀ ਮੁਸ਼ਕਲ ਹੋ ਜਾਵੇਗੀ। ਇਹਨਾਂ ਮੁਸ਼ਕਲਾਂ ਦੇ ਬਾਵਜੂਦ, ਹਰਮਿੰਦਰ ਕੌਰ ਦਾ ਹਲਫ਼ਨਾਮਾ 1987 ਵਿੱਚ ਆਇਆ। (ਭਾਵੇਂ ਇਹ ਦੂਸਰਾ ਮਾਮਲਾ ਹੈ ਕਿ 1990 ਵਿੱਚ ਸਾਡੇ ਕਹਿਣ ਤੇ ਵੀ ਪੀ ਸਿੰਘ ਸਰਕਾਰ ਵਲੋਂ ਕਮੇਟੀ ਨੂੰ, ਮਿਸ਼ਰਾ ਕਮਿਸ਼ਨ ਦੇ ਸਾਰੇ ਰਿਕਾਡ ਵੇਖਣ ਦੀ ਆਗਿਆ ਮਿਲ ਗਈ ਸੀ।)

ਹਰਮਿੰਦਰ ਕੌਰ ਦੇ ਹਲਫ਼ਨਾਮੇ ਖ਼ਿਲਾਫ਼ ਭਗਤ ਦਾ ਇਤਰਾਜ਼ ਰੱਦ ਹੋਣ ਪਿੱਛੋਂ,

ਸੀ. ਬੀ. ਆਈ. ਨੂੰ ਲੰਬੇ ਚਿਰ ਤੋਂ ਲਟਕਿਆ ਆ ਰਹਿਆ ਕੇਸ ਦਰਜ ਕਰ ਲੈਣਾ ਚਾਹੀਦਾ ਸੀ। ਪਰ ਸੀ. ਬੀ. ਆਈ. ਹਰਮਿੰਦਰ ਦੇ ਹਲਫ਼ਨਾਮੇ 'ਤੇ ਚੁੱਪ ਬੈਠੀ ਰਹੀ। ਫਿਰ ਨਵੰਬਰ 1992 ਵਿੱਚ ਇੱਕੀ ਹੋਰ ਸਿਆਸੀ ਤੌਰ 'ਤੇ ਸੰਵੇਦਨਸ਼ੀਲ ਹਲਫ਼ਨਾਮਿਆਂ ਸਮੇਤ ਇਸ ਨੂੰ ਦਿੱਲੀ ਪ੍ਰਸ਼ਾਸਨ ਵੱਲ ਵਾਪਸ ਭੇਜ ਦਿੱਤਾ। ਪਹਿਲੇ ਵਾਲਾ ਹੀ ਬਹਾਨਾ ਲਾਇਆ ਕਿ ਦੰਗਾ ਕੇਸਾਂ ਨਾਲ ਨਿਪਟਣ ਲਈ ਦਿੱਲੀ ਪੁਲਿਸ ਦਾ ਆਪਣਾ ਵਿਸ਼ੇਸ਼ ਸੈੱਲ ਹੈ। ਭਾਵੇਂ ਸਿਆਸੀ ਕੇਸ ਪਿੱਛੋਂ ਦਿੱਲੀ ਪੁਲਿਸ ਦੇ ਦੰਗਾ ਸੈੱਲ ਨੂੰ ਸੌਂਪ ਦਿੱਤੇ ਗਏ ਸਨ, ਪਰ ਉਹਨਾਂ ਨੇ ਸੀ. ਬੀ. ਆਈ. ਵੱਲੋਂ ਵਾਪਸ ਕੀਤੇ ਇੱਕੀਆਂ 'ਚੋਂ ਕਿਸੇ 'ਤੇ ਕੋਈ ਕਾਰਵਾਈ ਨਾ ਕੀਤੀ। ਇਸ ਦੀ ਬਜਾਏ ਉਹਨਾਂ ਨੇ ਅੱਠ ਹੋਰ ਚੁਣ ਲਏ, ਜਿਸ ਤਰ੍ਹਾਂ ਪਹਿਲਾਂ ਦੱਸਿਆ ਹੈ, ਜਿਹਨਾਂ ਵਿੱਚ ਸਿਆਸੀ ਲੀਡਰਾਂ ਖ਼ਿਲਾਫ਼ ਕੋਈ ਸਿੱਧਾ ਸਬੂਤ ਨਹੀਂ ਸੀ।

ਸਤੰਬਰ 1993 ਵਿੱਚ, ਮਿੱਟਾ ਨੇ ਨਰਸਿਮ੍ਹਾ ਰਾਓ ਹਕੂਮਤ ਦੀਆਂ ਇਨ੍ਹਾਂ ਸਾਰੀਆਂ ਚਾਲਾਂ ਨੂੰ ਨੰਗਾ ਕਰ ਦਿੱਤਾ। ਉਸ ਨੇ *ਇੰਡੀਆ ਟੂਡੇਅ* ਵਿੱਚ '84 ਦੇ ਦੰਗੇ : ਸਿਆਸਤਦਾਨਾਂ ਨੂੰ ਬਚਾਉਣਾ' ਸਿਰਲੇਖ ਹੇਠ ਇੱਕ ਤਿੰਨ ਵਰਕੀ ਕਹਾਣੀ ਛਾਪ ਦਿੱਤੀ। ਮੈਗਜ਼ੀਨ ਨੇ ਕਹਾਣੀ ਨੂੰ ਆਪਣੇ ਸਰਵਰਕ 'ਤੇ ਛਾਪ ਕੇ ਚੰਗਾ ਉਭਾਰਿਆ। ਉਸ ਵੇਲੇ - ਨਵੰਬਰ 1993 ਵਿੱਚ - ਪਹਿਲੀ ਦਿੱਲੀ ਅਸੈਂਬਲੀ ਦੀ ਚੋਣ ਹੋ ਰਹੀ ਸੀ। ਇਹ ਭਾਰਤੀ ਜਨਤਾ ਪਾਰਟੀ ਲਈ ਚੰਗਾ ਸ਼ਗਨ ਸਾਬਤ ਹੋਇਆ ਕਿਉਂਕਿ ਉਸ ਚੋਣ ਵਿੱਚ ਭਗਤ ਕਾਂਗਰਸ ਦਾ ਮੁੱਖ ਮੰਤਰੀ ਪਦ ਦੇ ਹੱਕ ਵਾਲਾ ਉਮੀਦਵਾਰ ਸੀ। ਇਸ ਤੋਂ ਇਲਾਵਾ, ਕਤਲਾਮ ਮੁੱਦਾ ਸਿਆਸੀ ਰੰਗਤ ਫੜ ਚੁੱਕਿਆ ਸੀ। ਬਹੁਤੇ ਅਸੈਂਬਲੀ ਹਲਕਿਆਂ ਵਿੱਚ ਸਿੱਖ ਵੋਟਰਾਂ ਦਾ ਵੱਡਾ ਹਿੱਸਾ ਸੀ। ਪੰਜਾਬ ਦੇ ਕਾਂਗਰਸੀ ਐਮ. ਪੀ. ਜਗਮੀਤ ਸਿੰਘ ਬਰਾੜ ਨੇ ਇਕ ਅਨੋਖੀ ਗੱਲ ਕੀਤੀ। ਉਸਨੇ ਪਾਰਲੀਮੈਂਟ ਵਿੱਚ ਆਪਣੀ ਹੀ ਸਰਕਾਰ ਵਿਰੁੱਧ ਬਿਆਨ ਦਾਗਦਿਆਂ ਇੱਕ ਸਨਸਨੀ ਪੈਦਾ ਕਰ ਦਿੱਤੀ। ਉਸਨੇ ਆਪਣੇ ਭਾਸ਼ਨ ਵਿੱਚ 1984 ਦੇ ਕਤਲੇ-ਆਮ ਵਿੱਚ ਸ਼ਾਮਲ ਕਾਂਗਰਸ ਲੀਡਰਾਂ ਨੂੰ ਛੱਡਣ ਦੀ ਨਿੰਦਾ ਕੀਤੀ। ਇਹਨਾਂ ਸਭ ਤੱਥਾਂ ਦਾ ਰਲਿਆ ਮਿਲਿਆ ਅਸਰ ਇਹ ਹੋਇਆ ਕਿ ਰਾਓ ਸਰਕਾਰ ਨੇ ਕੋਈ ਸੱਤਰ ਪੁਲਿਸ ਅਧਿਕਾਰੀਆਂ ਵਿਰੁੱਧ ਵਿਭਾਗੀ ਕਾਰਵਾਈ ਕਰਨ ਦਾ ਐਲਾਨ ਕਰ ਦਿੱਤਾ। ਇਹਨਾਂ ਦਾਗੀ ਪੁਲਿਸ ਅਫ਼ਸਰਾਂ ਦੀ ਜਾਂਚ ਕਰਨ ਲਈ ਸੇਵਾ ਮੁਕਤ ਅਫ਼ਸਰ ਕੁਸਮ ਲਤਾ ਮਿੱਤਲ ਦੀ ਨਿਯੁਕਤੀ ਕਰ ਦਿੱਤੀ ਗਈ। ਦਿੱਲੀ ਚੋਣ ਤੋਂ ਪਹਿਲਾਂ ਕਾਂਗਰਸ ਦੀ ਇੱਜ਼ਤ ਬਹਾਲ ਕਰਨ ਦੀ ਇਹ ਇੱਕ ਸਪਸ਼ਟ ਕੋਸ਼ਿਸ਼ ਸੀ। ਭਾਰਤੀ ਜਨਤਾ ਪਾਰਟੀ ਦਾ ਮੁੱਖ ਮੰਤਰੀ ਦਾ ਉਮੀਦਵਾਰ ਮਦਨ ਲਾਲ ਖੁਰਾਣਾ ਸੀ। ਉਸ ਨੇ ਜਵਾਬ ਵਿੱਚ ਦਲੀਲ ਦੇਂਦੇ ਹੋਏ ਕਿਹਾ ਕਿ ਕਤਲੇ-ਆਮ ਦੇ ਅਸਲ ਮੁੱਦੇ 'ਤੇ ਇਹ ਇੱਕ ਪਰਦਾਪੋਸ਼ੀ ਸੀ। ਉਸ ਨੇ ਸਿੱਖਾਂ ਨਾਲ ਵਾਅਦਾ ਦਿੱਤਾ ਕਿ ਜਦੋਂ ਉਹ ਪਾਵਰ ਵਿੱਚ ਆ ਗਿਆ, ਉਹ ਦੰਗਾ ਪੀੜਤਾਂ ਨੂੰ ਨਿਆਂ ਲੈਕੇ ਦੇਵੇਗਾ। ਇਸ ਤਰ੍ਹਾਂ ਕਾਂਗਰਸ ਰੱਖਿਆਤਮਕ ਪੁਜ਼ੀਸ਼ਨ ਵਿੱਚ ਚਲੀ ਗਈ।

ਤਕਰੀਬਨ ਉਸੇ ਸਮੇਂ *ਦੀ ਟਾਈਮਜ਼ ਆਫ਼ ਇੰਡੀਆ* ਵੱਲੋਂ ਇੱਕ ਸਰਵੇਖਣ

ਕਰਵਾਇਆ ਗਿਆ। 70 ਪ੍ਰਤੀਸ਼ਤ ਪਾਠਕਾਂ ਨੇ ਕਿਹਾ ਕਿ ਦਿੱਲੀ ਦੇ ਨਵੇਂ ਮੁੱਖ ਮੰਤਰੀ ਸਾਹਮਣੇ 1984 ਕਤਲੇ-ਆਮ ਦੇ ਦੋਸ਼ੀਆਂ ਨੂੰ ਸਜ਼ਾ ਦਿਵਾਉਣਾ ਪੰਜ ਮੁੱਖ ਮੁੱਦਿਆਂ ਵਿੱਚ ਇੱਕ ਅਹਿਮ ਮੁੱਦਾ ਹੈ। ਸਾਨੂੰ ਬੜਾ ਹੌਂਸਲਾ ਮਿਲਿਆ ਕਿ ਅਸੀਂ ਆਪਣੀਆਂ ਕੋਸ਼ਿਸ਼ਾਂ ਵਿੱਚ ਸਫਲ ਹੋਏ ਸੀ ਕਿ ਦਸ ਸਾਲ ਪੁਰਾਣਾ ਮੁੱਦਾ ਹਾਲੀ ਵੀ ਰਾਡਾਰ ਤੋਂ ਗ਼ਾਇਬ ਨਹੀਂ ਹੋਇਆ। ਸਰਵੇਖਣ ਨੇ ਖੁਰਾਣਾ ਦੇ ਹੱਥ ਵੀ ਮਜ਼ਬੂਤ ਕਰ ਦਿੱਤੇ। 1993 ਵਿੱਚ ਲਾਗੂ ਹੋਏ ਨਵੇਂ ਸੰਵਿਧਾਨਕ ਪ੍ਰਬੰਧ ਵਿੱਚ ਉਹ ਦਿੱਲੀ ਦਾ ਪਹਿਲਾ ਮੁੱਖ ਮੰਤਰੀ ਬਣਿਆ, ਪਰ ਉਹ ਛੇਤੀ ਹੀ ਇੱਕ ਸੰਵਿਧਾਨਕ ਸਮੱਸਿਆ ਵਿੱਚ ਉਲਝ ਗਿਆ। ਕਿਉਂਕਿ ਦਿੱਲੀ ਹਾਲੀ ਵੀ ਇੱਕ ਕੇਂਦਰੀ ਪ੍ਰਸ਼ਾਸਤ ਖੇਤਰ ਚਲਿਆ ਆ ਰਿਹਾ ਸੀ, ਇਸ ਲਈ ਅਮਨ-ਕਾਨੂੰਨ ਵਰਗਾ ਅਹਿਮ ਵਿਸ਼ਾ ਮੁੱਖ ਮੰਤਰੀ ਦੇ ਖੇਤਰਅਧਿਕਾਰ ਵਿੱਚ ਨਹੀਂ ਆਉਂਦਾ ਸੀ। ਦਿੱਲੀ ਪੁਲਿਸ ਦਾ ਚਾਰਜ ਲੈਫ਼ਟੀਨੈਂਟ ਗਵਰਨਰ ਕੋਲ ਹੀ ਸੀ, ਜਿਹੜਾ ਕੇਂਦਰ ਦਾ ਮਨੋਨੀਤ ਸੀ। ਇਸ ਦਾ ਮਤਲਬ ਸੀ ਕਿ ਖੁਰਾਣਾ ਕੋਲ ਕਤਲੇ-ਆਮ ਪੀੜਤਾਂ ਨੂੰ ਨਿਆਂ ਦਿਵਾਉਣ ਦੇ ਸੀਮਤ ਹੱਕ ਸਨ।

ਲੈਫ਼ਟੀਨੈਂਟ ਜਨਰਲ ਜੇ. ਐੱਸ. ਅਰੋੜਾ ਤੇ ਜਸਟਿਸ ਆਰ. ਐੱਸ. ਨਰੂਲਾ ਦੇ ਨਾਲ ਮੈਂ ਖੁਰਾਣਾ ਨੂੰ ਪਹਿਲੀ ਵਾਰੀ ਦਸੰਬਰ 1993 ਵਿੱਚ ਮਿਲਿਆ। ਉਹ ਆਪਣੇ ਚੋਣ ਵਾਅਦੇ ਨੂੰ ਪੂਰਾ ਕਰਨ ਲਈ ਸੁਹਿਰਦ ਸੀ। ਅਸੀਂ ਸੁਝਾਅ ਦਿੱਤਾ ਕਿ ਦੰਗਾ ਪੀੜਤਾਂ ਨੂੰ ਨਿਆਂ ਦਿਵਾਉਣ ਵਾਸਤੇ ਕਾਰਵਾਈ ਬਿੰਦੂ ਪਛਾਣਨ ਲਈ ਇੱਕ ਕਮੇਟੀ ਬਣਾ ਦਿੱਤੀ ਜਾਏ। ਵਿਚਾਰ ਇਹ ਸੀ ਕਿ ਉਸ ਸਮੱਗਰੀ ਨੂੰ ਰਿਕਾਰਡ ਵਿਚ ਲਿਆਂਦਾ ਜਾਏ ਜੋ ਹਰ ਉਸ ਕਾਰਵਾਈ ਦਾ ਅਧਾਰ ਬਣ ਜਾਏ ਜਿਹੜੀ ਵੀ ਉਹ ਕਰ ਸਕਦੇ ਹਨ। 17 ਨਵੰਬਰ ਨੂੰ ਖੁਰਾਣਾ ਨੇ ਇੱਕ ਦਮ ਇੱਕ ਕਮੇਟੀ ਸਥਾਪਤ ਕਰ ਦਿੱਤੀ। ਜਸਟਿਸ ਨਰੂਲਾ ਨੂੰ ਇਸ ਦਾ ਚੇਅਰਮੈਨ ਅਤੇ ਮੈਨੂੰ ਮੈਂਬਰ ਸਕੱਤਰ ਬਣਾ ਦਿੱਤਾ ਗਿਆ। ਸਿਸਟਮ ਨੇ ਮੋੜਵਾਂ ਵਾਰ ਕਰ ਦਿੱਤਾ। ਲੈਫ਼ਟੀਨੈਂਟ ਗਵਰਨਰ ਪੀ. ਕੇ. ਦਵੇ ਨੇ ਇਹ ਦਾਅਵਾ ਕਰਦਿਆਂ ਕਿ ਖੁਰਾਣਾ ਕੋਲ ਅਮਨ ਤੇ ਕਾਨੂੰਨ ਨਾਲ ਸਬੰਧਤ ਕਿਸੇ ਕਮੇਟੀ ਦੀ ਨਿਯੁਕਤੀ ਕਰਨ ਦੀ ਕੋਈ ਸ਼ਕਤੀ ਨਹੀਂ, ਇੱਕ ਪ੍ਰੈੱਸ ਸਟੇਟਮੈਂਟ ਜਾਰੀ ਕਰ ਦਿੱਤੀ। ਜਦੋਂ ਖੁਰਾਣਾ ਨੇ ਸਾਨੂੰ ਇਸ 'ਤੇ ਵਿਚਾਰ ਕਰਨ ਲਈ ਬੁਲਾਇਆ, ਤਾਂ ਮੈਂ ਸੁਝਾਅ ਦਿੱਤਾ ਕਿ ਅਸੀਂ ਦਵੇ ਦੇ ਇਤਰਾਜ਼ ਤੋਂ ਇਹ ਕਹਿ ਕੇ ਨਿਕਲ ਸਕਦੇ ਹਾਂ ਕਿ ਸਾਡੀ ਇਹ ਕਮੇਟੀ ਚੀਫ਼ ਮਨਿਸਟਰ ਦੀ ਨਿਰੋਲ ਇੱਕ ਐਡਵਾਈਜ਼ਰੀ ਕਮੇਟੀ ਹੈ। ਖੁਰਾਣਾ ਇਸ ਗੱਲ 'ਤੇ ਚਿੰਤਤ ਸੀ ਕਿ ਕਮੇਟੀ ਨੂੰ ਇਸ ਦਾ ਕੰਮ ਕਰਨ ਲਈ ਉਹ ਕੋਈ ਇਵਜ਼ਾਨਾ ਨਹੀਂ ਦੇ ਸਕਣਗੇ। ਮੈਂ ਉਨ੍ਹਾਂ ਨੂੰ ਵਿਸ਼ਵਾਸ ਦਿਵਾਇਆ ਕਿ ਸਾਡੇ 'ਚੋਂ ਕੋਈ ਵੀ ਇਸ ਕੰਮ ਦਾ ਕੋਈ ਮੁਆਵਜ਼ਾ ਨਹੀਂ ਭਾਲਦਾ।

ਅਗਲਾ ਮੁੱਦਾ ਇਹ ਸੀ ਕਿ ਲੈਫ਼ਟੀਨੈਂਟ ਗਵਰਨਰ ਦੀ ਮੰਨਜ਼ੂਰੀ ਬਿਨਾਂ, ਖੁਰਾਣਾ ਉਹ ਸਾਨੂੰ ਕੋਈ ਮੁੱਢਲਾ ਢਾਂਚਾ ਤੇ ਦਫ਼ਤਰੀ ਅਮਲਾ ਨਹੀਂ ਸੀ ਦੇ ਸਕਦਾ। ਮੈਂ ਸਵੈ-ਇੱਛਤ ਪੇਸ਼ਕਸ਼ ਕੀਤੀ ਕਿ ਕਮੇਟੀ ਲਈ ਮੇਰਾ ਆਫ਼ਿਸ ਤੇ ਮੇਰਾ ਸਟਾਫ਼ ਸਾਰਾ ਦਫ਼ਤਰੀ ਕੰਮ ਕਰੇਗਾ। ਜਸਟਿਸ ਨਰੂਲਾ ਨੇ ਆਪਣਾ ਘਰ ਕਮੇਟੀ ਮੀਟਿੰਗਾਂ ਲਈ ਪੇਸ਼ ਕਰ

ਦਿੱਤਾ। ਇਸ ਤਰ੍ਹਾਂ ਕੇਂਦਰ ਦੇ ਇਤਰਾਜ਼ਾਂ ਦੇ ਬਾਵਜੂਦ ਕਮੇਟੀ ਚੱਲ ਪਈ। ਇਸ ਨੇ ਆਪਣੀ ਪਹਿਲੀ ਰਿਪੋਰਟ ਨੀਯਤ ਕੀਤੇ ਇੱਕ ਮਹੀਨੇ ਦੇ ਅਰਸੇ ਅੰਦਰ ਦੇ ਦਿੱਤੀ। ਦੂਜੀਆਂ ਗੱਲਾਂ ਦੇ ਅਲਾਵਾ ਅਸੀਂ ਇੱਕਦਮ ਸਿਆਸੀ ਲੀਡਰਾਂ ਦੇ ਖ਼ਿਲਾਫ਼ ਕੇਸ ਦਰਜ ਕਰਨ ਦੀ ਮੰਗ ਕੀਤੀ, ਵਿਸ਼ੇਸ਼ ਤੌਰ 'ਤੇ, ਇੱਕੀ ਹਲਫ਼ਨਾਮਿਆਂ ਦੇ ਅਧਾਰ 'ਤੇ, ਜਿਵੇਂ ਜੈਨ-ਅਗਰਵਾਲ ਕਮੇਟੀ ਨੇ ਭਗਤ ਅਤੇ ਸੱਜਣ ਕੁਮਾਰ ਵਿਰੁੱਧ ਕੇਸ ਦਰਜ ਕਰਨ ਲਈ ਸਿਫ਼ਾਰਸ਼ ਕੀਤੀ ਹੋਈ ਸੀ। ਇਹਨਾਂ ਕੇਸਾਂ ਨੂੰ ਗ੍ਰਹਿ ਵਿਭਾਗ ਨੇ ਦਬਾਇਆ ਹੋਇਆ ਸੀ। ਅਸੀਂ ਕਿਹਾ ਕਿ ਪੁਲਿਸ ਵੱਲੋਂ ਬੰਦ ਕੀਤੇ ਕਾਂਗਰਸ ਲੀਡਰ ਜਗਦੀਸ਼ ਟਾਈਟਲਰ ਦੇ ਕੇਸ ਨੂੰ ਮੁੜ ਖੋਲ੍ਹਣਾ ਚਾਹੀਦਾ ਹੈ।

ਸਾਡੇ ਵੱਲੋਂ ਦਿੱਤੇ ਬਾਰੂਦ ਦੇ ਨਾਲ, ਖੁਰਾਣਾ ਨੇ ਕਤਲੇ-ਆਮ ਦੇ ਕੇਸਾਂ 'ਤੇ ਰਾਓ ਸਰਕਾਰ ਦਾ ਪਿੱਛਾ ਕਰਨ ਵਿੱਚ ਕੋਈ ਕਸਰ ਨਾ ਛੱਡੀ। ਸਥਿਤੀ ਵਿਅੰਗ ਨਾਲ ਭਰਪੂਰ ਸੀ। ਜਦੋਂ ਇੱਕ ਪਾਸੇ ਕਾਂਗਰਸ ਲੀਡਰ ਚਾਰ-ਚੁਫੇਰੇ ਧਰਮ-ਨਿਰਪੱਖਤਾ ਦੇ ਦਾਅਵੇ ਕਰਦੇ ਫਿਰਦੇ ਸੀ, ਦੂਜੇ ਪਾਸੇ ਬੇਸ਼ਰਮੀ ਨਾਲ 1984 ਕਤਲੇ-ਆਮ ਦੇ ਅਪਰਾਧੀਆਂ ਨੂੰ ਬਚਾਉਂਦੇ ਫਿਰ ਰਹੇ ਸਨ। ਖੁਰਾਣਾ, ਜਿਹੜਾ ਹਿੰਦੂਤਵ ਦੀ ਉੱਚਮਤਾ ਨਾਲ ਜੁੜੇ ਹੋਣ ਦਾ ਖੁੱਲ੍ਹਾ ਦਾਅਵਾ ਕਰਦਾ ਸੀ, ਫ਼ਿਰਕੂ ਹਿੰਸਾ ਦੇ ਪੀੜਤਾਂ ਵਾਸਤੇ ਨਿਆਂ ਲਈ ਈਮਾਨਦਾਰੀ ਨਾਲ ਕੋਸ਼ਿਸ਼ਾਂ ਕਰ ਰਿਹਾ ਸੀ।

ਖੁਰਾਣਾ ਦੇ ਮੁੱਖ ਮੰਤਰੀ ਬਣਨ ਦੇ ਛੇਤੀ ਪਿੱਛੋਂ ਪਤਾ ਲੱਗ ਗਿਆ ਕਿ ਕੇਂਦਰੀ ਗ੍ਰਹਿ ਮੰਤਰਾਲਾ ਉਹਨਾਂ ਇੱਕੀ ਹਲਫ਼ਨਾਮਿਆਂ ਨੂੰ ਉਸ ਦੀ ਪਹੁੰਚ ਤੋਂ ਦੂਰ ਲੈ ਗਿਆ ਸੀ। ਨਰੂਲਾ ਕਮੇਟੀ ਦੀ ਰਿਪੋਰਟ 'ਤੇ ਚੱਲਦਿਆਂ, ਖੁਰਾਣਾ ਨੇ ਕੇਂਦਰ ਤੋਂ ਉਹਨਾਂ ਕੇਸਾਂ ਨੂੰ ਵਾਪਸ ਭੇਜਣ ਲਈ ਕਿਹਾ ਤਾਂ ਜੋ ਕੇਸ ਦਰਜ ਕੀਤੇ ਜਾ ਸਕਣ। ਜਦੋਂ ਵਾਰ ਵਾਰ ਭੇਜੇ ਯਾਦ-ਪੱਤਰਾਂ ਦਾ ਰਾਓ ਸਰਕਾਰ ਵੱਲੋਂ ਉਹ ਕੋਈ ਉੱਤਰ ਨਾ ਲੈ ਸਕੇ, ਤਾਂ ਖੁਰਾਣਾ ਨੇ ਐਲਾਨ ਕੀਤਾ ਕਿ ਉਹ, ਦਿੱਲੀ ਦੇ ਮੁੱਖ ਮੰਤਰੀ ਵੱਜੋਂ, ਨੈਸ਼ਨਲ ਹਿਊਮਨ ਰਾਈਟਸ ਕਮਿਸ਼ਨ ਸਾਹਮਣੇ ਪਟੀਸ਼ਨ ਦਾਇਰ ਕਰੇਗਾ ਜਿਸ ਵਿੱਚ ਕੇਂਦਰ ਨੂੰ ਕਤਲੇ-ਆਮ ਦੇ ਦੋਸ਼ੀਆਂ ਦਾ ਬਚਾਅ ਕਰਨ ਦੇ ਜੁਰਮ ਵਿਚ ਦੋਸ਼ੀ ਠਹਿਰਾਇਆ ਜਾਏਗਾ। ਇਹ ਡਰਾਵਾ ਕੰਮ ਕਰ ਗਿਆ। ਸੈਂਟਰ ਨੇ ਖੁਥੜ ਹਾਲਤ ਵਿੱਚ, ਬੰਡਲਾਂ 'ਚ ਬੱਝੇ ਹਲਫ਼ਨਾਮੇ ਵਾਪਸ ਕਰ ਦਿੱਤੇ। ਨੀਯਮਾਂ ਦੀ ਪਰਵਾਹ ਨਾ ਕਰਦਿਆਂ, ਸੈਂਟਰ ਨੇ ਹਲਫ਼ਨਾਮਿਆਂ ਦੀਆਂ ਫ਼ਾਈਲਾਂ ਤਿਆਰ ਨਹੀਂ ਸਨ ਕੀਤੀਆਂ ਹੋਈਆਂ ਕਿਉਂਕਿ ਉਹ ਸਿਆਸੀ ਤੌਰ 'ਤੇ ਅਣਸੁਖਾਵੇਂ ਸਨ।

ਇਹੋ ਜਿਹੇ ਵਿਰੋਧਾਂ ਖ਼ਿਲਾਫ਼ ਲੜਨ ਦੀਆਂ ਉਸ ਦੀਆਂ ਦ੍ਰਿੜ ਕੋਸ਼ਿਸ਼ਾਂ ਦਾ ਸਦਕਾ, ਖੁਰਾਣਾ ਦੇ ਕਾਰਜ-ਕਾਲ ਵਿੱਚ ਭਗਤ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਨੇ ਕਾਂਗਰਸ ਦਾਇਰਿਆਂ ਵਿੱਚ ਸਦਮੇ ਦੀਆਂ ਲਹਿਰਾਂ ਛੱਡ ਦਿੱਤੀਆਂ ਕਿਉਂਕਿ ਉਹ ਦਿੱਲੀ ਦਾ ਇੱਕ ਸਿਰਮੌਰ ਲੀਡਰ ਸੀ। ਇੱਕ ਹੋਰ ਵੱਡੀ ਘਟਨਾ ਸੀ ਅਨਵਰ ਕੌਰ ਦੇ ਪਤੀ ਦੇ ਕਤਲ ਸਬੰਧੀ ਐੱਮ. ਪੀ. ਸੱਜਣ ਕੁਮਾਰ ਵਿਰੁੱਧ ਸੀ. ਬੀ. ਆਈ. ਦਾ ਕੇਸ, ਜਿਹੜਾ ਆਖਿਰ ਟਰਾਇਲ ਸਟੇਜ 'ਤੇ ਪਹੁੰਚ ਗਿਆ। ਬਹੁਤ ਸਾਰੇ ਹੋਰ ਮੁਜਰਮ ਦੰਗਾ ਕੇਸਾਂ ਵਿੱਚ ਦੋਸ਼ੀ

ਸਿੱਧ ਹੋ ਗਏ, ਭਾਵੇਂ ਉਹ ਕਤਲ ਦੇ ਬਜਾਏ ਦੂਜੇ ਅਪਰਾਧਾਂ ਕਰਕੇ ਸਨ। ਐੱਸ ਐੱਨ ਢੀਂਗਰਾ, ਜਿਸ ਦਾ ਸਭ ਤੋਂ ਜ਼ਿਆਦਾ ਬੁਰੀ ਤਰ੍ਹਾਂ ਪ੍ਰਭਾਵਤ ਪੂਰਬੀ ਦਿੱਲੀ ਦੇ ਕੇਸਾਂ ਨਾਲ ਵਾਹ ਪਿਆ ਹੋਇਆ ਸੀ, ਨੇ ਬਿਨਾਂ ਕਿਸੇ ਡਰ ਜਾਂ ਪੱਖਪਾਤ ਦੇ ਕਤਲੇ-ਆਮ ਦੇ ਕੇਸਾਂ ਦਾ ਫ਼ੈਸਲਾ ਕਰਦਿਆਂ ਰੂਲ ਆਫ਼ ਲਾਅ ਨੂੰ ਬਰਕਰਾਰ ਕੀਤਾ। ਇਕੱਲੇ ਢੀਂਗਰਾ ਨੇ 150 ਕਤਲੇ-ਆਮ ਕੇਸਾਂ ਵਿੱਚ ਮੁਜਰਮਾਂ ਨੂੰ ਦੋਸ਼ੀ ਸਿੱਧ ਕੀਤਾ। ਉਸੇ ਸਮੇਂ ਦੇ ਨੇੜੇ-ਤੇੜੇ, ਦਿੱਲੀ ਹਾਈ ਕੋਰਟ ਦੇ ਜਸਟਿਸ ਅਨਿਲ ਦੇਵ ਨੇ 1984 ਕਤਲੇ-ਆਮ ਵਿੱਚ ਮਾਰੇ ਗਏ ਹਰ ਬੰਦੇ ਨੂੰ 3.5 ਲੱਖ ਰੁਪਏ ਦਾ ਮੁਆਵਜ਼ਾ ਅਦਾ ਕਰਨ ਦਾ ਹੁਕਮ ਦਿੱਤਾ। ਰਾਜੀਵ ਗਾਂਧੀ ਸਰਕਾਰ ਵੱਲੋਂ ਪਹਿਲੀ ਵਾਰੀ ਦਿੱਤੇ ਹਰ ਮ੍ਰਿਤਕ ਨੂੰ 10,000 ਰੁਪਏ ਦੇ ਮੁਆਵਜ਼ਾ ਦੇ ਮੁਕਾਬਲੇ ਇਹ ਇੱਕ ਵੱਡੀ ਛਾਲ ਸੀ। ਭਾਵੇਂ ਹਾਲੀ ਹੋਰ ਕੀਤੇ ਜਾਣ ਦੀ ਲੋੜ ਹੈ, ਸਾਨੂੰ ਧਰਵਾਸ ਇਹ ਹੈ ਕਿ ਦੰਡ-ਮੁਕਤੀ ਦਾ ਰੁਝਾਨ ਬਦਲ ਗਿਆ ਹੈ ਭਾਵੇਂ ਇਹ ਪਿਛਾਂਹ ਨੂੰ ਨਹੀਂ ਵੀ ਮੁੜਿਆ। ਪਰ ਚੰਗੇ ਦਿਨ ਫਿਰ ਥੋੜ-ਚਿਰੇ ਸਿੱਧ ਹੋਏ। ਢੀਂਗਰਾ ਸਾਹਬ ਦੀ ਬਦਲੀ ਪਿੱਛੋਂ ਕਤਲੇ-ਆਮ ਕੇਸਾਂ ਦੀ ਆਪਣੀ ਗਤੀ-ਮਾਤਰਾ (ਮੋਮੈਂਟਮ) ਨਸ਼ਟ ਹੋ ਗਈ ਅਤੇ 1996 ਦੇ ਸ਼ੁਰੂ ਵਿੱਚ ਖੁਰਾਣਾ ਵੀ ਆਪਣੇ ਪਦ ਨੂੰ ਛੱਡ ਗਏ ਸਨ ਕਿਉਂਕਿ ਕੁਝ ਸਿਆਸਤਦਾਨਾਂ ਦੇ ਨਾਲ ਉਹਨਾਂ ਤੇ ਵੀ ਸੀ. ਬੀ. ਆਈ. ਵੱਲੋਂ ਹਵਾਲਾ ਰਿਸ਼ਵਤ ਚਰਚਾ ਦੇ ਸਬੰਧ ਵਿੱਚ ਕੇਸ ਦਰਜ ਹੋ ਗਿਆ ਸੀ।

# ਲੀਡਰਾਂ ਦੇ ਕਸ਼ਟ

ਐਚ. ਕੇ. ਐਲ. ਭਗਤ ਦੇ ਹਲਕੇ ਵਿੱਚ ਸਭ ਤੋਂ ਜ਼ਿਆਦਾ ਹੱਤਿਆਵਾਂ ਹੋਈਆਂ। ਭਾਵੇਂ ਦਿੱਲੀ ਦੇ ਚੋਟੀ ਦੇ ਲੀਡਰ ਵੱਜੋਂ ਉਸ ਦਾ ਚੰਗਾ ਅਸਰ-ਰਸੂਖ਼ ਸੀ ਫਿਰ ਵੀ ਬਹੁਤ ਸਾਰੇ ਗਵਾਹਾਂ ਨੇ ਗਵਾਹੀ ਦਿੱਤੀ ਕਿ 1 ਨਵੰਬਰ 1984 ਦੀ ਸਵੇਰ ਨੂੰ ਕਤਲੇ-ਆਚ ਸ਼ੁਰੂ ਹੋਣ ਤੋਂ ਪਹਿਲਾਂ ਉਸ ਨੇ ਆਪਣੇ ਹਮਾਇਤੀਆਂ ਦੀਆਂ ਮੀਟਿੰਗਾਂ ਨੂੰ ਸੰਬੋਧਨ ਕੀਤਾ ਸੀ। ਤਾਂ ਵੀ, ਨਿਆਂ ਲਈ ਸਾਡੀ ਅਣਥੱਕ ਕੋਸ਼ਿਸ਼ਾਂ ਦੇ ਬਾਵਜੂਦ, ਪੁਲਿਸ ਨੇ ਉਸ ਦੇ ਖ਼ਿਲਾਫ਼ ਕੇਸ ਦਰਜ ਕਰਨ ਵਿੱਚ ਪੂਰਾ ਇੱਕ ਦਹਾਕਾ ਲਾ ਦਿੱਤਾ। ਐੱਚ. ਕੇ. ਐੱਲ. ਭਗਤ ਦੇ ਵਿਰੁੱਧ ਪਹਿਲਾ ਤੇ ਇੱਕੋ ਇੱਕ ਕੇਸ ਦਸ ਸਾਲਾਂ ਬਾਅਦ ਰਜਿਸਟਰ ਹੋਇਆ! ਇਹ ਹੈ ਸਾਡੇ ਭਾਰਤ ਦੇ ਕਾਨੂੰਨ ਦਾ ਰਾਜ!

ਸੈਂਟਰ 'ਚੋਂ ਕਾਂਗਰਸ ਸਰਕਾਰ ਦੇ ਬਾਹਰ ਹੋ ਜਾਣ ਪਿੱਛੋਂ, ਪੁਲਿਸ ਨੇ ਭਗਤ ਵਿਰੁੱਧ 'ਪਹਿਲੀ ਸੂਚਨਾ ਰਿਪੋਰਟ' 1996 ਵਿੱਚ ਦਰਜ ਕੀਤੀ। ਇਹ ਹਰਮਿੰਦਰ ਕੌਰ ਦੇ ਹਲਫ਼ਨਾਮੇ 'ਤੇ ਅਧਾਰਤ ਸੀ, ਜਿਸ ਦੇ ਪਤੀ ਨੂੰ ਭਗਤ ਦੀ ਉਕਸਾਹਟ 'ਤੇ ਧਾੜ ਨੇ ਕਤਲ ਕਰ ਦਿੱਤਾ ਸੀ। ਜੈਨ-ਅਗਰਵਾਲ ਕਮੇਟੀ ਕੇਸ ਦੀ ਸਿਫਾਰਸ਼ 1991 ਵਿੱਚ ਕਰ ਚੁੱਕੀ ਹੋਈ ਸੀ, ਪਰ ਸੀ. ਬੀ. ਆਈ. ਨੇ ਇੱਕ ਸਾਲ ਕੋਈ ਕਾਰਵਾਈ ਨਾ ਕੀਤੀ। ਅੰਤ ਵਿੱਚ ਭਾਰਤੀ ਜਨਤਾ ਪਾਰਟੀ ਦੀ ਦਿੱਲੀ ਯੂਨੀਅਨ ਪ੍ਰਸ਼ਾਸਤ ਸਰਕਾਰ ਵੱਲੋਂ ਜ਼ੋਰ ਪਾਉਣ 'ਤੇ ਪੁਲਿਸ ਨੇ ਮਾਨਸਰੋਵਰ ਪਾਰਕ ਪੁਲਿਸ ਸਟੇਸ਼ਨ ਵਿਖੇ ਕੇਸ ਦਰਜ ਕੀਤਾ।

1992 ਵਿੱਚ ਜੈਨ-ਅਗਰਵਾਲ ਕਮੇਟੀ ਨੇ ਭਗਤ ਵਿਰੁੱਧ ਇੱਕ ਹੋਰ ਸਿਫ਼ਾਰਸ਼ ਕਰ ਦਿੱਤੀ। ਇਹ ਠੀਕ 1984 ਵਿੱਚ ਗਾਂਧੀ ਨਗਰ ਥਾਣੇ ਵਿੱਚ ਦਰਜ ਹੋਏ ਕੇਸ ਨੂੰ ਮੁੜ ਖੋਲ੍ਹਣ ਬਾਰੇ ਸੀ। ਇਹ ਸਿਫ਼ਾਰਸ਼ ਭਗਤ ਵਿਰੁੱਧ ਦੰਗਾ ਪੀੜਤ ਅਜੈ ਕੌਰ ਵੱਲੋਂ ਆਪਣੇ ਹਲਫ਼ਨਾਮੇ ਵਿੱਚ ਲਾਏ ਇਲਜ਼ਾਮ ਦੀ ਵਿਸ਼ੇਸ਼ ਪੜਤਾਲ ਬਾਰੇ ਸੀ।

ਇਹਨਾਂ ਦੋਹਾਂ ਕੇਸਾਂ ਦੀ ਜਾਂਚ ਪਿੱਛੋਂ ਪੁਲਿਸ ਨੇ ਦੋਹਾਂ 'ਚੋਂ ਕੇਵਲ ਇੱਕ ਦੀ ਚਾਰਜਸ਼ੀਟ ਦਰਜ ਕੀਤੀ। ਇਸ ਵਿੱਚ ਵੀ ਐੱਚ. ਕੇ. ਐੱਲ. ਭਗਤ ਨੂੰ ਦੋਸ਼ੀ ਨਾ ਬਣਾਇਆ ਗਿਆ। ਦੱਸਣ ਦੀ ਲੋੜ ਨਹੀਂ, ਕਿਸੇ ਵਿੱਚ ਵੀ ਪੁਲਿਸ ਨੇ ਉਸ ਨੂੰ ਗ੍ਰਿਫ਼ਤਾਰ ਕਰਨ ਦੀ ਕੋਸ਼ਿਸ਼ ਨਾ ਕੀਤੀ। ਪੁਲਿਸ ਉਸ ਨਾਲ ਚੰਗਾ ਸਲੂਕ ਕਰਦੀ ਰਹੀ। ਪਰ ਆਖ਼ੀਰ ਉਹ ਗ੍ਰਿਫ਼ਤਾਰੀ ਦੇ ਅਪਮਾਨ ਤੋਂ ਬਚ ਨਾ ਸਕਿਆ। 1996 ਵਿੱਚ ਉਸ ਨੂੰ ਗ੍ਰਿਫ਼ਤਾਰ ਕਰਨ ਲਈ ਪੁਲਿਸ ਨੂੰ ਮਜਬੂਰ ਕਰ ਦਿੱਤਾ ਗਿਆ ਸੀ, ਪਰ ਕਿਸੇ ਹੋਰ ਕਤਲੇ-ਆਮ ਕੇਸ ਵਿੱਚ। ਇਹ ਸਭ ਸ਼ਿਵ ਨਰਾਇਣ ਢੀਂਗਰਾ ਵੱਲੋਂ ਵਿਖਾਈ ਕਿਰਿਆਸ਼ੀਲਤਾ ਕਰਕੇ ਹੋਇਆ। ਸ਼ਿਵ ਨਰਾਇਣ ਢੀਂਗਰਾ ਉਦੋਂ ਇੱਕ ਟਰਾਇਲ ਕੋਰਟ ਜੱਜ ਸੀ, ਅਤੇ ਹੁਣ ਉਹ ਦਿੱਲੀ ਹਾਈ ਕੋਰਟ ਦਾ ਜੱਜ ਹੈ।

ਢੀਂਗਰਾ ਦੀ ਸਫਲਤਾ ਦਾ ਸੱਚਾ ਅੰਦਾਜ਼ਾ ਲਗਾਣ ਲਈ ਇਹ ਵੇਖਣਾ ਪਏਗਾ ਕਿ ਪੁਲਿਸ ਨੇ ਭਗਤ ਨਾਲ ਸਬੰਧਤ ਆਪਣੇ ਦੋ ਕੇਸਾਂ ਦਾ ਕਿਵੇਂ ਨਿਪਟਾਰਾ ਕੀਤਾ। ਹਰਮਿੰਦਰ ਕੌਰ ਦੇ ਕੇਸ ਵਿੱਚ ਪੁਲਿਸ ਨੇ ਉਸ ਦਾ ਬਿਆਨ ਛੇ ਵਾਰੀ ਲਿਖਿਆ। ਉਸ ਵੱਲੋਂ ਲਾਏ ਇਲਜ਼ਾਮਾਂ ਬਾਰੇ ਮੁੜ ਮੁੜ ਸਵਾਲ ਪੁੱਛੇ। ਉਸ ਨੂੰ ਬੁਰੀ ਤਰ੍ਹਾਂ ਤੰਗ ਤੇ ਪਰੇਸ਼ਾਨ ਕੀਤਾ। ਨੌਬਤ ਏਥੋਂ ਤਕ ਪਹੁੰਚ ਗਈ ਸੀ ਕਿ ਸਤੀ ਹੋਈ ਨੇ ਕਹਿ ਦਿੱਤਾ ਕਿ ਉਸ ਨੇ ਆਪਣੇ ਪਤੀ, ਪੁੱਤਰ ਤੇ ਜਵਾਈ ਦੇ ਕਤਲਾਂ ਸਬੰਧੀ ਹਲਫ਼ਨਾਮਾ ਦੇਣ ਦੀ ਗ਼ਲਤੀ ਕੀਤੀ ਸੀ। ਇਸ ਦੇ ਉਲਟ, ਪੁਲਿਸ ਨੇ ਭਗਤ ਕੋਲੋਂ ਇੱਕ ਵਾਰੀ ਵੀ ਪੁੱਛ-ਗਿੱਛ ਕਰਨ ਦੀ ਲੋੜ ਮਹਿਸੂਸ ਨਾ ਕੀਤੀ। ਕੋਈ ਹੈਰਾਨੀ ਨਹੀਂ ਕਿ 2000 ਵਿੱਚ ਪੁਲਿਸ ਨੇ ਕੋਰਟ ਵਿੱਚ ਕੇਸ ਨੂੰ ਬੰਦ ਕਰ ਦਿੱਤਾ। ਅਸੀਂ ਲੈਫ਼ਟੀਨੈਂਟ ਗਵਰਨਰ ਵਿਜੇ ਕਪੂਰ ਨੂੰ ਬੇਨਤੀ ਕੀਤੀ ਕਿ ਭਗਤ ਦੇ ਖ਼ਿਲਾਫ਼ ਕੇਸ ਨੂੰ ਮੁੜ ਖੋਲ੍ਹਿਆ ਜਾਏ ਅਤੇ ਇਸ ਦੀ ਪੜਤਾਲ ਦੀ ਬਦਲੀ ਸੀ. ਬੀ. ਆਈ. ਵੱਲ ਕਰ ਦਿੱਤੀ ਜਾਏ। ਕਪੂਰ ਨੇ ਸੋਲਿਸਟਰ ਜਨਰਲ ਕੇ. ਕੇ. ਸੂਦ ਦੀ ਰਾਇ ਲਈ। ਇੱਕ ਵਿਸਤਰਤ ਰਾਇ ਵਿੱਚ ਪੜਤਾਲ ਦੀਆਂ ਕਮੀਆਂ ਬਾਰੇ ਦੱਸਦਿਆਂ, ਭਗਤ ਨੂੰ ਬਚਾਉਣ ਲਈ ਸੂਦ ਨੇ ਪੁਲਿਸ ਨੂੰ ਚੰਗੀਆਂ ਝਾੜਾਂ ਪਾਈਆਂ। ਫਿਰ ਕਪੂਰ ਨੇ ਹਰਮਿੰਦਰ ਦਾ ਕੇਸ ਸੀ. ਬੀ. ਆਈ. ਨੂੰ ਭੇਜ ਦਿੱਤਾ। ਇਸ ਕੇਸ ਵਿੱਚ ਚਾਰਜ ਲਾਉਣ ਦਾ ਜਦੋਂ ਸਮਾਂ ਆਇਆ, ਓਦੋਂ ਤੱਕ ਕਿਸੇ ਜੁਰਮ ਲਈ ਕੋਰਟ ਵਿੱਚ ਮੁਕਦਮਾ ਕੀਤੇ ਜਾਣ ਲਈ ਭਗਤ ਦਿਮਾਗ਼ੀ ਤੌਰ ’ਤੇ ਅਯੋਗ ਹੋ ਗਿਆ ਹੋਇਆ ਸੀ।

ਇਸ ਤੋਂ ਪਹਿਲਾਂ, ਦੰਗਾ-ਗ੍ਰਸਤ ਵਿਧਵਾ ਅਜੈ ਕੌਰ ਦੇ ਪ੍ਰਮਾਣ ’ਤੇ ਕੇਸ ਮੁੜ ਖੁੱਲ੍ਹਿਆ, ਕਿਉਂਕਿ ਦਿੱਲੀ ਪ੍ਰਸ਼ਾਸਨ ਦੇ ਗ੍ਰਹਿ ਵਿਭਾਗ ਵੱਲੋਂ ਪੁਲਿਸ ਨੂੰ ਅਪਰੈਲ 1993 ਵਿੱਚ ਆਦੇਸ਼ ਦਿੱਤਾ ਗਿਆ ਸੀ: ‘ਸ੍ਰੀ ਐਚ ਕੇ ਐੱਲ ਭਗਤ ਦੇ ਸਬੰਧ ਵਿੱਚ, ਇਸ ਵੇਲੇ ਕੋਈ ਕਾਰਵਾਈ ਨਾ ਕੀਤੀ ਜਾਵੇ ਜਿੰਨਾ ਚਿਰ (ਯੂਨੀਅਨ) ਮਨਿਸਟਰੀ ਆਫ਼ ਹੋਮ ਅਫ਼ੇਅਰਜ ਵੱਲੋਂ ਕੋਈ ਫ਼ੈਸਲਾ ਨਹੀਂ ਲਿਆ ਜਾਂਦਾ।’ ਇਸ ਅਨੁਸਾਰ, ਪੁਲਿਸ ਨੇ ਕੇਵਲ ਦੂਸਰੇ ਤਿੰਨ ਆਦਮੀਆਂ ਖ਼ਿਲਾਫ਼ ਚਾਰਜਸ਼ੀਟ ਦਰਜ ਕਰ ਦਿੱਤੀ। ਇਹ ਗ਼ਲਤੀ ਉਦੋਂ ਤਕ ਵੀ ਨਾ ਦਰੁੱਸਤ ਕੀਤੀ ਗਈ ਜਦੋਂ ਅਜੈ ਕੌਰ ਨੇ ਭਗਤ ਵਿਰੁੱਧ ਕੋਰਟ ਵਿੱਚ 4 ਜਨਵਰੀ 1995 ਨੂੰ ਆਪਣੀ ਗਵਾਹੀ ਵਿੱਚ ਆਪਣੇ ਇਲਜ਼ਾਮ ਦੀ ਮੁੜ ਪ੍ਰੋੜ੍ਹਤਾ ਕੀਤੀ। ਉਸਨੇ ਕਿਹਾ ਸੀ ਕਿ 31 ਅਕਤੂਬਰ ਦੀ ਰਾਤ ਨੂੰ ਉਸ ਨੇ ਭਗਤ ਨੂੰ ਉਸ ਦੇ ਗੁਆਂਢ ਵਿੱਚ ਇੱਕ ਹਜੂਮ ਨੂੰ ਇਹ ਕਹਿੰਦਿਆਂ ਸੀ ਕਿ ਪੁਲਿਸ ‘ਤਿੰਨ ਦਿਨ ਲਈ ਦਖ਼ਲ ਨਹੀਂ’ ਦੇਵੇਗੀ, ਅਤੇ ਇਸ ਲਈ ਉਹਨਾਂ ਲੋਕਾਂ ਨੂੰ ‘ਹਰ ਸਿੱਖ ਨੂੰ ਕਤਲ’ ਅਤੇ ‘ਭਾਰਤ ਮਾਤਾ ਲਈ ਡਿਊਟੀ’ ਕਰਨ ਦੀ ਖੁੱਲ੍ਹ ਸੀ। ਸਬੰਧਤ ਜੱਜ, ਐੱਸ. ਐੱਮ. ਬੱਲ, ਨੇ ਲੀਡਰ ਨੂੰ ਸੰਮਨ ਕਰਨਾ ਵੀ ਜ਼ਰੂਰੀ ਨਾ ਸਮਝਿਆ। ਸ਼ਾਇਦ ਇਸ ਕਰਕੇ ਹੀ ਥੋੜੇ ਦਿਨਾਂ ਵਿੱਚ, 27 ਜਨਵਰੀ 1995 ਨੂੰ ਪੁਲਿਸ ਵੱਲੋਂ ਦੋਸ਼-ਅਰੋਪਿਤ ਤਿੰਨਾਂ ਨੂੰ ਬੱਲ ਨੇ ਬਰੀ ਕਰ ਦਿੱਤਾ।

ਬੱਲ ਦਾ ਅਜੈ ਕੌਰ ਦੇ ਕੇਸ ਦਾ ਫ਼ੈਸਲਾ ਵੀ ਉਸ ਦੇ ਸਮੁੱਚੇ ਰਿਕਾਰਡ ਨਾਲ ਮੇਲ ਖਾਂਦਾ ਸੀ। ਉਹ ਅਮਲੀ ਤੌਰ 'ਤੇ ਸਾਰੇ ਦੰਗਾ ਕੇਸਾਂ ਦੇ ਦੋਸ਼ੀਆਂ ਨੂੰ ਕਿਸੇ ਨਾ ਕਿਸੇ ਕਾਰਨ ਬਰੀ ਕਰੀ ਜਾ ਰਿਹਾ ਸੀ। ਪੁਲਿਸ ਵੱਲੋਂ ਨਾਨਾਵਤੀ ਕਮਿਸ਼ਨ ਅੱਗੇ ਦਿੱਤੀ ਜਾਣਕਾਰੀ ਜ਼ਾਹਰ ਕਰਦੀ ਸੀ ਕਿ ਬੱਲ ਵੱਲੋਂ ਨਿਪਟਾਏ 123 ਕੇਸਾਂ ਵਿੱਚੋਂ ਦੋ ਨੂੰ ਛੱਡ ਕੇ ਬਾਕੀ ਸਭ ਬਰੀ ਕਰ ਦਿੱਤੇ ਗਏ ਸਨ। ਬੱਲ ਨੂੰ ਸੌਂਪੇ ਸਾਰੇ ਤਿੰਨ ਜ਼ਿਲ੍ਹਾ ਕੋਰਟ ਦੇ ਦੰਗਾ ਕੇਸ ਅਜਾਈਂ ਗਏ। ਇਹੋ ਜਿਹੀ ਪਿੱਠ-ਭੂਮੀ ਵਿੱਚ ਅਗਸਤ 1995 ਵਿੱਚ ਪੂਰਬੀ ਦਿੱਲੀ ਦੇ ਬਾਕੀ ਰਹਿੰਦੇ ਕੇਸ ਢੀਂਗਰਾ ਸਾਹਮਣੇ ਆਏ ਜਿਨ੍ਹਾਂ ਨੂੰ ਬੱਲ ਆਪਣੇ ਕਾਰਜ-ਕਾਲ ਵਿੱਚ ਨਿਪਟਾ ਨਹੀਂ ਸਕਿਆ ਸੀ।

ਬੱਲ ਵੱਲੋਂ ਬਚੇ ਕੇਸਾਂ ਵਿੱਚੋਂ ਇੱਕ ਤ੍ਰਿਲੋਕਪੁਰੀ ਕਤਲੇ-ਆਮ ਨਾਲ ਸਬੰਧਤ ਸੀ ਜਿੱਥੇ ਇਕੱਲੇ ਇੱਕ ਬਲਾਕ ਵਿੱਚ ਹੀ 400 ਸਿੱਖ ਕਤਲ ਕਰ ਦਿੱਤੇ ਗਏ ਸਨ। ਬੱਲ ਇਸ ਕੇਸ ਨੂੰ ਨਿਪਟਾ ਨਾ ਸਕਿਆ ਕਿਉਂਕਿ ਪੁਲਿਸ ਨੇ ਇਸ ਨੂੰ ਬਹੁਤ ਗੁੰਝਲਦਾਰ ਬਣਾ ਦਿੱਤਾ ਹੋਇਆ ਸੀ। ਪੁਲਿਸ ਨੇ ਉਸ ਸਥਾਨ ਦੇ ਸਾਰੇ ਕਤਲ ਕੇਸ ਇੱਕ ਹੀ 'ਚਲਾਨ' ਜਾਂ ਚਾਰਜਸ਼ੀਟ ਵਿੱਚ ਸ਼ਾਮਲ ਕਰ ਦਿੱਤੇ ਹੋਏ ਸਨ। ਇਸ ਦਾ ਮਤਲਬ ਸੀ ਕਿ 250 ਦੋਸ਼ੀਆਂ ਨੂੰ ਹਰ ਪੇਸ਼ੀ ਵਿੱਚ ਇਕੱਠਿਆਂ ਹੀ ਪੇਸ਼ ਕਰਨਾ ਸੀ, ਜਿਹੜਾ ਅਸੰਭਵ ਸੀ। ਇਸ ਤੋਂ ਇਲਾਵਾ, ਇੱਕ ਏਰੀਏ ਦੇ ਵੱਖ-ਵੱਖ ਹਿੱਸਿਆਂ ਵਿੱਚ, ਵੱਖ ਵੱਖ ਲੋਕਾਂ ਵੱਲੋਂ ਕੀਤੇ ਕਤਲਾਂ ਨੂੰ ਇੱਕ ਹੀ ਸਰਬੰਗੀ ਕੇਸ ਦੇ ਰੂਪ ਵਿੱਚ ਪੇਸ਼ ਕਰਨਾ ਕਾਨੂੰਨ ਤੇ ਤਰਕ ਦੇ ਵੀ ਵਿਰੁੱਧ ਸੀ। ਇਸ ਲਈ ਢੀਂਗਰਾ ਨੇ ਚਲਾਨ ਨੂੰ ਬਹੁਤੇ ਕੇਸਾਂ ਵਿੱਚ ਵੰਡਣ ਦਾ ਹੁਕਮ ਦਿੱਤਾ। ਇਸ ਤਰ੍ਹਾਂ ਮੁਕੱਦਮਾ ਪੈਰਵੀ ਵਿੱਚ ਜੋਰਦਾਰ ਤੇਜ਼ੀ ਆਈ ਜੋ ਕਿ ਬਿਨਾਂ ਸ਼ੱਕ 1984 ਕਤਲੇ-ਆਮ ਦਾ ਇੱਕ ਸਭ ਤੋਂ ਵੱਡਾ ਕਤਲੇ-ਆਮ ਸੀ। ਢੀਂਗਰਾ ਕੋਲ ਨਿਆਂ ਦੇਣ ਲਈ ਦ੍ਰਿੜ੍ਹ ਇਰਾਦਾ ਸੀ, ਇਸ ਲਈ ਉਸ ਨੇ ਰਾਹ ਕੱਢ ਲਿਆ। ਇਸ ਤਰ੍ਹਾਂ ਉਸ ਨੇ ਇੱਕ ਸਾਲ ਵਿੱਚ ਰਹਿੰਦੇ 107 ਦੋਸ਼ੀਆਂ ਦੇ ਕੇਸ ਨਿਪਟਾ ਦਿੱਤੇ।

ਤ੍ਰਿਲੋਕਪੁਰੀ ਸਬੰਧਤ ਕੇਸਾਂ ਨੂੰ ਵਖਰੇ ਕਰਨ ਦੇ ਢੀਂਗਰਾ ਦੇ ਫ਼ੈਸਲੇ ਦਾ ਅਸਰ ਇਹ ਹੋਇਆ ਕਿ ਦੋ ਵੱਖ-ਵੱਖ ਕੇਸਾਂ ਵਿਚ ਭਗਤ ਫੱਸ ਗਿਆ। ਇਹ ਇਸ ਤਰ੍ਹਾਂ ਹੋਇਆ ਕਿ ਦੋ ਅਲੱਗ ਕੇਸਾਂ ਵਿੱਚ, ਵਿਧਵਾਵਾਂ ਸਤਨਾਮੀ ਬਾਈ ਤੇ ਦਰਸ਼ਨ ਕੌਰ ਨੇ ਅਦਾਲਤ ਵਿੱਚ ਆਪਣੀ ਗਵਾਹੀ ਦੇਂਦਿਆਂ ਭਗਤ ਦਾ ਨਾਮ ਲਿਆ। ਦੂਸਰੇ ਜੱਜਾਂ ਦੇ ਉਲਟ, ਢੀਂਗਰਾ ਗਵਾਹਾਂ ਦੇ ਬਿਆਨਾਂ ਦੇ ਜ਼ੋਰ 'ਤੇ ਗ਼ੈਰ-ਜ਼ਮਾਨਤੀ ਵਰੰਟ ਜਾਰੀ ਕਰਨ ਤੋਂ ਨਾ ਝਿਜਕਿਆ। ਉਸ ਨੇ ਪਹਿਲਾਂ ਇਹ 15 ਜਨਵਰੀ 1996 ਨੂੰ ਸਤਨਾਮੀ ਬਾਈ ਦੀ ਗਵਾਹੀ 'ਤੇ ਕੀਤਾ। ਮੈਂ ਤਾਰੀਖ਼ ਦਾ ਵਿਸ਼ੇਸ਼ ਤੌਰ 'ਤੇ ਤਾਂ ਹਵਾਲਾ ਦਿੱਤਾ ਹੈ ਕਿਉਂਕਿ ਇਹ ਪਹਿਲੀ ਵਾਰੀ ਹੋਇਆ ਕਿ ਕਿਸੇ ਜੱਜ ਨੇ ਇੱਕ ਸਾਬਕਾ ਯੂਨੀਅਨ ਕੈਬਨਿਟ ਮੰਤਰੀ ਵਿਰੁੱਧ ਵਾਰੰਟ ਜਾਰੀ ਕੀਤੇ ਸਨ ਅਤੇ ਉਹ ਵੀ ਕਤਲ ਦੇ ਦੋਸ਼ ਵਿੱਚ। ਇਸ ਨੇ ਇਕੱਲੀ ਦਿੱਲੀ ਵਿੱਚ ਹੀ ਨਹੀਂ, ਸਗੋਂ ਸਾਰੇ ਦੇਸ਼ ਵਿੱਚ ਇੱਕ ਸਨਸਨੀ ਪੈਦਾ ਕਰ ਦਿੱਤੀ। ਓਧਰ, ਭਗਤ ਇਹ ਸਹਿਣ ਕਿੱਦਾਂ ਕਰ ਸਕਦਾ ਸੀ ਕਿ ਉਸ ਦੇ ਕੱਦ ਵਾਲੇ

ਆਦਮੀ ਦੇ ਖ਼ਿਲਾਫ਼ ਕੋਈ ਜੱਜ ਵਾਰੰਟ ਜਾਰੀ ਕਰਨ ਦੀ ਜੁਰੱਅਤ ਕਿਵੇਂ ਕਰ ਗਿਆ ਸੀ।

ਇਸ ਲਈ, ਦਿੱਲੀ ਹਾਈ ਕੋਰਟ ਵਿੱਚ ਵਾਰੰਟਾਂ ਵਿਰੁੱਧ ਆਪਣੀ ਸੋਧ ਪਟੀਸ਼ਨ ਵਿੱਚ, ਭਗਤ ਨੇ ਢੀਂਗਰਾ ਦੇ ਖ਼ਿਲਾਫ਼ ਗੰਭੀਰ ਇਲਜ਼ਾਮ ਲਾਏ। ਭਗਤ ਦੀ ਕਾਨੂੰਨੀ ਚੁਣੌਤੀ ਦਾ ਢੁੱਕਵਾਂ ਜਵਾਬ ਦੇਣ ਲਈ ਮੈਂ ਸਰਕਾਰੀ ਵਕੀਲਾਂ ਦੀ ਟੀਮ ਨਾਲ ਬਹੁਤ ਬਰੀਕੀ ਨਾਲ ਕੰਮ ਕੀਤਾ। ਭਗਤ ਨੇ ਇਲਜ਼ਾਮ ਲਗਾਇਆ ਕਿ ਢੀਂਗਰਾ ਨੇ 'ਲਾਪਰਵਾਹੀ ਨਾਲ ਹਲਕੇ ਤੌਰ 'ਤੇ' ਇੱਕ ਸ਼ਕਤੀ ਦੀ ਵਰਤੋਂ ਕੀਤੀ ਜਿਹੜੀ ਕਦੇ ਕਦਾਈਂ ਹੀ ਵਰਤਣ ਲਈ ਹੁੰਦੀ ਹੈ। ਸਾਨੂੰ ਪਤਾ ਲੱਗਿਆ ਕਿ ਇਹ ਨੁਕਤਾ ਇਸ ਲਈ ਚੁਣਿਆ ਗਿਆ ਸੀ ਕਿਉਂਕਿ ਹਾਈ ਕੋਰਟ ਇਸ 'ਤੇ ਭਿੰਨ-ਭਿੰਨ ਵਿਚਾਰ ਦੇ ਚੁੱਕਿਆਂ ਸੀ ਪਰ ਕਾਨੂੰਨ ਇਸ ਨੂੰ ਤਹਿ ਨਹੀਂ ਕਰ ਪਾਇਆ ਸੀ।

ਭਗਤ ਦੀ ਗ੍ਰਿਫ਼ਤਾਰੀ ਤੇ ਢੀਂਗਰਾ ਦੀ ਕੋਰਟ ਵਿੱਚ ਪੇਸ਼ ਕਰਨ ਦੀ ਤਰੀਖ ਤੋਂ ਤਿੰਨ ਦਿਨ ਪਹਿਲਾਂ, 22 ਜਨਵਰੀ ਨੂੰ ਮਾਮਲਾ ਸੁਣਵਾਈ ਲਈ ਪੇਸ਼ ਹੋਇਆ। ਸ਼ੁਰੂ ਵਿੱਚ ਹੀ, ਹਾਈ ਕੋਰਟ ਜੱਜ, ਜਸਟਿਸ ਜਸਪਾਲ ਸਿੰਘ ਨੇ ਪਟੀਸ਼ਨ ਵਿੱਚ ਢੀਂਗਰਾ ਵਿਰੁੱਧ ਨਿੱਜੀ ਇਲਜ਼ਾਮ ਲਾਉਣ 'ਤੇ ਇਤਰਾਜ਼ ਕੀਤਾ। ਇੱਕ ਕਰੜੀ ਚਿਤਾਵਨੀ ਵਿੱਚ, ਜਸਟਿਸ ਸਿੰਘ ਨੇ ਭਗਤ ਦੇ ਕੌਂਸਲ, ਆਰ. ਕੇ. ਅਨੰਦ ਨੂੰ ਕਿਹਾ ਕਿ ਉਸ ਨੂੰ ਇਲਜ਼ਾਮ ਵਾਪਸ ਲੈਣੇ ਪੈਣਗੇ, ਜਾਂ ਹੱਤਕ ਕਾਰਵਾਈ ਲਈ ਤਿਆਰ ਹੋ ਜਾਏ। ਅਨੰਦ ਵੱਲੋਂ ਇਲਜ਼ਾਮ ਵਾਪਸ ਲੈਣ ਪਿੱਛੋਂ ਹੀ ਜਸਟਿਸ ਸਿੰਘ ਨੇ ਮਾਮਲੇ ਨੂੰ ਮੈਰਿਟ 'ਤੇ ਸੁਣਨਾ ਸ਼ੁਰੂ ਕੀਤਾ। ਸਾਨੂੰ ਸੁੱਖ ਦਾ ਸਾਹ ਆਇਆ ਕਿ ਜਸਟਿਸ ਸਿੰਘ, ਜਿਸ ਨੇ ਕਈ ਲਾਅ ਕਿਤਾਬਾਂ ਲਿੱਖੀਆਂ ਹੋਈਆਂ ਹਨ, ਕੇਸ ਲਈ ਪੂਰਾ ਤਿਆਰ ਸੀ। ਜਦੋਂ ਵੀ ਅਨੰਦ ਆਪਣੇ ਹੱਕ ਵਿੱਚ ਕਿਸੇ ਜੱਜਮੈਂਟ ਦਾ ਹਵਾਲਾ ਦੇਂਦਾ, ਜਸਟਿਸ ਸਿੰਘ ਛੇਤੀ ਹੀ ਉਸ ਦਾ ਵਿਸਥਾਰ ਦੇ ਦੇਂਦਾ ਅਤੇ ਵਕੀਲ ਦਾ ਧਿਆਨ ਇੱਕ ਖ਼ਾਸ ਪੈਰੇ ਵੱਲ ਦਿਵਾਉਂਦਾ ਜਿਹੜਾ ਉਸ ਦੇ ਉਲਟ ਜਾਂਦਾ ਸੀ। ਕਿਉਂਕਿ ਅਨੰਦ ਉਸ ਦਾ ਮੋੜ ਨਹੀਂ ਸੀ ਦੇ ਸਕਦਾ, ਹਾਈ ਕੋਰਟ ਨੇ ਭਗਤ ਦੀ ਪਟੀਸ਼ਨ ਖ਼ਾਰਜ ਕਰ ਦਿੱਤੀ। ਇਹ ਇੱਕ ਐਸੀ ਦਲੀਲ ਭਰਪੂਰ ਜੱਜਮੈਂਟ ਸੀ, ਜਿਸ ਵਿਰੁੱਧ ਭਗਤ ਨੇ ਸੁਪਰੀਮ ਕੋਰਟ ਵਿੱਚ ਜਾਣ ਦਾ ਖ਼ਤਰਾ ਨਾ ਸਹੇੜਿਆ। ਪਰ ਜਿਵੇਂ ਵੀ ਇਹ ਵਾਪਰਿਆ, ਪਿੱਛੋਂ ਜਸਟਿਸ ਜਸਪਾਲ ਸਿੰਘ ਦੀ ਜੱਜਮੈਂਟ ਦੀ ਸੁਪਰੀਮ ਕੋਰਟ ਨੇ ਵੀ ਪ੍ਰੋੜ੍ਹਤਾ ਕੀਤੀ, ਜਦੋਂ ਇਹੋ ਜਿਹੇ ਹਾਲਾਤਾਂ ਵਿੱਚ, ਟਰਾਇਲ ਕੋਰਟ ਨੇ ਸਾਬਕਾ ਪ੍ਰਾਈਮ ਮਨਿਸਟਰ ਪੀ. ਵੀ. ਨਰਸਿਮ੍ਹਾ ਰਾਓ ਨੂੰ ਇੱਕ ਭਰਿਸ਼ਟਾਚਾਰ ਦੇ ਕੇਸ ਵਿੱਚ ਲੱਖੂਬਾਈ ਪਾਠਕ ਦੀ ਗਵਾਹੀ 'ਤੇ ਤਲਬ ਕੀਤਾ ਸੀ।

25 ਜਨਵਰੀ 1996 ਦੀ ਇੱਕ ਸਰਦ ਸਵੇਰ ਨੂੰ, ਪੁਲਿਸ ਨੇ ਭਗਤ ਨੂੰ ਨਵੀਂ ਦਿੱਲੀ ਵਿੱਚ ਪ੍ਰਿਥੀਰਾਜ ਰੋਡ ਵਾਲੇ ਹਾਈ-ਸਿਕਉਰਿਟੀ ਸਰਕਾਰੀ ਬੰਗਲੇ 'ਚੋਂ ਗ੍ਰਿਫ਼ਤਾਰ ਕੀਤਾ। ਉੱਥੋਂ ਉਸ ਨੂੰ ਕਰਕਰਡੂਮਾ ਕੋਰਟ ਕੰਪਲੈਕਸ ਵਿੱਚ ਢੀਂਗਰਾ ਦੀ ਕੋਰਟ ਵਿੱਚ ਲਿਜਾਇਆ ਗਿਆ। ਇਹ ਪੂਰਬੀ ਦਿੱਲੀ ਹਲਕੇ ਵਿੱਚ ਸਥਿੱਤ ਸੀ ਜਿੱਥੋਂ ਭਗਤ ਚਾਰ ਵਾਰੀ ਜਿੱਤਿਆ ਹੋਇਆ ਸੀ। ਅਦਾਲਤ ਵਿੱਚ ਵਾਤਾਵਰਣ ਤਣਾਅ ਭਰਪੂਰ ਸੀ, ਕਿਉਂਕਿ

10,000 ਤੋਂ ਉੱਪਰ ਲੋਕ ਉਸ ਦੇ ਸਾਹਮਣੇ ਇਕੱਠੇ ਹੋ ਗਏ ਹੋਏ ਸਨ। ਇਹ ਉਸ ਦਿਨ ਕੋਰਟ ਦੇ ਸਾਰੇ ਰਸਤੇ ਬੰਦ ਕੀਤੇ ਜਾਣ ਦੇ ਬਾਵਜੂਦ ਹੋਇਆ ਸੀ। ਉਸ ਦਿਨ ਕੋਰਟ ਵਿੱਚ ਹੋਰ ਕੋਈ ਕੰਮ ਨਾ ਹੋਇਆ। ਪੁਲਿਸ ਨੇ ਮਜ਼ਬੂਤ ਸਾਵਧਾਨੀਆਂ ਲਈਆਂ। ਉਹਨਾਂ ਨੇ ਕੋਰਟ ਕੰਪਲੈਕਸ ਨੇੜੇ ਦੀ ਕਿਸੇ ਟਰੈਫਿਕ ਨੂੰ ਲੰਘਣ ਦੀ ਆਗਿਆ ਨਾ ਦਿੱਤੀ। ਸੁਰੱਖਿਆ ਪ੍ਰਬੰਧ ਏਨਾ ਸੀ ਕਿ ਉਸ ਇਲਾਕੇ ਦੇ ਸਿੱਖਾਂ ਨੂੰ ਮੁੜ ਨਵੀਂ ਹਿੰਸਾ ਸ਼ੁਰੂ ਹੋਣ ਦਾ ਡਰ ਸੀ।

ਭਗਤ ਆਰ. ਕੇ. ਅਨੰਦ ਦੀ ਅਗਵਾਈ ਵਿੱਚ 100 ਵਕੀਲਾਂ ਦੇ ਲਸ਼ਕਰ ਦੇ ਨਾਲ ਪੇਸ਼ ਹੋਇਆ। ਅਨੰਦ ਉਸ ਵੇਲੇ ਦਿੱਲੀ ਬਾਰ ਕੌਂਸਲ ਦਾ ਚੇਅਰਮੈਨ ਸੀ। ਸ਼ਿਕਾਇਤ ਕਰਤਾ ਸਤਨਾਮੀ ਬਾਈ ਦੀ ਨੁਮਾਇੰਦਗੀ ਕਰਨ ਲਈ ਮੈਂ ਪੰਜ ਹੋਰ ਵਕੀਲਾਂ ਨਾਲ ਕੋਰਟ ਵਿੱਚ ਗਿਆ। ਕੰਪਲੈਕਸ ਵਿੱਚ ਦਾਖ਼ਲ ਹੋਣ ਲਗਿਆਂ ਸਾਨੂੰ ਬੜੀ ਮੁਸ਼ਕਲ ਪੇਸ਼ ਆਈ। ਸਾਨੂੰ ਆਪਣੀਆਂ ਕਾਰਾਂ ਕੋਰਟ ਦੇ ਪਿਛਲੇ ਪਾਸੇ ਲਾਉਣੀਆਂ ਪਈਆਂ, ਜਿਹੜਾ ਜੱਜਾਂ ਵਾਸਤੇ ਹੁੰਦਾ ਹੈ। ਕੋਰਟਰੂਮ ਭਗਤ ਨਾਲ ਆਏ ਵਕੀਲਾਂ ਨਾਲ ਅੱਟਿਆ ਪਿਆ ਸੀ। ਫੇਰ ਇੱਕ ਵੱਡਾ ਡਰਾਮਾ ਹੋਇਆ ਜਦੋਂ ਢੀਂਗਰਾ ਅੰਦਰ ਆਇਆ ਤੇ ਆਪਣੀ ਕੁਰਸੀ 'ਤੇ ਬੈਠ ਗਿਆ।

ਭਗਤ ਆਪਣੀ ਕੁਰਸੀ 'ਤੇ ਖੜ੍ਹਾ ਹੋ ਗਿਆ ਕਿਉਂਕਿ ਉਸ ਦੇ ਛੋਟੇ ਕੱਦ ਕਾਰਨ ਉਸ ਕੋਲ ਇਹੋ ਤਰੀਕਾ ਸੀ ਜਿਸ ਨਾਲ ਏਨੀ ਭੀੜ 'ਚੋਂ ਉਹ ਆਪਣੇ ਆਪ ਨੂੰ ਨਜ਼ਰ ਆਉਣ ਯੋਗ ਬਣਾ ਸਕਦਾ ਸੀ। ਫਿਰ ਉਸ ਨੇ ਜੱਜ ਨੂੰ 'ਨਮਸਕਾਰ' ਕਹਿੰਦਿਆਂ ਸੁਆਗਤ ਕੀਤਾ, ਜੋ ਇੱਕ ਮਿਹਣੇ ਵਾਲੇ ਲਹਿਜ਼ੇ ਵਿੱਚ ਸੀ। ਢੀਂਗਰਾ ਨੇ ਇਸ ਵੱਲ ਕੋਈ ਧਿਆਨ ਨਾ ਦਿੱਤਾ। ਕਿਉਂਕਿ ਕੋਰਟ ਸ਼ਿਸ਼ਟਾਚਾਰ ਅਨੁਸਾਰ, ਜੱਜ ਕੁਰਸੀ 'ਤੇ ਬੈਠਦਿਆਂ ਸਿਰ ਝੁਕਾਕੇ ਸਭ ਦਾ ਸੁਆਗਤ ਕਰ ਚੁੱਕਿਆ ਸੀ। ਉਸ ਕੋਲੋਂ ਹਰ ਆਦਮੀ ਦਾ ਵਿਅਕਤੀਗਤ ਤੌਰ 'ਤੇ ਸੁਆਗਤ ਕਰਨ ਦੀ ਆਸ ਨਹੀਂ ਕੀਤੀ ਜਾ ਸਕਦੀ ਅਤੇ ਵਿਸ਼ੇਸ਼ ਤੌਰ 'ਤੇ ਦੋਸ਼ੀ ਦਾ ਤਾਂ ਬਿਲਕੁਲ ਹੀ ਨਹੀਂ। ਭਗਤ ਨੇ ਇੱਕ ਵਾਰੀ ਫਿਰ 'ਨਮਸਕਾਰ' ਕਿਹਾ, ਇਸ ਵਾਰੀ ਕੁਝ ਉੱਚੀ ਸੁਰ ਵਿੱਚ। ਇਸ ਨਾਲ ਜਦੋਂ ਜੱਜ ਵੱਲੋਂ ਕੋਈ ਪ੍ਰਤੀਕਰਮ ਨਾ ਆਇਆ, ਭਗਤ ਨੇ ਵਿਅੰਗਿਕ ਤਰੀਕੇ ਨਾਲ ਕਿਹਾ, 'ਨਮਸਕਾਰ ਤਾਂ ਲੇ ਲੋ'। ਉਹ ਅਸਲ ਵਿੱਚ ਜੱਜ ਨੂੰ ਚਿੜਾਉਣ ਦੀ ਕੋਸ਼ਿਸ਼ ਕਰ ਰਿਹਾ ਸੀ। ਢੀਂਗਰਾ ਹੋਰ ਸਹਿਣ ਨਾ ਕਰ ਸਕਿਆ। 'ਤੂੰ ਮੇਰਾ ਸੁਆਗਤ ਕਰਨ ਦੀ ਜੁਅਰਤ ਕਿਵੇਂ ਕੀਤੀ', ਉਹ ਗਰਜਿਆ, 'ਜਿਵੇਂ ਤੂੰ ਮੇਰੇ 'ਤੇ ਪੱਥਰ ਮਾਰ ਰਿਹਾ ਹੈਂ।' ਅਨੰਦ ਵੱਲ ਮੁੜਦਿਆਂ, ਜੱਜ ਨੇ ਉਸ ਨੂੰ ਕਿਹਾ ਆਪਣੇ ਕਲਾਇੰਟ ਨੂੰ ਕਹੋ ਠੀਕ ਵਿਹਾਰ ਕਰੇ। ਅਨੰਦ ਤੇ ਦੂਸਰੇ ਵਕੀਲਾਂ ਨੇ ਅੱਖ ਦੇ ਇਸ਼ਾਰਿਆਂ ਨਾਲ ਇਕ ਦੂਜੇ ਨੂੰ ਕਿਹਾ ਕਿ ਜੱਜ ਉਹਨਾਂ ਦੇ ਹੱਥਾਂ ਵਿੱਚ ਖੇਡ ਰਿਹਾ ਹੈ।

ਵਕੀਲਾਂ ਨੇ ਬਦਤਮੀਜ਼ੀ ਦੀ ਹੱਦ ਚੁਕ ਦਿੱਤੀ ਜਦ ਓਹ ਕੋਰਟ ਵਿੱਚ ਚਿੱਲਾ ਚਿੱਲਾ ਕੇ ਜੱਜ ਉਤੇ ਪੱਖਪਾਤ ਦਾ ਇਲਜ਼ਾਮ ਲਗਾ ਕੇ ਉਸਨੂੰ ਦਬਕਾਉਣ ਲੱਗ ਪਏ। ਮੈਂ

ਉਹਨਾਂ ਤੇ ਚਿੱਲਾਇਆ, ਇਹ ਕਹਿੰਦਿਆਂ ਕਿ ਉਹ ਰੌਲਾ-ਰੱਪਾ ਪੈਦਾ ਕਰਨ ਲਈ ਇੱਕ ਡਰਾਮਾ ਕਰ ਰਹੇ ਹਨ ਤਾਂ ਜੋ ਕੇਸ ਤਬਦੀਲ ਕਰਾ ਲਿਆ ਜਾਏ। ਮੈਂ ਚੰਗੀ ਤਰ੍ਹਾਂ ਜ਼ੋਰ ਪਾ ਕੇ ਕਿਹਾ ਕਿ ਇਹ ਵਿਹਾਰ ਕੋਰਟ ਦਾ ਅਪਮਾਣ ਬਣਦਾ ਹੈ। ਮੇਰੇ ਸ਼ਬਦਾਂ ਨੇ ਉਹਨਾਂ ਨੂੰ ਹੈਰਾਨੀ ਵਿੱਚ ਪਾ ਦਿੱਤਾ। ਕਿਉਂਕਿ ਰੌਲੇ ਦਾ ਪੱਧਰ ਇੱਕਦਮ ਡਿੱਗ ਪਿਆ। ਕੋਰਟ ਵਿੱਚ ਸ਼ਾਂਤੀ ਆ ਗਈ। ਭਗਤ ਦੇ ਵਕੀਲ ਸ਼ਰਮਿੰਦਗੀ ਵਿਚ ਦੱਬੇ ਦਿੱਸੇ, ਜਿਵੇਂ ਕਿ ਉਹਨਾਂ ਦੀ ਖੇਡ ਖ਼ਤਮ ਹੋ ਗਈ ਸੀ।

ਭਗਤ ਦੀ ਜਮਾਨਤ ਅਰਜ਼ੀ 'ਤੇ ਦੋਹਾਂ ਪਾਸਿਆਂ ਦੀ ਦਲੀਲਾਂ ਸੁਣਨ ਪਿੱਛੋਂ, ਢੀਂਗਰਾ ਨੇ ਆਪਣਾ ਹੁਕਮ ਰਾਖਵਾਂ ਰੱਖ ਲਿਆ। ਇਸ ਨੇ ਭਗਤ ਨੂੰ ਇੱਕ ਹੋਰ ਡਰਾਮਾ ਕਰਨ ਦਾ ਮੌਕਾ ਦੇ ਦਿੱਤਾ। ਜਿਵੇਂ ਕਿਸੇ ਦੇ ਇਸ਼ਾਰੇ 'ਤੇ, ਭਗਤ ਨੇ ਛਾਤੀ ਦਰਦ ਦੀ ਸ਼ਿਕਾਇਤ ਕੀਤੀ ਅਤੇ ਕੋਰਟ ਰੂਮ ਵਿੱਚ ਹੀ ਮੇਜ਼ 'ਤੇ ਲੇਟ ਗਿਆ। ਇਸ ਨਾਲ ਪਏ ਰੌਲੇ ਦੌਰਾਨ, ਮੇਰਾ ਇੱਕ ਚੰਗਾ ਜਾਣੂ ਵਕੀਲ ਮੇਰੇ ਵੱਲ ਆਇਆ ਅਤੇ ਮੈਨੂੰ ਉੱਥੋਂ ਚਲੇ ਜਾਣ ਲਈ ਕਿਹਾ। ਉਹਨਾਂ ਨੂੰ ਡਰ ਸੀ ਕਿ ਜੇ ਭਗਤ ਦੀ ਜ਼ਮਾਨਤ ਇਨਕਾਰ ਹੋ ਗਈ, ਤਾਂ ਬਾਹਰ ਖੜ੍ਹੀ ਭੀੜ ਸਾਡੀ ਮਾਰ ਕੁਟਾਈ ਕਰ ਸਕਦੀ ਹੈ। ਉਹਨਾਂ ਦੀ ਸਲਾਹ ਨੂੰ ਗੰਭੀਰਤਾ ਨਾਲ ਲੈਂਦਿਆਂ, ਮੈਂ ਆਪਣੇ ਸਾਥੀਆਂ ਸਮੇਤ ਪਿਛਲੇ ਦਰਵਾਜ਼ੇ ਰਾਹੀਂ ਕੋਰਟ 'ਚੋਂ ਨਿਕਲ ਗਿਆ। ਉਸੇ ਸ਼ਾਮ, ਸਾਨੂੰ ਪਤਾ ਲੱਗਾ ਕਿ ਭਗਤ ਦੀ ਜ਼ਮਾਨਤ ਨਾਮਨਜ਼ੂਰ ਹੋ ਗਈ, ਪਰ ਉਸ ਨੂੰ ਕਿਸੇ ਹਸਪਤਾਲ ਵਿੱਚ ਭੇਜ ਦਿੱਤਾ ਗਿਆ ਸੀ।

ਖਹਿਬਾਜ਼ੀ ਦੀ ਲੜਾਈ ਅਗਲੇ ਦਿਨ ਵੀ ਚੱਲਦੀ ਰਹੀ, ਕਿਉਂਕਿ ਭਗਤ ਦੀ ਹਾਲਤ ਦੀ ਤਸਦੀਕ ਕਰਨ ਲਈ ਢੀਂਗਰਾ ਨੇ ਹਸਪਤਾਲ ਦਾ ਰਿਕਾਰਡ ਮੰਗਵਾ ਲਿਆ। ਤੀਜੇ ਦਿਨ, ਡਾਕਟਰਾਂ ਨੇ ਰਿਪੋਰਟ ਦਿੱਤੀ ਕਿ ਉਸ ਨੂੰ ਜੇਲ੍ਹ ਵਿੱਚ ਤਬਦੀਲ ਕੀਤਾ ਜਾ ਸਕਦਾ ਹੈ। ਢੀਂਗਰਾ ਦੇ ਹੁਕਮਾਂ 'ਤੇ, ਭਗਤ ਨੂੰ ਤੁਰੰਤ ਤਿਹਾੜ ਜੇਲ੍ਹ ਵਿੱਚ ਭੇਜ ਦਿੱਤਾ ਗਿਆ। ਉਸੇ ਰਾਤ ਉਸ ਨੇ ਮੁੜ ਇੱਕ ਡਰਾਮਾ ਕੀਤਾ, ਜਿਸ ਕਰਕੇ ਡਾਕਟਰਾਂ ਨੂੰ ਮਜਬੂਰ ਹੋ ਕੇ ਉਸ ਨੂੰ ਵਾਪਸ ਹਸਪਤਾਲ ਭੇਜਣਾ ਪਿਆ। ਚੌਥੇ ਦਿਨ, ਢੀਂਗਰਾ ਨੇ ਉਸ ਨੂੰ ਜ਼ਮਾਨਤ ਦੇ ਦਿੱਤੀ। ਉਸ ਨੇ ਭਗਤ ਦੀ ਅਲੋਚਨਾ ਵੀ ਕੀਤੀ ਕਿ ਉਹ ਲਗਾਤਾਰ ਕੇਸ ਵਿੱਚ ਅੜਚਨਾਂ ਖੜ੍ਹੀਆਂ ਕਰ ਰਿਹਾ ਹੈ। ਉਦੋਂ ਤਕ ਉਸ ਨੂੰ ਢੀਂਗਰੇ ਦੇ ਸਪਸ਼ਟ ਰਵੱਈਏ ਦੀ ਕਾਫ਼ੀ ਸੋਝੀ ਹੋ ਚੁੱਕੀ ਸੀ, ਇਸ ਪਿੱਛੋਂ ਭਗਤ ਨੇ ਕੋਰਟ ਵਿੱਚ ਇਹੋ ਜਿਹੀਆਂ ਖੇਡਾਂ ਮੁੜ ਨਾ ਖੇਡੀਆਂ। ਟ੍ਰਾਇਲ ਕਾਰਵਾਈ ਦੌਰਾਨ ਉਹ ਦੋਸ਼ੀ ਵੱਜੋਂ ਕੋਰਟ ਵਿੱਚ ਨਿਰੰਤਰ ਹਾਜ਼ਰ ਹੁੰਦਾ ਰਿਹਾ। ਇਸ ਤੋਂ ਇਲਾਵਾ, ਉਸ ਨੂੰ 4 ਮਾਰਚ 1996 ਨੂੰ ਉਸੇ ਜੱਜ ਵੱਲੋਂ ਜਾਰੀ ਇੱਕ ਦੂਸਰੇ ਵਾਰੰਟ ਦਾ ਸਾਹਮਣਾ ਕਰਨਾ ਪਿਆ। ਇਹ ਤ੍ਰਿਲੋਕਪੁਰੀ ਸਬੰਧਤ ਕੇਸ ਸੀ ਜਿਹੜਾ ਵਿਧਵਾ ਦਰਸ਼ਨ ਕੌਰ ਦੀ ਉਸ ਖ਼ਿਲਾਫ਼ ਗਵਾਹੀ ਨਾਲ ਸਬੰਧਤ ਸੀ। ਕਿਉਂਕਿ ਉਹ ਸਤਨਾਮੀ ਬਾਈ ਦੇ ਕੇਸ ਦੀ ਸੁਣਵਾਈ ਲਈ ਨਿਰੰਤਰ ਹਾਜ਼ਰ ਹੋ ਰਿਹਾ ਸੀ, ਢੀਂਗਰਾ ਨੇ ਭਗਤ ਨੂੰ ਦਰਸ਼ਨ ਕੌਰ ਦੇ ਕੇਸ ਵਿੱਚ ਜ਼ਮਾਨਤ ਛੇਤੀ ਦੇ ਦਿੱਤੀ।

ਆਪਣੇ ਵੱਲੋਂ ਅਸੀਂ ਪੂਰੀ ਕੋਸ਼ਿਸ਼ ਕੀਤੀ ਕਿ ਸਤਨਾਮੀ ਬਾਈ ਤੇ ਦਰਸ਼ਨ ਕੌਰ ਦੇ ਕੇਸਾਂ ਵਿਚ ਐੱਮ. ਐੱਸ. ਬੁਤਾਲੀਆ ਹਰ ਸੁਣਵਾਈ ਵਿੱਚ ਉਹਨਾਂ ਦੀ ਨੁਮਾਇੰਦਗੀ ਕਰਨ। ਬੁਤਾਲੀਆ ਇੱਕ ਤਜਰਬੇਕਾਰ ਫ਼ੌਜਦਾਰੀ ਵਕੀਲ ਸੀ ਜਿਹੜਾ ਮਿਸ਼ਰਾ ਕਮਿਸ਼ਨ ਦੇ ਵੇਲੇ ਤੋਂ ਹੀ ਸਾਡੇ ਨਾਲ ਜੁੜਿਆ ਹੋਇਆ ਸੀ। ਉਹ ਦੋਵੇ ਵਿਧਵਾਵਾਂ ਗ਼ਰੀਬ ਸਨ। ਰਹਿੰਦੀਆਂ ਵੀ ਦੂਜੇ ਪਾਸੇ ਤਿਲਕ ਵਿਹਾਰ, ਪੱਛਮੀ ਦਿੱਲੀ ਵਿੱਚ ਸਨ, ਜਿਥੇ ਬਹੁਤੇ ਦੰਗਾ ਪੀੜਤ ਮੁੜ ਵਸਾਏ ਗਏ ਸਨ। ਸਾਨੂੰ ਉਹਨਾਂ ਨੂੰ ਹਰ ਸੁਣਵਾਈ 'ਤੇ ਕਰਕਰਡੂਮਾ ਕੋਰਟਸ ਵਿੱਚ ਲਿਜਾਣ ਦਾ ਵੀ ਪ੍ਰਬੰਧ ਕਰਨਾ ਪੈਂਦਾ ਸੀ। ਇਸ ਜ਼ਿੰਮੇਵਾਰ ਕੰਮ ਲਈ ਅਸੀਂ ਆਤਮਾ ਸਿੰਘ ਲੁਬਾਣਾ ਦੀ ਡਿਊਟੀ ਲਾਈ ਹੋਈ ਸੀ, ਜਿਹੜਾ ਆਪ ਵੀ ਤਿਲਕ ਵਿਹਾਰ ਦਾ ਵਾਸੀ ਸੀ। ਉਹ ਸਾਡਾ ਪੀੜਤਾਂ ਨਾਲ ਲਿੰਕ ਦਾ ਕੰਮ ਸ਼ੁਰੂ ਦੇ ਦਿਨਾਂ ਤੋਂ ਕਰ ਰਿਹਾ ਸੀ।

ਸਤਨਾਮੀ ਬਾਈ ਦੇ ਕੇਸ ਦਾ ਅਗਲਾ ਦਿਨ 12 ਨਵੰਬਰ 1996 ਸੀ ਜਦੋਂ ਉਸ ਨੇ ਭਗਤ ਦੀ ਹਾਜ਼ਰੀ ਵਿੱਚ ਤਾਜ਼ਾ ਗਵਾਹੀ ਦੇਣੀ ਸੀ। ਪਰ, ਸਾਨੂੰ ਇੱਕ ਬਿਲਕੁਲ ਹੀ ਅਣਕਿਆਸੀ ਨਿਰਾਸ਼ਾ ਦਾ ਧੱਕਾ ਲੱਗਾ ਜਦੋਂ ਸਤਨਾਮੀ ਬਾਈ ਆਪਣੀ ਗਵਾਹੀ ਬਦਲ ਗਈ ਅਤੇ ਮੁੱਕਰ ਗਈ ਕਿ ਉਸ ਨੇ ਭਗਤ ਨੂੰ 1 ਨਵੰਬਰ ਨੂੰ ਤ੍ਰਿਲੋਕਪੁਰੀ ਵਿੱਚ ਵੇਖਿਆ ਸੀ, ਜਦੋਂ ਉਹ ਹਜੂਮ ਨੂੰ ਸਿੱਖਾਂ 'ਤੇ ਹਮਲਾ ਕਰਨ ਲਈ ਉਕਸਾ ਰਿਹਾ ਸੀ। ਢੀਂਗਰਾ ਨੇ ਉਸ ਨੂੰ ਸਹੁੰ ਤੋੜਨ ਦਾ ਨੋਟਿਸ ਦੇ ਦਿੱਤਾ।

ਘਟਨਾ ਵਿੱਚ ਫੇਰ-ਬਦਲ ਆਉਣ ਨੇ ਮੈਨੂੰ ਬਹੁਤਾ ਹੀ ਜ਼ਿਆਦਾ ਦੁਖੀ ਕੀਤਾ। ਵਿਸ਼ੇਸ਼ ਤੌਰ 'ਤੇ ਕਿਉਂਕਿ ਮੈਂ ਕੋਰਟ ਵਿੱਚ ਹਾਜ਼ਰ ਨਹੀਂ ਸੀ ਜਦੋਂ ਸਤਨਾਮੀ ਬਾਈ ਨੇ ਪੁੱਠੀ ਛਾਲ ਮਾਰੀ ਸੀ। ਅਸਲ ਵਿੱਚ, ਮੈਨੂੰ ਪਤਾ ਨਹੀਂ ਸੀ ਕਿ ਉਸ ਨੇ ਉਸ ਦਿਨ ਗਵਾਹੀ ਦੇਣੀ ਹੈ। ਨਾ ਬੁਤਾਲੀਆ ਨੇ ਤੇ ਨਾ ਹੀ ਲੁਬਾਣਾ ਨੇ ਮੈਨੂੰ ਤਾਰੀਖ਼ ਬਾਰੇ ਸੂਚਨਾ ਦਿੱਤੀ ਸੀ। ਜਦੋਂ ਮੈਂ ਬੁਤਾਲੀਆ ਨੂੰ ਫ਼ੋਨ ਕੀਤਾ ਕਿ ਕੇਸ ਕਿਵੇਂ ਢਹਿ ਗਿਆ ਹੈ, ਤਾਂ ਉਸ ਕਿਹਾ ਕਿ ਸਤਨਾਮੀ ਬਾਈ ਦਾ ਮੁਕਰਨਾ ਉਸ ਲਈ ਵੀ ਇੱਕ ਹੈਰਾਨੀ ਭਰੀ ਗੱਲ ਹੈ। ਲੁਬਾਣਾ ਨੇ ਮੇਰੀ ਕਾਲ ਦਾ ਕਦੀ ਜਵਾਬ ਨਾ ਦਿੱਤਾ, ਅਤੇ ਇਸ ਪਿੱਛੋਂ ਮੇਰੇ ਤੋਂ ਦੂਰ ਰਹਿਣ ਲੱਗ ਪਿਆ। ਦੰਗਾ ਪੀੜਤਾਂ ਨੇ ਤਿਲਕ ਵਿਹਾਰ ਵਾਲਾ ਲੁਬਾਣਾ ਦਾ ਘਰ ਭੰਨ ਤੋੜ ਸੁੱਟਿਆ। ਉਹਨਾਂ ਨੂੰ ਸ਼ੱਕ ਸੀ ਕਿ ਉਸ ਨੇ ਭਗਤ ਨਾਲ ਸੌਦਾ ਕਰ ਲਿਆ ਹੈ। ਇਸ ਲਈ ਉਸ ਨੇ ਸਤਨਾਮੀ ਬਾਈ ਨੂੰ ਕੋਰਟ ਵਿੱਚ ਉਸ ਦਾ ਸਟੈਂਡ ਬਦਲਣ ਲਈ ਪ੍ਰਭਾਵਤ ਕਰ ਦਿੱਤਾ ਹੈ। ਲੁਬਾਣਾ ਕੁਝ ਅਰਸਾ ਗੁਪਤਵਾਸ ਵਿੱਚ ਚਲਾ ਗਿਆ। ਪਿੱਛੋਂ, ਅਕਾਲ ਤਖ਼ਤ, ਸਿੱਖ ਧਰਮ ਦੀ ਸਭ ਤੋਂ ਉੱਚੀ ਦੁਨਿਆਵੀ ਸੀਟ, ਦੇ ਆਦੇਸ਼ ਨਾਲ ਹੁੱਕਾ-ਪਾਣੀ ਬੰਦ ਕਰਕੇ ਉਸ ਨੂੰ 'ਤਨਖ਼ਾਹੀਆ' ਕਰਾਰ ਦੇ ਦਿੱਤਾ ਗਿਆ। ਦੋ ਸਾਲ ਪਿੱਛੋਂ, ਆਤਮਾ ਸਿੰਘ ਲੁਬਾਣਾ ਵੱਡੀ ਕੀਮਤ ਤਾਰ ਕੇ ਮੁੜ ਭਾਈਚਾਰੇ ਵਿੱਚ ਦਾਖ਼ਲ ਹੋ ਗਿਆ।

ਪਿਛੇ ਮੁੜ ਕੇ ਦੇਖਾਂ ਤਾਂ ਮੈਂ ਮਹਿਸੂਸ ਕਰਦਾ ਹਾਂ ਕਿ ਮੈਨੂੰ ਸਤਨਾਮੀ ਬਾਈ ਦੇ ਕੇਸ ਦੀ ਆਪ ਪੈਰਵੀ ਕਰਨੀ ਚਾਹੀਦੀ ਸੀ। ਕਿਸੇ ਹੋਰ ਨੂੰ ਜ਼ਿੰਮੇਵਾਰੀ ਨਹੀਂ ਸੀ ਦੇਣੀ

ਚਾਹੀਦੀ। ਭਾਵੇਂ ਦੂਜਿਆਂ ਨੇ ਕੇਸ ਨੂੰ ਫਾਹ ਲਾਈ ਜਾਂ ਨਾ, ਮੈਂ ਮੌਕੇ ਦੇ ਖੁੰਝ ਜਾਣ ਦੇ ਇਸ ਕਸੂਰ ਤੋਂ ਬਚ ਨਹੀਂ ਸਕਦਾ, ਜਿਸ ਲਈ ਮੈਂ 1984 ਤੋਂ ਕੰਮ ਕਰਦਾ ਆ ਰਿਹਾ ਸੀ। ਚਲੋ ਛੱਡੋ ਜਿਵੇਂ ਵੀ ਇਹ ਵਾਪਰਿਆ, ਸਤਨਾਮੀ ਬਾਈ ਨੇ ਕੋਰਟ ਵਿੱਚ ਮੁਕਰਨ ਪਿੱਛੋਂ ਮੈਨੂੰ ਫ਼ੋਨ ਕੀਤਾ। ਉਸ ਨੇ ਹੋਏ ਨੁਕਸਾਨ ਨੂੰ ਪੂਰਾ ਕਰਨ ਦੀ ਉਮੀਦ ਪੈਦਾ ਕੀਤੀ, ਜਦੋਂ ਉਸ ਨੇ ਇਸ ਲਈ ਮੇਰੀ ਕਾਨੂੰਨੀ ਸਹਾਇਤਾ ਮੰਗੀ। ਉਹ ਇਹ ਚਿੱਕੜ ਖਿਲਾਰਨ ਦੇ ਇੱਕ ਦਿਨ ਪਿੱਛੋਂ ਮੈਨੂੰ ਮੇਰੇ ਦਫ਼ਤਰ ਵਿੱਚ ਮਿਲੀ। ਉਸ ਦੀ ਰਜ਼ਾਮੰਦੀ ਤੇ ਜਾਣਕਾਰੀ ਨਾਲ, ਮੈਂ ਸਾਵਧਾਨੀ ਵਰਤਦਿਆਂ ਜੋ ਵੀ ਉਸ ਨੇ ਕੋਰਟ ਦੀ ਗਵਾਹੀ ਬਾਰੇ ਮੇਰੇ ਦਫ਼ਤਰ ਵਿੱਚ ਮੈਨੂੰ ਦੱਸਿਆ, ਉਸ ਦੀ ਮੈਂ ਵੀਡੀਓ-ਟੇਪਿੰਗ ਕਰ ਲਈ। ਉਸ ਨੇ ਇਲਜ਼ਾਮ ਲਾਇਆ ਕਿ ਉਸ ਨੂੰ ਆਪਣੀ ਸਟੇਟਮੈਂਟ ਬਦਲਣ ਲਈ ਮਜਬੂਰ ਕੀਤਾ ਗਿਆ ਸੀ ਕਿਉਂਕਿ ਉਸ ਦੀ ਜ਼ਿੰਦਗੀ ਨੂੰ ਲੁਬਾਣਾ ਵੱਲੋਂ ਖ਼ਤਰਾ ਸੀ। ਗਵਾਹੀ ਦੇਣ ਲਈ ਇੱਕ ਹੋਰ ਮੌਕਾ ਲੈਣ ਲਈ ਉਸ ਨੇ ਮੇਰੀ ਸਹਾਇਤਾ ਮੰਗੀ ਤਾਂ ਜੋ ਉਹ ਰਿਕਾਰਡ ਸਿੱਧਾ ਕਰ ਸਕੇ।

*ਪਾਇਨੀਅਰ* ਦਾ ਇੱਕ ਰਿਪੋਰਟਰ, ਤ੍ਰਿਪਥੀ ਨਾਥ, ਸਤਨਾਮੀ ਬਾਈ ਦੀ ਫੇਰੀ ਦੌਰਾਨ ਮੇਰੇ ਦਫ਼ਤਰ ਵਿੱਚ ਸਬੱਬੀਂ ਬੈਠਾ ਸੀ। ਤ੍ਰਿਪਥੀ ਨਾਥ ਨੇ ਸਤਨਾਮੀ ਬਾਈ ਦੀ ਤਾਜ਼ਾ ਸਟੇਟਮੈਂਟ ਅਗਲੇ ਦਿਨ ਦੇ ਅਖ਼ਬਾਰ ਵਿੱਚ ਲਾ ਦਿੱਤੀ, ਪਰ ਸਤਨਾਮੀ ਬਾਈ ਪਟੀਸ਼ਨ 'ਤੇ ਦਸਤਖ਼ਤ ਕਰਨ ਮੁੜ ਕੇ ਮੇਰੇ ਕੋਲ ਨਾ ਆਈ, ਜਿਹੜੀ ਮੈਂ ਉਸ ਦੇ ਕਹਿਣ 'ਤੇ ਡਰਾਫਟ ਕੀਤੀ ਸੀ। ਇਸ ਦੀ ਬਜਾਏ, ਉਸ ਨੇ ਇੱਕ ਪ੍ਰੈੱਸ ਕਾਨਫ਼ਰੰਸ ਬੁਲਾ ਲਈ, ਉਸੇ ਬੰਦੇ ਦੀ ਹਾਜ਼ਰੀ ਵਿੱਚ ਜਿਸ ਬਾਰੇ ਉਸ ਨੇ ਵੀਡੀਓ-ਟੇਪ ਵਿੱਚ ਮੈਨੂੰ ਦੱਸਿਆ ਸੀ ਕਿ ਉਸ ਨੇ ਉਸ ਨੂੰ ਭਗਤ ਦੇ ਹੱਕ ਵਿੱਚ ਗਵਾਹੀ ਦੇਣ ਲਈ ਡਰਾਇਆ ਸੀ। ਆਤਮਾ ਸਿੰਘ ਲੁਬਾਣਾ ਦੇ ਨਾਲ ਬੈਠੀ ਸਤਨਾਮੀ ਬਾਈ ਨੇ ਇੱਕ ਹੋਰ ਵੇਰਵਾ ਦਾਗ ਦਿੱਤਾ ਕਿ ਉਸ ਨੇ ਕੋਰਟ ਵਿੱਚ ਆਪਣੀ ਗਵਾਹੀ ਬਦਲੀ ਸੀ। ਜਿਹੜੀ ਹੋਰ ਵੀ ਹੈਰਾਨੀ ਵਾਲੀ ਗੱਲ ਸੀ। ਉਸ ਨੇ ਕਿਹਾ ਕਿ ਉਸ ਨੇ ਇਸ ਤਰ੍ਹਾਂ ਅਕਾਲੀ ਦਲ ਦਿੱਲੀ ਦੇ ਪ੍ਰਧਾਨ, ਅਵਤਾਰ ਸਿੰਘ ਹਿਤ ਦੇ ਕਹਿਣ 'ਤੇ - ਅਤੇ ਉਸ ਦੀ ਹਾਜ਼ਰੀ ਵਿੱਚ - ਕੀਤਾ ਸੀ। ਨਿਗੂਣੀ ਸਿੱਖ ਸਿਆਸਤ ਦਾ ਮੁਹਰਾ ਬਣਦਿਆਂ, ਸਤਨਾਮੀ ਬਾਈ ਨੇ ਦੋਸ਼ ਲਾਇਆ ਕਿ ਜਿਸ ਆਦਮੀ ਨੇ ਮੈਨੂੰ ਡਰਾਇਆ ਸੀ ਉਹ ਹੈ ਦਿੱਲੀ ਵਿੱਚ ਹਿਤ ਦਾ ਵਿਰੋਧੀ, ਪਰਮਜੀਤ ਸਿੰਘ ਸਰਨਾ।

ਇਸ ਨਾਲ ਸਾਨੂੰ ਦੋਹਰਾ ਧੱਕਾ ਲੱਗਾ। ਸਤਨਾਮੀ ਬਾਈ ਦੀਆਂ ਕੋਰਟ ਵਿੱਚ ਪ੍ਰਸਪਰ ਵਿਰੋਧੀ ਬਿਆਨਾਂ ਦੀ ਬਰਾਏ ਮਿਹਰਬਾਨੀ, ਭਗਤ ਖਿਲਾਫ਼ ਉਸ ਦੇ ਕੇਸ ਨੂੰ ਬਚਾਉਣ ਦਾ ਕੋਈ ਵਸੀਲਾ ਨਾ ਰਿਹਾ। ਜੇ ਕਿਤੇ ਮੈਨੂੰ ਵੀਡੀਓ-ਟੇਪ 'ਤੇ ਦਿੱਤੇ ਬਿਆਨ 'ਤੇ ਸਤਿਨਾਮੀ ਬਾਈ ਖੜ੍ਹੀ ਰਹਿੰਦੀ, ਤਾਂ ਢੀਂਗਰਾ ਭਗਤ ਤੇ ਲੁਬਾਣਾ ਦੇ ਗਵਾਹ ਨੂੰ ਡਰਾਉਣ ਦੀ ਤਾਜ਼ਾ ਕਾਰਵਾਈ ਸ਼ੁਰੂ ਕਰ ਸਕਦਾ ਸੀ। ਉਸ ਨੂੰ ਮੁੜ ਆਪਣੀ ਮੁੱਠੀ ਵਿੱਚ ਲੈਕੇ ਲੁਬਾਣਾ ਨੇ ਇਸ ਸੰਭਾਵਨਾ ਨੂੰ ਪਹਿਲਾਂ ਹੀ ਬੰਦ ਕਰ ਲਿਆ। ਇਸ ਨਾਲ ਆਪਣੇ ਆਪ ਦੀ ਤੇ ਭਗਤ ਦੀ ਬੱਚਤ ਕਰ ਗਿਆ। ਸਾਨੂੰ ਇੱਕ ਹੋਰ ਧੱਕਾ ਲਗਿਆ ਜਦ ਹਿੱਤ

ਨੇ ਲੁਬਾਣਾ ਦੀਆਂ ਜੋੜਾਂ-ਤੋੜਾਂ ਦੀ ਖੁੱਲ੍ਹ ਕੇ ਹਮਾਇਤ ਕੀਤੀ। ਸਾਨੂੰ ਅਕਾਲੀ ਦਲ ਦੀ ਕਤਲੇ-ਆਮ ਪੀੜਤਾਂ ਨੂੰ ਨਿਆਂ ਦਿਵਾਉਣ ਦੇ ਕਾਜ਼ ਲਈ ਪ੍ਰਤੀਬੱਧਤਾ 'ਤੇ ਸ਼ੱਕ ਹੋਇਆ। ਅਸਲ ਵਿੱਚ, ਇਹ ਕਦਮ ਤਾਂ ਪਾਰਟੀ ਦੇ ਮੂਲ ਮਨੋਰਥ ਨੂੰ ਹੀ ਝੂਠਾ ਸਾਬਤ ਕਰ ਰਿਹਾ ਸੀ, ਕਿਉਂਕਿ ਅਕਾਲੀ ਦਲ ਤਾਂ ਸਿੱਖ ਕਮਿਊਨਿਟੀ ਦੇ ਹਿੱਤਾਂ ਨੂੰ ਬਚਾਉਣ ਵਾਸਤੇ ਹੀ ਜਨਮਿਆ ਸੀ। ਮੈਂ ਸ਼ੁਰੂ ਤੋਂ ਹੀ ਅਕਾਲੀਆਂ ਨਾਲ ਕਤਲੇ-ਆਮ ਮੁੱਦੇ 'ਤੇ ਜੁੜ ਕੇ ਕੰਮ ਕਰ ਰਿਹਾ ਸੀ ਇਸ ਕਰਕੇ ਜਦ ਉਹਨਾਂ ਦੇ ਕੁਝ ਲੀਡਰ ਸਿੱਖ ਵਿਰੋਧੀ ਹਿੰਸਾ ਦੇ ਚਾਲਕਾਂ ਨਾਲ ਸ਼ਰ੍ਹੇ ਆਮ ਸਾਜ਼-ਬਾਜ਼ ਕਰਨ ਲੱਗ ਪਏ ਤਾਂ ਮੈਨੂੰ ਬਹੁਤ ਦੁੱਖ ਹੋਇਆ। ਪਰ ਹਿਤ ਤੇ ਲੁਬਾਣਾ ਸਿੱਖ ਵਿਰੋਧੀ ਕਾਰਵਾਈਆਂ ਕਰਨ ਦੇ ਬਾਵਜੂਦ ਅਕਾਲੀ ਦਲ ਵਿਚ ਫਲਦੇ ਫੁਲਦੇ ਰਹੇ। ਹਿਤ ਦਿੱਲੀ ਇਕਾਈ ਦਾ ਇਨਚਾਰਜ ਰਿਹਾ ਤੇ ਲੁਬਾਣਾ ਇਸ ਦਾ ਸਕੱਤਰ ਬਣ ਗਿਆ ਅਤੇ ਪਾਰਟੀ ਟਿਕਟ 'ਤੇ ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਦੀ ਚੋਣ ਲੜੀ। ਇਸ ਸਾਰੇ ਘਟਨਾਕਰਮ ਨੇ ਸ਼ੱਕੀ ਸੰਦੇਸ਼ ਦਿੱਤਾ ਕਿ ਕਤਲੇ-ਆਮ ਮਾਮਲੇ ਸਬੰਧੀ ਅਕਾਲੀ ਦਲ ਦਾ ਮਿਲਵਰਤਣ ਨਿਆਂ ਲੈਕੇ ਦੇਣ ਦੀ ਕਿਸੇ ਜਾਇਜ਼ ਚਿੰਤਾ ਨਾਲੋਂ ਸਿਆਸਤ ਕਰਨੀ ਜ਼ਿਆਦਾ ਸੀ।

ਸਿਆਸਤ ਦੇ ਇਸ ਧੁੰਦਲੇ ਰੂਪ ਨੇ ਮੇਰਾ ਦਿਲ ਤੋੜ ਦਿੱਤਾ ਤੇ ਮੈਂ ਸਤਨਾਮੀ ਬਾਈ ਤੋਂ ਕਿਨਾਰਾ ਕਰ ਲਿਆ, ਅਤੇ ਦੂਸਰੀ ਵਿਧਵਾ ਦਰਸ਼ਨ ਕੌਰ 'ਤੇ ਆਪਣਾ ਧਿਆਨ ਕੇਂਦ੍ਰਿਤ ਕਰ ਲਿਆ ਜਿਹੜੀ ਭਗਤ ਵਿਰੁੱਧ ਗਵਾਹੀ ਦੇਣ ਹੀ ਵਾਲੀ ਸੀ। ਉਸ ਵੱਲ ਧਿਆਨ ਕਰਨ ਦੇ ਮੇਰੇ ਨਿਸ਼ਚੇ ਨੂੰ ਉਦੋਂ ਹੋਰ ਬਲ ਮਿਲਿਆ ਜਦੋਂ ਤਿਲਕ ਵਿਹਾਰ ਦੇ ਪੀੜਤਾਂ ਦਾ ਇੱਕ ਗੁਰੱਪ ਦਰਸ਼ਨ ਕੌਰ ਦੇ ਕੇਸ ਵਿੱਚ ਮੇਰੀ ਸਹਾਇਤਾ ਲੈਣ ਲਈ ਮੈਨੂੰ ਮਿਲਿਆ। ਮੈਨੂੰ ਉਹਨਾਂ ਤੋਂ ਪਤਾ ਲੱਗਾ ਕਿ ਸਤਿਨਾਮੀ ਬਾਈ ਦੇ ਕੇਵਲ ਤਿੰਨ ਦਿਨ ਪਿੱਛੋਂ ਉਸ ਦੀ ਵਾਰੀ ਸੀ। ਮੈਂ ਕੋਈ ਢਿੱਲ ਨਾ ਵਿਖਾਈ। ਮੈਂ ਕੋਰਟ ਵਿੱਚ ਹਾਜ਼ਰ ਸੀ ਜਦੋਂ ਦਰਸ਼ਨ ਕੌਰ ਨੇ ਆਪਣੀ ਸਟੇਟਮੈਂਟ ਦਿੱਤੀ। ਸ਼ੁਕਰ ਕੀਤਾ, ਦਰਸ਼ਨ ਕੌਰ ਨੇ ਭਗਤ ਨੂੰ ਪਛਾਨਣ ਵਿੱਚ ਦ੍ਰਿੜ੍ਹਤਾ ਵਿਖਾਈ ਤੇ ਆਪਣੀ ਸਟੇਟਮੈਂਟ 'ਤੇ ਡਟੀ ਰਹੀ। ਭਗਤ ਨੇ ਢੀਂਗਰਾ ਦੀ ਕੋਰਟ 'ਚੋਂ ਕੇਸ ਨੂੰ ਬਦਲਾਉਣ ਦੀ ਕੋਸ਼ਿਸ਼ ਵਾਸਤੇ ਸਮੇਂ ਲੈਣ ਲਈ ਕਿਹਾ। ਉਸ ਨੇ ਦਿੱਲੀ ਹਾਈ ਕੋਰਟ ਵਿੱਚ ਇੱਕ ਤਬਦੀਲੀ ਅਰਜ਼ੀ ਦਾਇਰ ਕਰ ਦਿੱਤੀ। ਐਪਰ, ਜਦੋਂ ਉਸ ਦੀ ਅਰਜ਼ੀ ਹਾਲੀ ਲੱਗੀ ਹੋਈ ਸੀ, ਢੀਂਗਰਾ ਦੀ ਆਪਣੀ ਹੀ ਬਦਲੀ ਹੋ ਗਈ। ਭਗਤ ਦੇ ਵਕੀਲ ਨੇ ਦਰਸ਼ਨ ਕੌਰ ਨੂੰ ਆਪਣੇ ਪਾਸੇ ਵੱਲ ਕਰਨ ਦੀ ਕੋਸ਼ਿਸ਼ ਵਿੱਚ ਉਸ ਦੀ ਜਿਰਹਾ ਨੂੰ ਅੱਠ ਮਹੀਨੇ ਤੋਂ ਵੱਧ ਸਮੇਂ ਲਈ ਲਮਕਾਈ ਰੱਖਿਆ। ਉਹ ਇਸ ਵਿੱਚ ਸਫਲ ਨਾ ਹੋਇਆ, ਕਿਉਂਕਿ ਇਸ ਵਾਰ, ਵਿਸ਼ੇਸ਼ ਤੌਰ 'ਤੇ ਅਸੀਂ ਚੌਕਸ ਸੀ। ਇੱਕ ਮੋੜਵੀਂ ਚਾਲ ਵਿੱਚ, ਮੈਂ ਭਗਤ ਦੀ ਜ਼ਮਾਨਤ ਮਨਸੂਖ਼ ਕਰਨ ਲਈ ਇੱਕ ਅਰਜ਼ੀ ਦੇ ਦਿੱਤੀ, ਇਸ ਅਧਾਰ 'ਤੇ ਕਿ ਉਹ ਦਰਸ਼ਨ ਕੌਰ ਨੂੰ ਧਮਕਾ ਰਿਹਾ ਹੈ। ਮੇਰੀ ਅਰਜ਼ੀ ਤੇ ਬਹਿਸ ਦੌਰਾਨ, ਭਗਤ ਦੇ ਵਕੀਲ ਨੇ ਅਦਾਲਤ ਨੂੰ ਕੋਈ ਹੁਕਮ ਨਾ ਦੇਣ ਦੀ ਬੇਨਤੀ ਕੀਤੀ, ਕਿਉਂਕਿ ਉਹ ਹੁਣ ਅਗਲੀ ਪੇਸ਼ੀ ਵਿੱਚ ਦਰਸ਼ਨ ਕੌਰ ਦੀ ਜਿਰਹਾ ਸਮਾਪਤ ਕਰ

ਰਿਹਾ ਹੈ। ਉਸ ਨੇ ਆਪਣਾ ਵਾਅਦਾ ਪੂਰਾ ਕੀਤਾ, ਪਰ ਮੁਕੱਦਮਾ ਤਕਰੀਬਨ ਪੰਜ ਸਾਲ ਚੱਲਿਆ।

ਸਾਡੀ ਅਣਥੱਕ ਪੈਰਵੀ ਦਾ ਇੱਕ ਸਪਸ਼ਟ ਨਤੀਜਾ ਇਹ ਨਿਕਲਿਆ ਕਿ ਭਗਤ ਦੇ ਕੋਰਟ ਵਾਲੇ ਦਲ ਦੀ ਗਿਣਤੀ ਹੌਲੀ ਹੌਲੀ ਸੁੰਗੜਨੀ ਸ਼ੁਰੂ ਹੋ ਗਈ। ਜੇ ਉਹ ਪਹਿਲੀ ਵਾਰੀ 100 ਵਕੀਲਾਂ ਦੇ ਲਸ਼ਕਰ ਅਤੇ 10,000 ਹਮਾਇਤੀਆਂ ਦੇ ਇੱਕ ਮਜ਼ਬੂਤ ਹਜੂਮ ਨਾਲ ਆਇਆ ਸੀ, ਤਾਂ ਉਹੀ ਭਗਤ ਕਾਰਵਾਈ ਦੇ ਖ਼ਾਤਮੇ ਤਕ ਸਿਰਫ਼ ਆਪਣੇ ਪੁੱਤਰ, ਬਾਡੀਗਾਰਡ ਤੇ ਇਕੱਲੇ ਇੱਕ ਵਕੀਲ ਨਾਲ ਆਇਆ। ਉਦੋਂ ਤਕ ਉਸ ਦੀ ਪਾਰਟੀ ਸੱਤਾ ਵਿੱਚ ਨਹੀਂ ਸੀ; ਕੇਂਦਰ ਵਿੱਚ ਸਾਂਝੇ ਫਰੰਟ ਅਤੇ ਦਿੱਲੀ ਪ੍ਰਦੇਸ਼ ਵਿਚ ਭਾਰਤੀ ਜਨਤਾ ਪਾਰਟੀ ਦਾ ਰਾਜ ਸੀ। ਇਸ ਕੇਸ ਦੇ ਚੱਲਦੇ ਸਮੇਂ ਵਿੱਚ ਉਸ ਦਾ ਅਸਰ-ਰਸੂਖ਼ ਬਹੁਤ ਖ਼ਤਮ ਹੋ ਚੁੱਕਿਆ ਸੀ।

ਇਹਨਾਂ ਤਬਦੀਲੀਆਂ ਤੇ ਸਾਡੀਆਂ ਸਾਰੀਆਂ ਕੋਸ਼ਿਸ਼ਾਂ ਦੇ ਬਾਵਜੂਦ, ਕੇਸ ਦੀ ਸਾਡੇ ਲਈ ਖ਼ੁਸ਼ਮਈ ਸਮਾਪਤੀ ਨਾ ਹੋਈ। ਟਰਾਇਲ ਕੋਰਟ ਨੇ ਭਗਤ ਨੂੰ ਇਸ ਅਧਾਰ ’ਤੇ ਬਰੀ ਕਰ ਦਿੱਤਾ ਕਿ ਕਿਸੇ ਦੰਗਾ ਕੇਸ ਵਿੱਚ ਸਿਰਫ਼ ਇੱਕ ਗਵਾਹ, ਭਾਵ ਦਰਸ਼ਨ ਕੌਰ ਦੇ ਸ਼ਬਦਾਂ ਦੇ ਅਧਾਰ ’ਤੇ ਦੋਸ਼-ਸਿੱਧ ਨਹੀਂ ਕੀਤਾ ਜਾ ਸਕਦਾ। ਟਰਾਇਲ ਕੋਰਟ ਨੇ ਮਹਿਸੂਸ ਕੀਤਾ ਕਿ ਪੈਰਵੀ ਨੂੰ ਦਰਸ਼ਨ ਕੌਰ ਦੇ ਇਲਜ਼ਾਮਾਂ ਦੀ ਪ੍ਰੋੜ੍ਹਤਾ ਕਰਨ ਵਾਸਤੇ ਹੋਰ ਗਵਾਹਾਂ ਨੂੰ ਪੇਸ਼ ਕਰਨਾ ਚਾਹੀਦਾ ਸੀ। ਮੈਂ ਹਾਈ ਕੋਰਟ ਵਿੱਚ ਇੱਕ ਪੇਸ਼ਗੀ ਪਟੀਸ਼ਨ ਦਰਜ ਕਰ ਦਿੱਤੀ ਕਿ ਪੁਲਿਸ ਨੇ ਹੋਰ ਪੀੜਤਾਂ ਨੂੰ ਗਵਾਹੀ ਲਈ ਹਵਾਲਾ ਨਹੀਂ ਦਿੱਤਾ। ਹੋਰ ਗਵਾਹ ਸ਼ਾਮਲ ਕਰਨ ਦੀ ਸਾਡੀ ਅਰਜ਼ੀ ਕੋਰਟ ਨੇ ਨਾਮਨਜ਼ੂਰ ਕਰ ਦਿੱਤੀ। ਵਿਲੱਖਣ ਤੌਰ ’ਤੇ, ਪੁਲਿਸ ਨੇ ਦਰਸ਼ਨ ਕੌਰ ਦੇ ਕੇਸ ਦੀ ਅਪੀਲ ਦਰਜ ਨਾ ਕੀਤੀ, ਭਾਵੇਂ ਗਵਾਹ ਅਪਣੇ ਬਿਆਨ ਤੇ ਡਟੀ ਰਹੀ ਸੀ, ਪਰ ਸ਼ਿਕਾਇਤ ਕਰਤਾ ਦੇ ਪਾਸਾ ਪਲਟਣ ਦੇ ਬਾਵਜੂਦ ਇਸ ਨੇ ਸਤਨਾਮੀ ਬਾਈ ਕੇਸ ਦੀ ਅਪੀਲ ਦਰਜ ਕਰ ਦਿੱਤੀ ਸੀ।

ਸ਼ੁਕਰ ਹੈ ਕਿ ਸਾਡੀ ਪੇਸ਼ਗੀ ਪਟੀਸ਼ਨ ਜਸਟਿਸ ਆਰ. ਐੱਸ. ਸੋਢੀ ਨੇ ਦਾਖਲ ਕਰ ਲਈ, ਅਤੇ ਭਗਤ ਦੇ ਖ਼ਿਲਾਫ਼ ਇਕ ਵਾਰੀ ਫੇਰ ਵਾਰੰਟ ਜਾਰੀ ਕਰ ਦਿੱਤੇ। ਮਈ 2004 ਵਿੱਚ, ਪੁਲਿਸ ਨੇ ਸੂਚਿਤ ਕੀਤਾ ਕਿ ਉਹ ਵਾਰੰਟ ਲਾਗੂ ਨਹੀਂ ਕਰ ਸਕੇ ਕਿਉਂਕਿ ਭਗਤ ਚਿੱਤ ਦੀ ਮੂੜ੍ਹਤਾ ਦੇ ਦਿਮਾਗੀ ਰੋਗ ਦਾ ਰੋਗੀ ਹੋ ਚੁੱਕਿਆ ਹੋਇਆ ਹੈ। ਜਸਟਿਸ ਸੋਢੀ ਨੇ ਸਾਡੀ ਪਟੀਸ਼ਨ ਖ਼ਾਰਜ ਕਰ ਦਿੱਤੀ, ਕਿਉਂਕਿ ਭਗਤ ਲੀਗਲ ਕਾਰਵਾਈ ਦਾ ਸਾਹਮਣਾ ਕਰਨ ਦੀ ਹਾਲਤ ਵਿੱਚ ਨਹੀਂ ਸੀ। ਭਗਤ ਦਾ ਬੇਟਾ, ਦੀਪਕ ਹਾਈ ਕੋਰਟ ਵਿੱਚ ਮੇਰੇ ਪਾਸ ਆਇਆ ਤੇ ਕਿਹਾ, ‘ਕਿਰਪਾ ਕਰਕੇ ਘੱਟੋ ਘੱਟ ਹੁਣ ਤਾਂ ਮੇਰੇ ਪਿਤਾ ਨੂੰ ਬਖ਼ਸ਼ ਦਿਓ। ਉਹ ਮਰ ਰਿਹਾ ਹੈ।’ ਮੈਂ ਮੂੰਹ ਤੋੜ ਜਵਾਬ ਦੇਣਾ ਚਾਹਿਆ, ਪਰ ਸ਼ਿਸ਼ਟਤਾ ਤੇ ਬਾਰ ਵਿੱਚ ਸੀਨੀਅਰਤਾ ਨੇ ਮੈਨੂੰ ਦੀਪਕ ਨੂੰ ਕੁਝ ਕਹਿਣ ਤੋਂ ਵਰਜ ਦਿੱਤਾ। ਮੈਂ ਇਸ ਤੱਥ ਤੋਂ ਤਸੱਲੀ ਲਈ ਕਿ ਜੇ ਭਗਤ ਕਾਨੂੰਨ ਦੀ ਕਚਹਿਰੀ ਵਿੱਚ ਦੋਸ਼-ਦੰਡ ਤੋਂ ਬਚ ਵੀ ਗਿਆ ਹੈ, ਤਾਂ ਉਸ ਲੀਡਰ ਦੀ ਲੋਕ-ਕਚਹਿਰੀ ਵਿੱਚ ਸਾਡੀ ਦੋ ਦਹਾਕੇ ਦੀ ਪੈਰਵੀ ਬਿਲਕੁਲ ਅਜਾਈਂ ਨਹੀਂ ਗਈ।

ਪਰ ਸੱਜਣ ਕੁਮਾਰ ਜਿਸ ਦੇ ਆਊਟਰ ਦਿੱਲੀ ਦੇ ਇਲਾਕੇ ਵਿਚ ਸਭ ਤੋਂ ਜ਼ਿਆਦਾ ਮੌਤਾਂ ਹੋਈਆਂ ਸਨ, ਜ਼ਿਆਦਾ ਲਚਕਦਾਰ ਨਿਕਲਿਆ। ਭਾਵੇਂ ਉਸ ਨੂੰ 1984 ਦੇ ਕਤਲੇ-ਆਮ ਪਿੱਛੋਂ ਦੋ ਲਗਾਤਾਰ ਲੋਕ ਸਭਾ ਚੋਣਾਂ ਵਿੱਚ ਛੱਡ ਦਿੱਤਾ ਗਿਆ ਸੀ, ਸੱਜਣ ਕੁਮਾਰ ਨੇ ਮੁੜ ਆਪਣੀ ਆਊਟਰ ਦਿੱਲੀ ਦੇ ਹਲਕੇ 'ਤੇ ਪਕੜ ਮਜਬੂਤ ਕਰ ਲਈ ਅਤੇ 2004 ਵਿੱਚ ਚੋਣ ਜਿੱਤ ਗਿਆ। ਕਾਂਗਰਸ ਦਾ ਪ੍ਰਚਾਰ ਸੀ ਕਿ ਉਹ ਕਤਲੇ-ਆਮ ਵਿੱਚ ਮਿਲੀਭੁਗਤ ਦੇ ਸਾਰੇ ਦੋਸ਼ਾਂ 'ਚੋਂ ਮੁਕਤ ਹੋ ਚੁੱਕਿਆ ਹੈ। ਅਸਲੀਅਤ ਇਹ ਸੀ ਕਿ ਉਸ ਵਿਰੁੱਧ ਭਗਤ ਨਾਲੋਂ ਕਿਤੇ ਜ਼ਿਆਦਾ ਸਬੂਤ ਸਨ।

ਦਿੱਲੀ ਦੇ ਆਲੇ ਦੁਆਲੇ ਦੇ ਖੇਤਰਾਂ ਜਿਵੇਂ ਸੁਲਤਾਨਪੁਰੀ, ਮੰਗੋਲਪੁਰੀ, ਪੰਜਾਬੀ ਬਾਗ਼, ਨੰਗਲੋਈ ਤੇ ਪਾਲਮ ਕਲੋਨੀ ਵਿੱਚ ਮੀਟਿੰਗਾਂ ਕਰਨ ਜਾਂ ਧਾੜ ਦੀ ਅਗਵਾਈ ਕਰਨ ਦੇ ਉਸ 'ਤੇ ਦੋਸ਼ ਲਾਉਂਦੇ ਬਹੁਤ ਸਾਰੇ ਭਰੋਸੇਯੋਗ ਹਲਫ਼ਨਾਮੇ ਅਣਛੋਏ ਪਏ ਹੋਏ ਸਨ। ਅਨਵਰ ਕੌਰ ਦੇ ਹਲਫ਼ਨਾਮੇ ਦੇ ਅਧਾਰ 'ਤੇ ਸੱਜਣ ਕੁਮਾਰ ਵਿਰੁੱਧ ਸਤੰਬਰ 1990 ਵਿੱਚ ਦਰਜ ਹੋਏ ਸੀ. ਬੀ. ਆਈ. ਕੇਸ 'ਚੋਂ ਉਹ 12 ਸਾਲ ਪਿੱਛੋਂ ਦਸੰਬਰ 2002 ਵਿੱਚ ਬਰੀ ਹੋਇਆ ਸੀ। ਦੰਗਾ ਕੇਸਾਂ ਦੇ ਇੱਕ ਅਜੀਬ ਮਰੋੜੇ ਵਿੱਚ, ਸੱਜਣ ਕੁਮਾਰ ਨੂੰ ਮੁਕਤ ਕਰ ਦਿੱਤਾ ਗਿਆ ਸੀ ਕਿਉਂਕਿ ਦੋ ਪੁਲਿਸ ਅਧਿਕਾਰੀਆਂ ਨੇ ਉਸ ਦੇ ਹੱਕ ਵਿੱਚ ਗਵਾਹੀ ਦਿੱਤੀ ਸੀ ਅਤੇ ਸੀ. ਬੀ. ਆਈ. ਵੱਲੋਂ ਉਸਦੇ ਖ਼ਿਲਾਫ਼ ਲਾਏ ਦੋਸ਼ਾਂ ਦਾ ਵਿਰੋਧ ਕੀਤਾ ਸੀ।

ਇਹ ਉਹੀ ਸੁਲਤਾਨਪੁਰੀ ਕੇਸ ਸੀ ਜਿਸ ਵਿੱਚ ਦਿੱਲੀ ਪੁਲਿਸ ਨੇ 1990 ਵਿੱਚ ਸੀ. ਬੀ. ਆਈ. ਵੱਲੋਂ ਸੱਜਣ ਕੁਮਾਰ ਦੀ ਗ੍ਰਿਫ਼ਤਾਰੀ ਨੂੰ ਵਿਗਾੜ ਦਿੱਤਾ ਸੀ। ਸੱਜਣ ਕੁਮਾਰ ਨੇ ਦੋ ਪੁਲਿਸ ਅਧਿਕਾਰੀ ਪੇਸ਼ ਕੀਤੇ ਜਿਹਨਾਂ ਨੇ ਕਾਫ਼ੀ ਦੇਰ ਪਹਿਲਾਂ 1984 ਵਿੱਚ ਉਸੇ ਵੱਸੋਂ ਦੇ ਇੱਕ ਹੋਰ ਦੰਗਾ ਕੇਸ ਦੀ ਪੜਤਾਲ ਕੀਤੀ ਸੀ। ਦੋ ਪੁਲਿਸ ਅਧਿਕਾਰੀਆਂ, ਸੁਖਬੀਰ ਸਿੰਘ ਤੇ ਰਾਜ ਸਿੰਘ ਨੇ ਅਦਾਲਤ ਵਿੱਚ ਗਵਾਹੀ ਦਿੱਤੀ ਕਿ ਸੱਜਣ ਕੁਮਾਰ ਵਿਰੁੱਧ ਕੋਈ ਇਲਜ਼ਾਮ ਉਹਨਾਂ ਸਾਹਮਣੇ ਨਹੀਂ ਆਏ ਜਦੋਂ ਉਹ 1984 ਦੇ ਕਤਲੇ-ਆਮ ਪਿੱਛੋਂ *ਸਟੇਟ ਬਨਾਮ ਸੁਰੇਸ਼ ਚੰਦ* ਕੇਸ ਦੀ ਪੜਤਾਲ ਕਰ ਰਹੇ ਸੀ। ਟਰਾਇਲ ਜੱਜ, ਮੰਜੂ ਗੋਇਲ ਨੇ ਸੱਜਣ ਕੁਮਾਰ ਨੂੰ ਬਰੀ ਕਰਨ ਲਈ ਇਸ ਨੂੰ ਅਨਵਰ ਕੌਰ ਦੇ ਕੇਸ ਵਿੱਚ ਇੱਕ ਅਧਾਰ ਬਣਾਇਆ। ਇਸ ਤਰ੍ਹਾਂ ਉਸ ਨੇ ਸੱਜਣ ਕੁਮਾਰ ਵੱਲੋਂ ਉਸ ਧਾੜ ਦੀ ਅਗਵਾਈ ਕਰਨ ਦੇ ਉਸ ਦੇ ਦੋਸ਼ ਤੋਂ ਬਰੀ ਕਰ ਦਿੱਤਾ, ਜਿਸ ਨੇ ਉਸ ਦੇ ਪਤੀ ਦਾ ਕਤਲ ਕੀਤਾ ਸੀ। ਇਸ ਤਰ੍ਹਾਂ ਗੋਇਲ ਨੇ ਤਿੰਨ ਗ਼ਰੀਬ ਪੀੜਤਾਂ, ਜਿਹਨਾਂ ਨੇ ਕੋਰਟ ਵਿੱਚ ਸੱਜਣ ਕੁਮਾਰ ਦਾ ਨਾਮ ਲੈਣ ਵਿੱਚ ਦਲੇਰੀ ਵਿਖਾਈ ਸੀ, ਨਾਲੋਂ ਉਹਨਾਂ ਦੋ ਪੁਲਿਸ ਅਧਿਕਾਰੀਆਂ ਨੂੰ ਜ਼ਿਆਦਾ ਭਰੋਸੇਯੋਗ ਸਮਝਿਆ।

ਸ਼ੁਕਰ ਹੈ ਕਿ ਹਾਲੀ ਵੀ ਉਮੀਦ ਹੈ ਕਿ ਉਤਲੀਆਂ ਅਦਾਲਤਾਂ ਸੱਜਣ ਕੁਮਾਰ ਦੀ ਰਿਹਾਈ ਉਲਟਾ ਦੇਣਗੀਆਂ। ਅਨਵਰ ਕੌਰ ਤੇ ਸੱਤ ਹੋਰ ਪੀੜਤਾਂ ਨੇ ਗੋਇਲ ਦੇ ਨਿਰਣੇ

ਵਿੱਚ ਬਹੁਤ ਊਣਤਾਈਆਂ ਜ਼ਾਹਰ ਕਰਦਿਆਂ ਸੁਧਾਰ ਪਟੀਸ਼ਨਾਂ ਦਾਇਰ ਕੀਤੀਆਂ ਹੋਈਆਂ ਹਨ। ਇਸ ਤੋਂ ਇਲਾਵਾ, ਸ਼੍ਰੋਮਣੀ ਗੁਰਦੁਵਾਰਾ ਪ੍ਰਬੰਧਕ ਕਮੇਟੀ ਨੇ ਦੋ ਸੁਧਾਰ ਪਟੀਸ਼ਨਾਂ ਦਰਜ ਕੀਤੀਆਂ ਹਨ—ਇੱਕ ਅਨਵਰ ਦੇ ਕੇਸ ਵਿੱਚ ਅਤੇ ਦੂਜੀ 1984 ਕੇਸ ਵਿੱਚ ਸੁਰੇਸ਼ ਚੰਦ ਤੇ ਹੋਰਾਂ ਵਿਰੁੱਧ। ਸੀ. ਬੀ. ਆਈ. ਨੇ ਵੀ ਸੱਜਣ ਕੁਮਾਰ ਨੂੰ ਬਰੀ ਕਰਨ ਦੇ ਵਿਰੁੱਧ ਅਪੀਲ ਦਰਜ ਕੀਤੀ ਹੈ। ਇੱਕ ਸਾਲ ਤੋਂ ਵਧ ਸਮੇਂ ਲਈ ਉਹਨਾਂ ਪਟੀਸ਼ਨਾਂ 'ਤੇ ਚੁੱਪ ਰਹਿਣ ਪਿੱਛੋਂ, ਦਿੱਲੀ ਹਾਈ ਕੋਰਟ ਨੇ ਉਹਨਾਂ ਸੁਧਾਰ ਪਟੀਸ਼ਨਾਂ 'ਤੇ 17 ਮਈ 2004 ਨੂੰ ਨੋਟਿਸ ਜਾਰੀ ਕੀਤੇ ਸਨ, ਸੱਜਣ ਕੁਮਾਰ ਦੀ ਲੋਕ ਸਭਾ ਚੋਣ ਦੀ ਜਿੱਤ ਦੇ ਹਫ਼ਤੇ ਅੰਦਰ। ਇਹ ਇੱਕ ਚੇਤਾਵਨੀ ਹੈ ਕਿ ਉਸਨੂੰ 1984 ਦੇ ਭੂਤ ਨੇ ਲਗਾਤਾਰ ਫੜਿਆ ਹੋਇਆ ਹੈ।

# ਇੱਕ ਤਾਜ਼ਾ ਜਾਂਚ

ਦੇਸ਼ ਦੇ ਲੋਕ 1990 ਦੇਂ ਦੂਜੇ ਅੱਧ ਵਿੱਚ ਤਿੰਨ ਲੋਕ ਸਭਾ ਚੋਣਾਂ 'ਚੋਂ ਤੇਜੀ ਨਾਲ ਅੱਗੜ ਪਿੱਛੜ ਗੁਜ਼ਰੇ ਹਨ। ਪਰ ਕਤਲੇ-ਆਮ ਮੁੱਦਾ ਜ਼ਿਆਦਾ ਗਰਮ ਹੁੰਦਾ ਗਿਆ ਭਾਵੇਂ ਦੇਖਣ ਨੂੰ ਲੱਗਦਾ ਸੀ ਕਿ ਇਹ ਸਿਆਸੀ ਨਕਸ਼ੇ ਤੋਂ ਉਤਰ ਚੁੱਕਾ ਹੈ। ਇਸ ਵਾਰ ਨਿਆਂਪਾਲਕਾ ਨੇ ਪਹਿਲਕਦਮੀ ਕੀਤੀ ਤੇ 1996 ਵਿੱਚ ਦੋ ਜ਼ਬਰਦਸਤ ਹੁਕਮ ਪਾਸ ਕੀਤੇ। ਇੱਕ ਨਾਲ ਕਤਲੇ-ਆਮ ਦੇ ਸਬੰਧ ਵਿੱਚ ਕਾਂਗਰਸ ਲੀਡਰ ਐਚ. ਕੇ. ਐੱਲ. ਭਗਤ ਦੀ ਗ੍ਰਿਫ਼ਤਾਰੀ ਹੋਈ ਅਤੇ ਦੂਜੇ ਨਾਲ ਪੀੜਤਾਂ ਦੇ ਮੁਆਵਜ਼ੇ ਵਿੱਚ ਕਈ ਗੁਣਾ ਵਾਧਾ ਹੋਇਆ। ਸਤਨਾਮੀ ਕੌਰ ਦੇ ਗਵਾਹੀ ਤੋਂ ਫਿਰ ਜਾਣ ਦੇ ਝੁਲਸੇ, ਮੇਰੇ ਸਾਥੀ ਐੱਨ. ਐੱਸ. ਬਾਵਾ ਤੇ ਮੈਂ ਜ਼ਿਆਦਾ ਚੌਕਸ ਹੋ ਗਏ ਤੇ ਦਰਸ਼ਨ ਕੌਰ ਦੀ ਗਵਾਹੀ 'ਤੇ ਅਧਾਰਤ ਭਗਤ ਵਿਰੁੱਧ ਚੱਲਦੀਆਂ ਟਰਾਇਲ ਕਾਰਵਾਈਆਂ ਵਿੱਚ ਹਾਜ਼ਰ ਹੁੰਦੇ ਰਹੇ। ਹਾਈ ਕੋਰਟ ਦੇ ਮੁਆਵਜ਼ੇ ਵਾਲੇ ਹੁਕਮ ਦਾ ਲਾਭ ਲੈਣ ਲਈ ਪੀੜਤਾਂ ਨੇ ਲੋੜੀਂਦੀ ਕਾਗਜ਼ੀ ਕੰਮ ਕਰਵਾਉਣ ਲਈ ਮੇਰੀ ਟੀਮ ਨੂੰ ਆ ਘੇਰਿਆ। ਇਸ ਨਾਲ ਕਾਫ਼ੀ ਕੰਮ ਵੱਧ ਗਿਆ ਸੀ ਜਿਹੜਾ ਅਸੀਂ ਅਖ਼ਬਾਰੀ ਸੁਰਖ਼ੀਆਂ ਤੋਂ ਦੂਰ ਚੁਪ ਚਾਪ ਕਰਦੇ ਰਹੇ।

ਨਿਆਂ ਲਈ ਸਾਡੇ ਸੰਘਰਸ਼ ਦਾ ਅਗਲਾ ਮੀਲਪੱਥਰ ਉਦੋਂ ਆਇਆ ਜਦੋਂ ਅਟੱਲ ਬਿਹਾਰੀ ਵਾਜਪਾਈ ਦੀ ਸਰਕਾਰ ਨੇ 1999 ਵਿੱਚ ਆਪਣੇ ਰਾਜ ਦੀ ਤੀਜੀ ਪਾਰੀ ਵਿੱਚ ਕੁਝ ਸਿਆਸੀ ਸਥਿਰਤਾ ਕਾਇਮ ਕਰ ਦਿੱਤੀ। ਅਣਭੋਲੇ ਹੀ ਮੈਂ ਕਤਲੇ-ਆਮ ਮੁੱਦੇ ਨੂੰ ਚਰਚਾ ਦਾ ਮੁੱਦਾ ਬਣਾ ਦਿੱਤਾ ਜਿਸ ਕਰਕੇ ਇੱਕ ਤਾਜ਼ਾ ਜਾਂਚ ਦੀ ਨਿਯੁਕਤੀ ਹੋਈ। ਫਿਰ ਪੰਦਰਾਂ ਸਾਲਾਂ ਬਾਅਦ ਇੱਕ ਹੋਰ ਨਿਆਇਕ ਜਾਂਚ ਸਥਾਪਿਤ ਹੋਈ! ਸੁਭਾਵਿਕ ਹੀ ਸੀ ਕਿ 1984 ਕਤਲੇ-ਆਮ ਦੀ ਇੱਕ ਵਾਰੀ ਮੁੜ ਜਾਂਚ ਕਰਨ ਲਈ ਜਸਟਿਸ ਜੀ. ਟੀ. ਨਾਨਾਵਤੀ ਕਮਿਸ਼ਨ ਦੀ ਮਈ 2000 ਵਿੱਚ ਨਿਯੁਕਤੀ ਨੂੰ ਸ਼ੱਕ ਦੀ ਨਜ਼ਰ ਨਾਲ ਹੀ ਤਕਿਆ ਗਿਆ। ਕਿਉਂਕਿ, ਵੇਖਣ ਨੂੰ ਲੱਗਦਾ ਸੀ ਕਿ ਬੀ. ਜੇ. ਪੀ. ਦੀ ਅਗਵਾਈ ਵਾਲੇ ਰਾਜ ਸਮੇਂ ਪੁਰਾਣਾ ਐਂਟੀ-ਕਾਂਗਰਸ ਮੁੱਦਾ ਉਠਾਉਣ ਵਿੱਚ ਜਿਵੇਂ ਮੇਰਾ ਕੋਈ ਸੁਆਰਥੀ ਹਿਤ ਪੈਦਾ ਹੋ ਚੁੱਕਿਆ ਸੀ। ਇਸ ਲਈ ਮੈਨੂੰ ਸ਼ੁਰੂ ਵਿੱਚ ਹੀ ਸਪਸ਼ਟ ਕਰ ਲੈਣ ਦਿਓ। ਇੱਕ ਤਾਜ਼ਾ ਜਾਂਚ ਕਮਿਸ਼ਨ ਦਾ ਮੈਂ ਕੋਈ ਪ੍ਰਚਾਰ ਵਗ਼ੈਰਾ ਨਹੀਂ ਸੀ ਕੀਤਾ। ਮੇਰਾ ਰੋਲ 1 ਨਵੰਬਰ 1999 ਨੂੰ ਕਤਲਾਮ ਦੀ ਪੰਦਰ੍ਹਵੀਂ ਵਰ੍ਹੇ-ਗੰਢ ਮਨਾਉਣ ਵਾਲੀ ਇੱਕ ਮੀਟਿੰਗ ਵਿੱਚ ਇਹ ਵਿਚਾਰ ਤਜਵੀਜ਼ ਕਰਨ ਤਕ ਹੀ ਸੀਮਤ ਸੀ। ਦਿੱਲੀ ਕਨਸਟੀਚਿਊਸ਼ਨ ਕਲੱਬ ਵਿੱਚ ਮੇਰੇ ਪਿੱਛੋਂ ਬੋਲਣ ਵਾਲਿਆਂ, ਜਸਟਿਸ ਰਾਜਿੰਦਰ ਸੱਚਰ ਤੇ ਜਸਟਿਸ ਆਰ. ਐੱਸ. ਨਰੂਲਾ ਨੇ ਇਸ ਤਜਵੀਜ਼ ਦਾ ਦਿਲੀ ਸਮਰਥਨ ਕੀਤਾ। ਇਸ ਨੇ ਮੁੱਖ ਮਹਿਮਾਨ, ਬੀ. ਜੇ. ਪੀ. ਲੀਡਰ ਕੇ. ਆਰ. ਮਲਕਾਨੀ ਨੂੰ ਵਾਅਦਾ ਕਰਨ ਅਤੇ ਸਰਕਾਰ ਨਾਲ ਇਸ ਮੁੱਦੇ ਨੂੰ ਵਿਚਾਰਨ ਲਈ ਉਤਸ਼ਾਹਤ ਕਰ ਦਿੱਤਾ।

ਇੱਕ ਮਹੀਨੇ ਤਕ ਕੁਝ ਨਾ ਹੋਇਆ। ਇੱਕ ਮਹੀਨੇ ਪਿੱਛੋਂ, 1992 ਵਿੱਚ ਬਾਬਰੀ ਮਸਜਦ ਢਾਹੁਣ 'ਤੇ ਬੋਲਦਿਆਂ ਪ੍ਰਸਿੱਧ ਪੱਤਰਕਾਰ ਤੇ ਆਜ਼ਾਦ ਐੱਮ. ਪੀ. ਕੁਲਦੀਪ ਨਯੀਅਰ ਨੇ 1984 ਕਤਲੇ-ਆਮ ਦੇ ਦੋਸ਼ੀਆਂ ਨੂੰ ਸਜ਼ਾ ਦੇਣ ਵਿੱਚ ਰਾਜ ਦੀ ਅਸਫਲਤਾ ਵੱਲ ਵੀ ਧਿਆਨ ਦਿਵਾਇਆ। ਮਲਕਾਨੀ ਨੇ ਮੌਕੇ ਨੂੰ ਸੰਭਾਲਦਿਆਂ ਸੁਝਾਅ ਦਿੱਤਾ ਕਿ ਤਾਜ਼ਾ ਜਾਂਚ 1984 ਮੁੱਦੇ ਦੀ ਦੁਬਾਰਾ ਘੋਖ ਕਰੇ। ਖੁਸ਼ਕਿਸਮਤੀ ਨਾਲ, ਮਲਕਾਨੀ ਦੇ ਸੁਝਾਅ ਨੂੰ ਰਾਜ ਸਭਾ ਦੇ ਭਿੰਨ ਭਿੰਨ ਵਰਗਾਂ ਵੱਲੋਂ ਆਪਮੁਹਾਰਾ ਸਮਰਥਨ ਮਿਲਿਆ - ਕਮਿਊਨਿਸਟ ਪਾਰਟੀਆਂ ਤੋਂ ਲੈ ਕੇ, ਬੀ. ਜੇ. ਪੀ. ਤੇ ਅਕਾਲੀ ਦਲ ਤਕ। ਸਪਸ਼ਟ ਤੌਰ 'ਤੇ ਇਸ ਨੂੰ ਵਿਚਾਰਨ ਦਾ ਸਮਾਂ ਆ ਚੁੱਕਿਆ ਸੀ ਅਤੇ ਕੋਈ ਵੀ ਸ਼ਕਤੀ ਇਸ ਦਾ ਵਿਰੋਧ ਨਹੀਂ ਸੀ ਕਰ ਸਕਦੀ—ਕਾਂਗਰਸ ਪਾਰਟੀ ਵੀ ਨਹੀਂ।

ਕਾਂਗਰਸ ਨੂੰ ਛੱਡ ਕੇ ਸਾਰੀਆਂ ਪਾਰਟੀਆਂ ਦੇ ਮੁੜ-ਜਾਂਚ ਦੀ ਮੰਗ ਕਰਨ ਤੋਂ ਪਿੱਛੋਂ, ਮੈਂ ਫਿਰ ਇਸ ਮੁੱਦੇ ਨੂੰ ਆਪਣੇ ਹੱਥ ਵਿੱਚ ਲਿਆ। ਮੇਰੇ ਕੁਝ ਸਾਥੀ ਤੇ ਮੈਂ ਉਦੋਂ ਦੀ ਸਰਕਾਰ ਦੇ ਉੱਚ ਕੋਟੀ ਦੇ ਲੀਡਰਾਂ—ਪ੍ਰਧਾਨ ਮੰਤਰੀ ਅਟੱਲ ਬਿਹਾਰੀ ਵਾਜਪਾਈ ਤੇ ਗ੍ਰਹਿ ਮੰਤਰੀ ਲਾਲ ਕ੍ਰਿਸ਼ਨ ਅਡਵਾਨੀ ਨੂੰ ਮਿਲੇ। ਇਹਨਾਂ ਮਿਲਣੀਆਂ ਵਿੱਚ ਅਸੀਂ ਸਿਆਸੀ ਪਾਰਟੀਆਂ ਵੱਲੋਂ ਕੀਤੀ ਗਈ ਮੰਗ ਨੂੰ ਹੋਰ ਬਲ ਦਿੱਤਾ। ਇਸ ਵਿਸ਼ੇ ਨਾਲ ਸਿੱਧੀ ਤਰ੍ਹਾਂ ਸਬੰਧਤ ਮੰਤਰੀ, ਅਡਵਾਨੀ ਨੇ ਕਿਹਾ ਕਿ ਇਹ ਰਾਜ ਸਭਾ ਵਿੱਚ ਵਿਰੋਧੀ ਲੀਡਰ, ਡਾ. ਮਨਮੋਹਨ ਸਿੰਘ 'ਤੇ ਨਿਰਭਰ ਕਰਦਾ ਹੈ ਕਿ ਉਹ ਕਮਿਸ਼ਨ ਦੀ ਨਿਯੁਕਤੀ ਬਾਰੇ ਸਹਿਮਤੀ ਦੇਂਦਿਆਂ ਉਸੇ ਦਿਨ ਕਾਂਗਰਸ ਪਾਰਟੀ ਵੱਲੋਂ ਸਦਨ ਵਿੱਚ ਬਿਆਨ ਦੇਵੇ। ਅਡਵਾਨੀ ਨੇ ਸਪਸ਼ਟ ਤੌਰ 'ਤੇ ਕਹਿ ਦਿੱਤਾ ਕਿ ਜੇ ਕਾਂਗਰਸ ਪਾਰਟੀ ਆਪਣੀ ਸਹਿਮਤੀ ਨਹੀਂ ਦੇਂਦੀ, ਤਾਂ ਉਸ ਦੀ ਸਰਕਾਰ ਲਈ ਇਸ ਵਿਚਾਰ ਲਈ ਅੱਗੇ ਤੁਰਨਾ ਔਖਾ ਹੋਵੇਗਾ। ਐਸਾ ਨਾ ਹੋਏ ਕਿ ਉਸ 'ਤੇ ਸਿਆਸੀ ਬਦਲਾਖੋਰੀ ਦਾ ਦੋਸ਼ ਲੱਗੇ।

ਇਸ ਤਰ੍ਹਾਂ, ਦੋਸ਼ੀ ਐਲਾਨੇ ਜਾਣ ਦੇ ਖ਼ਤਰੇ ਦੀ ਪ੍ਰਵਾਹ ਨਾ ਕਰਦਿਆਂ, ਡਾ. ਮਨਮੋਹਨ ਸਿੰਘ ਨੇ ਮੁੜ-ਜਾਂਚ ਲਈ ਕਾਂਗਰਸ ਪਾਰਟੀ ਦੇ ਸਮਰਥਨ ਦਾ ਐਲਾਨ ਕਰ ਦਿੱਤਾ। ਕਾਂਗਰਸ ਪਾਰਟੀ ਕੋਲ ਹੋਰ ਕੋਈ ਚਾਰਾ ਵੀ ਨਹੀਂ ਸੀ। ਇਕ ਪਾਸੇ ਤਾਂ ਇਹ ਧਰਮ-ਨਿਰਪੱਖਤਾ ਦਾ ਦਾਅਵਾ ਕਰਦੀ ਹੈ ਤੇ ਇਸ ਮੁੱਦੇ 'ਤੇ ਬੀ. ਜੇ. ਪੀ. ਦੇ ਉਲਟ ਖਲੋਤੀ ਹੋਈ ਸੀ। ਸੋ ਇਹ ਫ਼ਿਰਕੂ ਕਤਲੇ-ਆਮ ਬਾਰੇ ਸੱਚ ਲੱਭਣ ਦੇ ਵਿਚਾਰ ਦਾ ਵਿਰੋਧ ਕਿਸ ਤਰ੍ਹਾਂ ਕਰ ਸਕਦੀ ਸੀ? ਮੇਰੇ ਵਾਸਤੇ ਤਾਂ ਇਹ ਇਕ ਨਿੱਜੀ ਜਿੱਤ ਦੇ ਬਰਾਬਰ ਸੀ। 1984 ਕਤਲੇ-ਆਮ ਬਾਰੇ ਤਾਜ਼ਾ ਜਾਂਚ ਲਈ ਦਸੰਬਰ 1999 ਵਿੱਚ ਮਿਲੇ ਸਰਬਸੰਮਤ ਸਮਰਥਨ ਨੇ ਸਾਡੇ ਸੰਘਰਸ਼ ਦੀ ਪ੍ਰੋੜ੍ਹਤਾ ਕਰ ਦਿੱਤੀ ਜਿਹੜਾ ਅਸੀਂ ਇਕੱਲੇ ਹੀ ਕਰਦੇ ਆ ਰਹੇ ਸੀ। ਕਸੂਰਵਾਰਾਂ ਨੂੰ ਸਜ਼ਾ ਦਿਵਾਉਣ ਲਈ ਸਾਲਾਂ ਤੋਂ ਅਸੀਂ ਕਈ ਨਿਰਾਸ਼ਾਜਨਕ ਦੌਰਾਂ 'ਚੋਂ ਗੁਜ਼ਰ ਚੁੱਕੇ ਸੀ। ਵੱਡੇ ਪੈਮਾਨੇ ਤੋਂ ਦੇਖਿਆ ਜਾਵੇ ਤਾਂ ਇਹ ਘਟਨਾਵਾਂ ਇਕ ਉਦਾਹਰਨ ਸਨ ਕਿ ਭਾਰਤ ਵਿਚ ਲੋਕਰਾਜ ਕੰਮ ਕਰਨ ਲਗ ਪਿਆ ਹੈ। ਕਤਲੇ-ਆਮ ਮੁੱਦੇ ਨੂੰ ਮੁੜ ਖੋਲ੍ਹਣ ਤੇ ਸਹਿਮਤੀ ਦਾ ਏਡਾ ਵਿਸਤਰਤ ਦ੍ਰਿਸ਼ ਸ਼ਾਇਦ ਨਾ ਹੀ ਪੈਦਾ ਹੋ ਸਕਦਾ ਜੇ ਕਾਂਗਰਸ ਪਾਰਟੀ ਹਮੇਸ਼ਾਂ ਹੀ ਸ਼ਕਤੀ ਵਿੱਚ ਰਹਿੰਦੀ।

ਇਹਨਾਂ ਹਾਲਾਤਾਂ ਵਿੱਚ ਸਰਕਾਰ ਨੇ ਸੇਵਾ-ਮੁਕਤ ਸੁਪਰੀਮ ਕੋਰਟ ਜੱਜ, ਜੀ. ਟੀ. ਨਾਨਾਵਤੀ ਦੀ ਤਾਜ਼ਾ ਜਾਂਚ ਕਰਨ ਲਈ ਨਿਯੁਕਤੀ ਕਰ ਦਿੱਤੀ। ਕਿਉਂਕਿ ਜਾਂਚ ਦਾ ਵਿਸ਼ਾ ਪੰਦਰਾਂ ਸਾਲ ਪੁਰਾਣਾ ਸੀ, ਸੁਸਤ ਰਫਤਾਰੇ ਚੱਲਦੀ ਅਫ਼ਸਰਸ਼ਾਹੀ ਨੇ ਨਾਨਾਵਤੀ ਕਮਿਸ਼ਨ ਨੂੰ ਸਬੰਧਤ ਰਿਕਾਰਡ ਦੇਣ ਵਿੱਚ ਇੱਕ ਹੋਰ ਪੂਰੇ ਸਾਲ ਤੋਂ ਵਧ ਸਮਾਂ ਲਗਾ ਦਿੱਤਾ। ਪਹਿਲੇ ਕਮਿਸ਼ਨ ਦੇ ਪਏ ਰਿਕਾਰਡ ਦੇ ਨਾਲ ਕਮਿਸ਼ਨ ਦੇ ਪਬਲਿਕ ਨੋਟਿਸ ਦੇ ਜਵਾਬ ਵਿੱਚ ਪੀੜਤਾਂ, ਗਵਾਹਾਂ ਤੇ ਅਹਿਮ ਨਾਗਰਿਕਾਂ ਦੇ ਕੁਲ ਮਿਲਾ ਕੇ ਕੋਈ 6000 ਤਾਜ਼ਾ ਹਲਫ਼ਨਾਮੇ ਆ ਗਏ।

ਆਪਣੇ ਪੂਰਵ-ਅਧਿਕਾਰੀ ਵੱਲੋਂ ਅਪਣਾਏ ਤਰੀਕੇ ਤੋਂ ਲਾਂਭੇ ਜਾਂਦਿਆਂ, ਜਸਟਿਸ ਨਾਨਾਵਤੀ ਨੇ ਸਾਰੇ ਰਿਕਾਰਡ ਖੋਲ੍ਹ ਦਿੱਤੇ, ਸਵਾਏ ਕੁਝ ਇੱਕ ਜੋ ਫ਼ੌਜ ਦੀ ਤਾਇਨਾਤੀ ਤੇ ਪੁਲਿਸ ਅਫ਼ਸਰਾਂ ਵਿਰੁੱਧ ਅਨੁਸ਼ਾਸਨੀ ਕਾਰਵਾਈ ਰਿਕਾਰਡਾਂ ਨਾਲ ਸਬੰਧਤ ਸੀ। ਇਸ ਤਰ੍ਹਾਂ ਅਸੀਂ ਉਹ ਪੁਲਿਸ ਰਿਕਾਰਡ ਵੇਖ ਸਕੇ ਜਿਹਨਾਂ ਤੋਂ ਜ਼ਾਹਰ ਹੋਇਆ ਕਿ ਰਾਜਧਾਨੀ ਵਿੱਚ ਕਿਵੇਂ ਏਨੇ ਕਤਲ ਹੋਏ। ਉਹਨਾਂ ਨੇ ਰਾਜੀਵ ਗਾਂਧੀ ਸਰਕਾਰ ਦੇ ਝੂਠੇ ਦਾਅਵੇ ਦਾ ਪਾਜ ਖੋਹਲ ਦਿੱਤਾ ਕਿ ਤੁਰੰਤ ਸ਼ੁਰੂ ਹੋਈ ਹਿੰਸਾ ਨਾਲ ਪੁਲਿਸ ਨੂੰ ਹੱਥਾਂ ਪੈਰਾਂ ਦੀ ਪੈ ਗਈ ਅਤੇ ਸੀਨੀਅਰ ਅਫ਼ਸਰ ਹਨੇਰੇ ਵਿੱਚ ਰਹੇ, ਕਿਉਂਕਿ ਉਹਨਾਂ ਨੂੰ ਫ਼ੀਲਡ ਸਟਾਫ਼ ਤੋਂ ਸਮੇਂ ਸਿਰ ਰਿਪੋਰਟਾਂ ਨਹੀਂ ਮਿਲੀਆਂ। ਤਾਜ਼ਾ ਸਬੂਤਾਂ ਨੇ ਜ਼ਾਹਰ ਕੀਤਾ ਕਿ ਅਚਿੰਤੇ ਫੜੇ ਜਾਣ ਦੇ ਉਲਟ, ਹਰ ਪੱਧਰ 'ਤੇ ਪੁਲਿਸ ਨੇ ਸਿੱਖਾਂ ਦੀ ਟਾਕਰਾ ਕਰਨ ਦੀ ਸ਼ਕਤੀ ਨੂੰ ਨਕਾਰ ਕੇ ਕਤਲੇ-ਆਮ ਦਾ ਰਾਹ ਸਾਫ਼ ਕਰਕੇ ਦਿੱਤਾ। ਸਾਨੂੰ ਪਹਿਲੇ ਦਿਨ ਦੇ ਹਿਰਦਾ-ਕੰਬਾਊ ਕਤਲੇ-ਆਮ ਦੇ ਨਮੂਨੇ ਦਾ ਵੀ ਪਤਾ ਲੱਗਾ : ਪੁਲਿਸ ਨਿਹੱਥੇ ਕਰਨ ਜਾਂ ਸਿੱਖਾਂ ਖ਼ਿਲਾਫ਼ ਕਾਰਵਾਈ ਕਰਨ ਵਿੱਚ ਰੁੱਝੀ ਰਹੀ ਜਿਹੜੇ ਆਪਣੇ ਹੀ ਘਰਾਂ ਤੋਂ ਆਪਣੇ ਆਪ ਦੀ ਰੱਖਿਆ ਕਰ ਰਹੇ ਸਨ।

ਨਾਨਾਵਤੀ ਕਮਿਸ਼ਨ ਦੀ ਨਿਯੁਕਤੀ ਕਰਕੇ ਸਾਨੂੰ 2000 ਵਿੱਚ ਨਾਨਾਵਤੀ ਕਮਿਸ਼ਨ ਅੱਗੇ ਪੀੜਤਾਂ ਦੇ ਕੱਜ਼ ਦੀ ਵਕਾਲਤ ਕਰਨ ਲਈ ਇੱਕ ਨਵੀਂ ਸੰਸਥਾ ਬਣਾਉਣ ਦੀ ਲੋੜ ਮਹਿਸੂਸ ਹੋਈ। ਮਿਸ਼ਰਾ ਕਮਿਸ਼ਨ ਸਮੇਂ ਬਣਾਈ ਸਿਟੀਜ਼ਨਜ਼ ਜਸਟਿਸ ਕਮੇਟੀ ਹੁਣ ਖ਼ਤਮ ਹੋ ਚੁੱਕੀ ਹੋਈ ਸੀ। ਇਸ ਦਾ ਚੇਅਰਮੈਨ ਐੱਸ. ਐੱਮ. ਸੀਕਰੀ ਹੁਣ ਨਹੀਂ ਸੀ। ਮਨੁੱਖੀ ਅਧਿਕਾਰਾਂ ਦੇ ਪਿਤਾਮਾ ਜਸਟਿਸ ਤਾਰਕੁੰਡੇ ਬਹੁਤ ਹੀ ਬਜ਼ੁਰਗ ਹੋ ਚੁੱਕੇ ਸਨ ਅਤੇ ਸੋਲੀ ਸੋਹਰਾਬਜੀ ਆਪਣੀ ਪਹਿਲੀ ਪੋਸਟ, ਅਟਾਰਨੀ ਜਨਰਲ 'ਤੇ ਚਲੇ ਗਏ ਹੋਏ ਸਨ। ਖ਼ੁਸ਼ਕਿਸਮਤੀ ਨਾਲ, ਦੋ ਹੋਰ ਵੱਡੇ ਮਹਾਂਰਥੀ, ਕੁਲਦੀਪ ਨਯੀਅਰ ਤੇ ਰਾਜਿੰਦਰ ਸੱਚਰ, ਨਵੀਂ ਸੀ. ਜੇ. ਸੀ. (ਕਾਰਨੇਜ ਜਸਟਿਸ ਕਮੇਟੀ) ਵਿੱਚ ਸ਼ਾਮਲ ਹੋਣ ਲਈ ਸਹਿਮਤ ਹੋ ਗਏ। ਪੁਰਾਣੀ ਸੀ. ਜੇ. ਸੀ. ਦੇ ਮੁਕਾਬਲੇ ਨਵੀਂ ਵਿੱਚ ਸਾਨੂੰ ਬਹੁਤ ਹੀ ਜ਼ਿਆਦਾ ਬਦਲੇ. ਹਾਲਾਤਾਂ ਨੂੰ ਦੇਖਦਿਆਂ ਥੋੜ੍ਹਾ ਬਹੁਤਾ ਸਮਝੌਤਾ ਵੀ ਕਰਨਾ ਪਿਆ। ਇਹ ਦਿੱਲੀ ਸਿੱਖ ਗੁਰਦਵਾਰਾ ਮੈਨੇਜਮੈਂਟ ਕਮੇਟੀ ਨਾਲ ਸਬੰਧਤ ਸੀ, ਜਿਹੜੀ ਇੱਕ ਕਾਨੂੰਨੀ ਸੰਸਥਾ ਸੀ। ਦਿੱਲੀ ਸਿੱਖ ਗੁਰਦਵਾਰਾ ਮੈਨੇਜਮੈਂਟ ਕਮੇਟੀ ਨਿਆਇਕ ਜਾਂਚ ਲਈ ਸਾਰੇ ਸ਼ਹਿਰ 'ਚੋਂ ਪੀੜਤਾਂ ਵੱਲੋਂ ਦਿੱਤੇ ਜਾਣ ਵਾਲੇ ਸਬੂਤ ਇਕੱਠੇ ਕਰਨ ਵਿੱਚ ਹੋਣ ਵਾਲੇ

ਖ਼ਰਚਿਆਂ ਦਾ ਬੋਝ ਚੁੱਕਣ ਲਈ ਰਾਜ਼ੀ ਹੋ ਗਈ ਸੀ। 1985 ਵਿੱਚ, ਦਿੱਲੀ ਸਿੱਖ ਗੁਰਦਵਾਰਾ ਮੈਨੇਜਮੈਂਟ ਕਮੇਟੀ ਨੇ ਫ਼ੰਡ ਦਿੱਤੇ ਸਨ, ਪਰ ਕਿਉਂਕਿ ਅਸੀਂ ਸੀ. ਜੇ. ਸੀ. ਨੂੰ ਗ਼ੈਰ-ਸਿਆਸੀ ਤੇ ਗ਼ੈਰ-ਧਾਰਮਿਕ ਰੱਖਣਾ ਚਾਹੁੰਦੇ ਸੀ, ਇਸ ਲਈ ਅਸੀਂ ਗੁਰਦਵਾਰਾ ਪ੍ਰਬੰਧਕ ਨੂੰ ਮੈਂਬਰਸ਼ਿਪ ਨਹੀਂ ਸੀ ਦਿੱਤੀ। ਪਰ ਇਸ ਵਾਰ, ਦਿੱਲੀ ਸਿੱਖ ਗੁਰਦਵਾਰਾ ਮੈਨੇਜਮੈਂਟ ਕਮੇਟੀ ਨੇ ਸ਼ਰਤ ਲਾ ਦਿੱਤੀ ਕਿ ਉਨ੍ਹਾਂ ਦੇ ਨੁਮਾਇੰਦੇ ਕੇਵਲ ਮੈਂਬਰ ਹੀ ਨਹੀਂ ਹੋਣਗੇ ਸਗੋਂ ਗੁਰਦਵਾਰਾ ਮੈਨੇਜਮੈਂਟ ਕਮੇਟੀ ਦਾ ਪ੍ਰਧਾਨ ਸੀ. ਜੇ. ਸੀ. ਦਾ ਕਨਵੀਨਰ ਹੋਵੇਗਾ। ਇਸ ਸ਼ਰਤ ਨੂੰ ਮੰਨਣਾ ਸਾਡੇ ਲਈ ਹੋਰ ਵੀ ਔਖਾ ਬਣ ਗਿਆ ਕਿਉਂਕਿ ਦਿੱਲੀ ਸਿੱਖ ਗੁਰਦਵਾਰਾ ਮੈਨੇਜਮੈਂਟ ਕਮੇਟੀ ਦਾ ਪ੍ਰਧਾਨ ਉਸ ਵੇਲੇ ਕੋਈ ਹੋਰ ਨਹੀਂ ਸਗੋਂ ਅਵਤਾਰ ਸਿੰਘ ਹਿਤ ਸੀ, ਜਿਹੜਾ 1996 ਦੇ ਉਸ ਸ਼ਰਮਨਾਕ ਕਾਂਡ ਵਿੱਚ ਸ਼ਾਮਲ ਸੀ ਜਿਸ ਵਿੱਚ ਸਤਨਾਮੀ ਬਾਈ ਨੂੰ ਭਗਤ ਵਿਰੁੱਧ ਗਵਾਹੀ ਦੇਣ ਤੋਂ ਮੁਕਰਾ ਦਿੱਤਾ ਗਿਆ ਸੀ।

ਜਦੋਂ ਪੰਜਾਬ ਦੇ ਮੁੱਖ ਮੰਤਰੀ, ਪ੍ਰਕਾਸ਼ ਸਿੰਘ ਬਾਦਲ ਨੇ ਸਾਨੂੰ ਵਿਸ਼ਵਾਸ਼ ਦਿਵਾਇਆ ਕਿ ਦਿੱਲੀ ਸਿੱਖ ਗੁਰਦਵਾਰਾ ਮੈਨੇਜਮੈਂਟ ਕਮੇਟੀ ਦੀ ਮੈਂਬਰਸ਼ਿੱਪ ਨਾਲ ਸਾਨੂੰ ਆਪਣੀ ਅਜ਼ਾਦੀ ਨਾਲ ਕੋਈ ਸਮਝੌਤਾ ਨਹੀਂ ਕਰਨਾ ਪਵੇਗਾ ਤਦ ਅਸੀਂ ਸ਼ਰਤ ਮੰਨ ਲਈ। ਇਸ ਸਮਝੌਤੇ ਕਾਰਨ ਹੀ ਇਸ ਦਾ ਨਾਮ ਸਿਟਿਜ਼ਨ ਜਸਟਿਸ ਕਮੇਟੀ ਦੀ ਬਜਾਏ ਕਾਰਨੇਜ ਜਸਟਿਸ ਕਮੇਟੀ ਰੱਖਿਆ ਗਿਆ ਸੀ ਕਿਉਂਕਿ ਜਿਸ ਕਮੇਟੀ ਵਿੱਚ ਸਿਆਸਤਦਾਨ ਹੋਣ, ਉਸ ਨੂੰ ਨਿਰੋਲ ਹਿਊਮਨ ਰਾਈਟਸ ਦੀ ਰੱਖਿਆ ਲਈ ਬਣਾਈ ਗਈ ਕਮੇਟੀ ਕਹਿਣਾ ਮੇਰੇ ਵੀ ਸੰਘੇ ਤੋਂ ਨਹੀਂ ਉਤਰ ਰਿਹਾ ਸੀ। ਨਵੀਂ ਸੀ. ਜੇ. ਸੀ. ਦਾ ਚੇਅਰਮੈਨ ਕੁਲਦੀਪ ਨਯੀਅਰ, ਦਿੱਲੀ ਸਿੱਖ ਗੁਰਦਵਾਰਾ ਮੈਨੇਜਮੈਂਟ ਕਮੇਟੀ ਦਾ ਪ੍ਰਧਾਨ ਇਸ ਦਾ ਐਕਸ-ਅਫੀਸ਼ੋ ਕਨਵੀਨਰ; ਅਤੇ ਮੇਰਾ ਸਾਥੀ, ਵਿੰਗ ਕਮਾਂਡਰ ਆਰ. ਐੱਸ. ਛੱਤਵਾਲ ਇਸ ਦੇ ਜਨਰਲ ਸਕੱਤਰ ਬਣਾਏ ਗਏ। ਸੀ. ਜੇ. ਸੀ. ਦੇ ਬਣਦਿਆਂ ਹੀ ਜਿਹੜੀ ਦਿੱਲੀ ਸਿੱਖ ਗੁਰਦਵਾਰਾ ਮੈਨੇਜਮੈਂਟ ਕਮੇਟੀ ਦੀ ਚੋਣ ਹੋਈ, ਉਸ ਵਿੱਚ ਹਿਤ ਦੀ ਥਾਂ ਤੇ ਇਸ ਦਾ ਪ੍ਰਧਾਨ ਪਰਮਜੀਤ ਸਿੰਘ ਸਰਨਾ ਆ ਗਿਆ। ਉਹ ਭਾਵੇਂ ਕਾਂਗਰਸ ਪੱਖੀ ਸੀ ਪਰ ਉਸ ਨੇ ਸਾਡੀ ਹਰ ਲੋੜ ਪੂਰੀ ਕੀਤੀ। ਹੁਣ ਏਨੇ ਸਾਲਾਂ ਬਾਅਦ, ਮੈਂ ਕਹਿਣਾ ਚਾਹੁੰਦਾ ਹਾਂ ਕਿ ਦਿੱਲੀ ਸਿੱਖ ਗੁਰਦਵਾਰਾ ਮੈਨੇਜਮੈਂਟ ਕਮੇਟੀ ਨੇ ਬਿਨਾਂ ਸ਼ਰਤਾਂ ਦੇ ਸਾਨੂੰ ਫ਼ੰਡ ਦਿੱਤੇ ਸਨ। ਮੇਰਾ ਯਕੀਨ ਹੈ ਕਿ 1984 ਤੋਂ ਜਿਸ ਇਮਾਨਦਾਰੀ ਨਾਲ ਅਸੀਂ ਕੰਮ ਕੀਤਾ ਸੀ, ਉਸ ਨਾਲ ਅਸੀਂ ਆਪਣੀ ਮਨੁੱਖੀ ਹੱਕਾਂ ਦੀ ਮੁਹਿੰਮ ਨੂੰ ਸਿੱਖ ਸਿਆਸਤ ਦੇ ਬਦਲਦੇ ਰੰਗਾਂ ਤੋਂ ਉੱਪਰ ਰੱਖ ਸਕੇ।

ਸਾਡੇ ਵਿੱਚ ਬਹੁਤ ਬਹਿਸ ਹੋਈ ਕਿ ਮੈਂ ਨਾਨਾਵਤੀ ਕਮਿਸ਼ਨ ਅੱਗੇ ਕਿਸ ਦੀ ਨੁਮਾਇੰਦਗੀ ਕਰਾਂ। ਮੈਂ ਸਰਕਾਰ ਦੀ ਨੁਮਾਇੰਦਗੀ ਕਰ ਸਕਦਾ ਸੀ ਕਿਉਂਕਿ ਮੈਂ ਉਦੋਂ ਤਕ ਕੇਂਦਰੀ ਸਰਕਾਰ ਦਾ ਹਾਈ ਕੋਰਟ ਵਿੱਚ ਸਥਾਈ ਕੌਂਸਲਰ ਬਣ ਚੁੱਕਿਆ ਹੋਇਆ ਸੀ। ਉਸ ਪੁਜ਼ੀਸ਼ਨ ਨਾਲ ਮੈਂ ਕਮਿਸ਼ਨ ਅੱਗੇ ਸਰਕਾਰ ਵਲੋਂ ਸਾਰਾ ਲਿਖਤੀ ਰਿਕਾਰਡ ਪੇਸ਼ ਕਰਵਾ ਸਕਦਾ ਸੀ। ਇਸ ਤੋਂ ਇਲਾਵਾ, ਇਹ ਇੱਕ ਵੇਤਨਕ ਨੌਕਰੀ ਹੋਣ ਕਰਕੇ,

ਮੈਂ ਤਕਰੀਬਨ 20 ਲੱਖ ਰੁਪਏ ਕਮਾ ਸਕਣ ਦੀ ਸਥਿੱਤੀ ਵਿੱਚ ਸੀ, ਜਿਵੇਂ ਦੂਸਰੇ ਕਮਿਸ਼ਨ ਦੀਆਂ ਕਾਰਵਾਈਆਂ ਦੌਰਾਨ ਸਰਕਾਰ ਦੀ ਨੁਮਾਇੰਗੀ ਕਰਦੇ ਦੂਸਰੇ ਸੀਨੀਅਰ ਕੌਂਸਲਰ ਕਰਦੇ ਹੁੰਦੇ ਸਨ। ਇਹੋ ਜਿਹੇ ਫ਼ਾਇਦਿਆਂ ਦੇ ਬਾਵਜੂਦ, ਮੈਂ ਫਿਰ ਇੱਕ ਵਾਰੀ ਪੀੜਤਾਂ ਦੀ ਨੁਮਾਇੰਦਗੀ ਕਰਨਾ ਚੁਣਿਆ ਕਿਉਂਕਿ ਮੇਰਾ ਇਸ ਕੱਜ਼ ਨਾਲ ਲੰਬਾ ਸੰਬੰਧ ਰਿਹਾ ਸੀ ਤੇ ਹੋਰ ਕੋਈ ਢੁਕਵਾਂ ਬੰਦਾ ਨਜ਼ਰ ਵੀ ਨਹੀਂ ਆ ਰਿਹਾ ਸੀ। ਮੈਨੂੰ ਇੱਕ ਹੋਰ ਧੱਕਾ ਲੱਗਾ ਜਦ ਮੈਨੂੰ ਹਾਈ ਕੋਰਟ ਵਿੱਚ ਸੀਨੀਅਰ ਸੁਥਾਈ ਕੌਂਸਲਰ ਵੱਜੋਂ ਅਸਤੀਫ਼ਾ ਦੇਣਾ ਪਿਆ ਕਿਉਂਕਿ ਨਾਨਾਵਤੀ ਕਮਿਸ਼ਨ ਦੇ ਕੰਮ-ਬੋਝ ਨਾਲ ਹੋਰ ਕੰਮਾਂ ਲਈ ਕੋਈ ਸਮਾਂ ਹੀ ਨਹੀਂ ਬਚਦਾ ਸੀ।

ਪੀੜਤਾਂ ਵੱਲੋਂ ਬਿਨਾਂ ਪੈਸੇ ਦੇ ਪੇਸ਼ ਹੋਣਾ ਮੇਰੇ ਲਈ 2004 ਵਿੱਚ ਚੰਗਾ ਫ਼ਾਇਦੇਮੰਦ ਸਿੱਧ ਹੋਇਆ ਜਦੋਂ ਮਨਮੋਹਨ ਸਿੰਘ ਸਰਕਾਰ ਦੇ ਇਕ ਮੰਤਰੀ ਜਗਦੀਸ਼ ਟਾਈਟਲਰ ਨੇ ਮੇਰੇ ਉਤੇ ਇਲਜ਼ਾਮ ਲਾਇਆ ਕਿ ਮੈਂ ਕਤਲੇ-ਆਮ ਮੁੱਦੇ ਦੀ ਪੈਸਾ ਕਮਾਉਣ ਲਈ ਪੈਰਵੀ ਕਰ ਰਿਹਾ ਹਾਂ। ਉਸ ਨੇ ਇਹ ਐਨ. ਡੀ. ਟੀ. ਵੀ. 'ਤੇ ਇੱਕ ਲਾਈਵ ਪ੍ਰੋਗਰਾਮ ਵਿੱਚ ਕਿਹਾ ਜਿਸ ਵਿੱਚ ਉਸ ਨੂੰ ਤੇ ਮੈਨੂੰ ਬੁਲਾਇਆ ਗਿਆ ਹੋਇਆ ਸੀ। ਇਸ ਪ੍ਰੋਗਰਾਮ ਦਾ ਵਿਸ਼ਾ ਨਾਨਾਵਤੀ ਦੇ ਇੰਤਜ਼ਾਰ ਕੀਤੇ ਜਾ ਰਹੇ ਨਿਰਣਿਆਂ ਬਾਰੇ ਸੀ। ਭਾਵੇਂ ਉਸ ਨਾਲ ਕਦੀ ਹੋਈ ਇਹ ਮੇਰੀ ਪਹਿਲੀ ਹੀ ਮੀਟਿੰਗ ਸੀ, ਟਾਈਟਲਰ ਨੇ ਇਲਜ਼ਾਮ ਲਾਉਂਦਿਆਂ ਲੁਕਵੇਂ ਡਰਾਵੇ ਦਿੱਤੇ ਕਿ ਮੈਂ ਉਸ ਨੂੰ ਬਲੈਕਮੇਲ ਕਰ ਰਿਹਾ ਸੀ। ਸਾਡੇ ਕਹਿਣ 'ਤੇ ਨਾਨਾਵਤੀ ਵੱਲੋਂ ਜਾਰੀ ਕੀਤਾ ਇੱਕ ਨੋਟਿਸ ਇਸ ਉਕਸਾਹਟ ਦਾ ਕਾਰਨ ਸੀ। ਇਸ ਨੋਟਿਸ ਵਿੱਚ ਉਸ ਨੂੰ ਵਿਆਖਿਆ ਦੇਣ ਲਈ ਕਿਹਾ ਗਿਆ ਸੀ ਕਿ ਕਿਉਂ ਨਾ ਉਸ ਨੂੰ ਕਤਲੇ-ਆਮ ਦੌਰਾਨ ਕਥਿੱਤ ਤੌਰ 'ਤੇ ਧਾੜ ਦੀ ਅਗਵਾਈ ਕਰਨ ਦਾ ਦੋਸ਼ੀ ਠਹਿਰਾਇਆ ਜਾਵੇ।

ਜਗਦੀਸ਼ ਟਾਈਟਲਰ ਦੀ ਅਸੰਜਮੀ ਅਲੋਚਨਾ ਨੇ ਅਕਾਲੀ ਦਲ ਲੀਡਰ, ਪ੍ਰਕਾਸ਼ ਸਿੰਘ ਬਾਦਲ ਤੇ ਸੁਖਦੇਵ ਸਿੰਘ ਢੀਂਡਸਾ ਨੂੰ ਮੇਰੇ ਹੱਕ ਵਿੱਚ ਨਿੱਤਰਣ ਦਾ ਮੌਕਾ ਦੇ ਦਿੱਤਾ। ਪਰ ਉਦੋਂ ਤਕ ਦਿੱਲੀ ਸਿੱਖ ਗੁਰਦੁਵਾਰਾ ਮੈਨੇਜਮੈਂਟ ਕਮੇਟੀ ਦਾ ਪ੍ਰਧਾਨ ਪ੍ਰਹਿਲਾਦ ਸਿੰਘ ਚੰਦੋਕ ਬਣ ਚੁਕਿਆ ਹੋਇਆ ਸੀ, ਜੋ ਜਗਦੀਸ਼ ਟਾਈਟਲਰ ਦਾ ਹਮਾਇਤੀ ਸੀ ਅਤੇ ਮੰਤਰੀ ਨੂੰ 'ਸਿਰੋਪੇ' ਨਾਲ ਸਨਮਾਨਤ ਵੀ ਕਰ ਚੁੱਕਿਆ ਸੀ। ਮੈਨੂੰ ਬਦਨਾਮ ਕਰਨ ਦੀ ਕੋਸ਼ਿਸ਼ ਵਿੱਚ, ਚੰਦੋਕ ਨੇ ਝੂਠੀਆਂ ਛੁਰਲੀਆਂ ਛੱਡਣੀਆਂ ਸ਼ੁਰੂ ਕਰ ਦਿੱਤੀਆਂ ਕਿ ਨਾਨਾਵਤੀ ਕਮਿਸ਼ਨ ਅੱਗੇ ਪੀੜਤਾਂ ਦੀ ਨੁਮਾਇੰਗੀ ਕਰਨ ਦੀ ਪ੍ਰੋਫ਼ੈਸ਼ਨਲ ਫ਼ੀਸ ਦੇ ਬਹਾਨੇ ਮੈਂ ਦਿੱਲੀ ਸਿੱਖ ਗੁਰਦਵਾਰਾ ਮੈਨੇਜਮੈਂਟ ਕਮੇਟੀ ਕੋਲੋਂ ਭਾਰੀ ਰਕਮਾਂ ਲੈ ਚੁੱਕਿਆ ਹੋਇਆ ਸੀ। ਏਥੋਂ ਤਕ ਕਿ ਇਸ ਸਬੰਧ ਵਿੱਚ ਉਸ ਨੇ ਕੁਝ ਦਸਤਾਵੇਜ਼ ਵੀ ਘੜ੍ਹਨ ਦੀ ਕੋਸ਼ਿਸ਼ ਕੀਤੀ; ਪਰ ਖ਼ੁਸ਼ਕਿਸਮਤੀ ਨਾਲ, ਦਿੱਲੀ ਸਿੱਖ ਗੁਰਦੁਵਾਰਾ ਮੈਨੇਜਮੈਂਟ ਕਮੇਟੀ ਦੇ ਸਟਾਫ਼ ਨੇ ਇਸ ਜੁਰਮ ਵਿਚ ਸ਼ਾਮਿਲ ਹੋਣ ਤੋਂ ਇਨਕਾਰ ਕਰ ਦਿੱਤਾ। ਮੇਰੇ ਵਿਰੁੱਧ ਪ੍ਰਚਾਰ ਏਨਾ ਪ੍ਰਭਾਵਤ ਸੀ ਕਿ ਮੇਰੇ ਲੰਬੇ ਸਮੇਂ ਦੇ ਸਾਥੀ ਕੁਲਦੀਪ ਨਯੀਅਰ ਨੇ ਮੈਨੂੰ ਪੁੱਛਿਆ ਕਿ ਕੀ ਮੈਂ ਨਾਨਾਵਤੀ ਕਮਿਸ਼ਨ ਅੱਗੇ ਪੇਸ਼ ਹੋਣ ਦਾ ਦਿੱਲੀ ਸਿੱਖ

ਗੁਰਦਵਾਰਾ ਮੈਨੇਜਮੈਂਟ ਕਮੇਟੀ ਤੋਂ 50 ਲੱਖ ਰੁਪਈਆ ਲਿਆ ਸੀ।

ਇਹ ਮੇਰੇ ਲਈ ਸ਼ਾਇਦ ਇੱਕ ਬਹੁਤ ਹੀ ਜ਼ਿਆਦਾ ਔਖਾ ਸਮਾਂ ਸੀ। ਮੈਨੂੰ ਚੁੱਪ ਕਰਾਉਣ ਲਈ ਇੱਕ ਇਕੱਠੀ ਕੋਸ਼ਿਸ਼ ਸੀ, ਤਾਂ ਜੋ ਲੀਡਰਾਂ ਦੇ ਖ਼ਿਲਾਫ਼ ਕੇਸ ਆਪਣੇ ਆਪ ਹੀ ਅਸਫਲ ਹੋ ਜਾਣ। ਮੇਰੀ ਸ਼ੋਹਰਤ ਨੂੰ ਢਾਹ ਲੱਗਣ ਦੇ ਨਾਲ, ਮੈਨੂੰ ਇਹ ਵੀ ਡਰ ਸੀ ਕਿ ਪੀੜਤਾਂ ਦੇ ਕੱਜ਼ ਦਾ ਵੀ ਨੁਕਸਾਨ ਹੋਵੇਗਾ ਜੇ ਚੰਦੋਕ ਦਿੱਲੀ ਸਿੱਖ ਗੁਰਦਵਾਰਾ ਮੈਨੇਜਮੈਂਟ ਕਮੇਟੀ ਦੇ ਪ੍ਰਧਾਨ ਨੇ ਮੇਰੇ ਵਿਰੁੱਧ ਕੋਈ ਬਿਆਨ ਦੇ ਦਿੱਤਾ। ਪਰ ਖ਼ੁਸ਼ਕਿਸਮਤੀ ਨਾਲ, ਦਿੱਲੀ ਸਿੱਖ ਗੁਰਦਵਾਰਾ ਮੈਨੇਜਮੈਂਟ ਕਮੇਟੀ ਨੇ ਉਸ ਦਾ ਪਹਿਲਾਂ ਹੀ ਮੂੰਹ ਬੰਦ ਕਰ ਦਿੱਤਾ। ਇਸ ਚੋਣ ਨਾਲ ਉਹ ਬਾਹਰ ਹੋ ਗਿਆ ਸੀ। ਸਰਨਾ ਦਿੱਲੀ ਸਿੱਖ ਗੁਰਦਵਾਰਾ ਮੈਨੇਜਮੈਂਟ ਕਮੇਟੀ ਦੇ ਨਵੇਂ ਪ੍ਰਧਾਨ ਨੇ ਸਾਫ਼ ਕਹਿ ਦਿੱਤਾ ਕਿ ਮੈਂ ਕਤਲੇ-ਆਮ ਜਾਂਚ ਵਿੱਚ ਦਿੱਲੀ ਸਿੱਖ ਗੁਰਦਵਾਰਾ ਮੈਨੇਜਮੈਂਟ ਕਮੇਟੀ ਤੋਂ ਇੱਕ ਪਾਈ ਵੀ ਨਹੀਂ ਲਈ। ਇਸ ਨੇ ਮਾਹੌਲ ਸਾਫ਼ ਕਰ ਦਿੱਤਾ। ਜਿੱਥੋਂ ਤਕ ਜਗਦੀਸ਼ ਟਾਈਟਲਰ ਦੇ ਇਲਜ਼ਾਮ ਦਾ ਸਬੰਧ ਸੀ ਕਿ ਮੈਂ ਉਸ ਨੂੰ ਬਲੈਕਮੇਲ ਕੀਤਾ ਹੈ, ਮੈਂ ਉਸ ਵਿਰੁੱਧ ਹੱਤਕ ਦਾ ਇੱਕ ਫ਼ੌਜਦਾਰੀ ਦਾਅਵਾ ਦਰਜ ਕਰ ਦਿੱਤਾ। ਇਸ ਮਾਮਲੇ ਵਿੱਚ ਉਸ ਨੂੰ ਇੱਕ ਲੁਧਿਆਣਾ ਮੈਜਿਸਟਰੇਟ ਨੇ ਸੰਮਨ ਜਾਰੀ ਕਰ ਦਿੱਤੇ।

ਤਾਜ਼ਾ ਜਾਂਚ ਵਿੱਚ ਅਸੀਂ ਇੱਕ ਹੋਰ ਮਹੱਤਵਪੂਰਨ ਸਮੱਸਿਆ ਦਾ ਸਾਹਮਣਾ ਕੀਤਾ। ਸੋਲਾਂ ਸਾਲਾਂ ਬਾਅਦ ਜਦੋਂ ਕਤਲੇ-ਆਮ ਤੇ ਤਾਜ਼ਾ ਹਲਫ਼ਨਾਮੇ ਇਕੱਠੇ ਕਰਨ ਦਾ ਅਹਿਮ ਮੁੱਦਾ ਸਾਹਮਣੇ ਆਇਆ, ਤਾਂ ਅਸੀਂ ਵੇਖਿਆ ਕਿ ਲੋਕ ਥੱਕ ਚੁੱਕੇ ਸੀ। ਉਸ ਸਮੇਂ ਤਕ ਬਹੁਤੇ ਪੀੜਤ ਨਿਆਂ ਮਿਲਣ ਦੀਆਂ ਉਮੀਦਾਂ ਲਾਹ ਚੁੱਕੇ ਸਨ। ਦੂਜੇ ਪਾਸੇ, ਸਮੇਂ ਦੇ ਲੰਘ ਜਾਣ ਅਤੇ ਹਕੂਮਤ ਦੇ ਬਦਲਣ ਕਰਕੇ, ਉਹਨਾਂ ਲਈ ਪੁਲਿਸ ਤੇ ਸਿਆਸਤਦਾਨਾਂ ਵਿਰੁੱਧ ਗਵਾਹ ਦੇਣੀ ਆਸਾਨ ਹੋ ਚੁੱਕੀ ਸੀ। ਇਸ ਦੇ ਇਲਾਵਾ, ਜਿਹੜੇ ਪੀੜਤ ਪੰਜਾਬ ਵਿੱਚ ਪ੍ਰਵਾਸ ਕਰ ਚੁੱਕੇ ਹੋਏ ਸਨ, ਉਨ੍ਹਾਂ ਦੇ ਹਲਫ਼ਨਾਮੇ ਲੈਣ ਵਿੱਚ ਪੰਜਾਬ ਦੀ ਅਕਾਲੀ ਦਲ ਸਰਕਾਰ ਨੇ ਸਾਡੀ ਮਦਦ ਕੀਤੀ। ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਨੇ ਪੀੜਤਾਂ ਤੇ ਅਫ਼ਸਰਾਂ ਜਿਹਨਾਂ ਦੀ ਹਲਫ਼ਨਾਮੇ ਤਿਆਰ ਕਰਨ ਦੀ ਜ਼ਿੰਮੇਵਾਰੀ ਲੱਗੀ ਹੋਈ ਸੀ, ਦੀ ਇੱਕ ਮੀਟਿੰਗ ਨੂੰ ਸੰਬੋਧਨ ਕਰਨ ਲਈ ਮੈਨੂੰ ਪੰਜਾਬ ਸੱਦਿਆ। ਮੈਂ ਹਲਫ਼ਨਾਮਿਆਂ ਦੀ ਤਿਆਰੀ ਕਰਨ ਦੇ ਕੰਮ ਦੀ ਨਿਗਰਾਨੀ ਕਰਨ ਪਟਿਆਲਾ, ਲੁਧਿਆਣਾ ਤੇ ਅੰਮ੍ਰਿਤਸਰ ਵਰਗੀਆਂ ਥਾਵਾਂ 'ਤੇ ਗਿਆ।

ਪੀੜਤਾਂ ਤਕ ਪਹੁੰਚਣ ਦੀਆਂ ਇਹੋ ਜਿਹੀਆਂ ਮੁਸ਼ਕਲਾਂ ਤੋਂ ਇਲਾਵਾ, ਅਸੀਂ ਇਸ ਵਾਰ ਆਪਣਾ ਧਿਆਨ ਉਹਨਾਂ ਨਾਮਵਰ ਨਾਗਰਿਕਾਂ ਦੀ ਗਵਾਹੀ ਇਕੱਠੀ ਕਰਨ 'ਤੇ ਕੇਂਦ੍ਰਿਤ ਕੀਤਾ ਜਿਹਨਾਂ ਨੂੰ ਕਤਲੇ-ਆਮ ਬਾਰੇ ਸਿੱਧੀ ਆਪ ਹੀ ਜਾਣਕਾਰੀ ਸੀ। ਇਸ ਤਰ੍ਹਾਂ ਅਸੀਂ ਕਮਿਸ਼ਨ ਲਈ ਬਹੁਤ ਸਾਰੇ ਵੀ ਆਈ ਪੀਜ਼ ਦੇ ਲਿੱਖਤੀ ਜਾਂ ਜ਼ਬਾਨੀ ਪ੍ਰਮਾਣ ਇਕੱਠੇ ਕੀਤੇ : ਮੌਜੂਦਾ ਕੈਬਨਿਟ ਮੰਤਰੀ, ਰਾਮ ਵਿਲਾਸ ਪਾਸਵਾਨ; ਸਾਬਕਾ ਪ੍ਰਾਈਮ ਮਨਿਸਟਰ, ਆਈ ਕੇ ਗੁਜਰਾਲ; ਸਾਬਕਾ ਮੁੱਖ ਮੰਤਰੀ, ਮਦਨ ਲਾਲ ਖੁਰਾਣਾ; ਲੇਖਕ ਖ਼ੁਸ਼ਵੰਤ ਸਿੰਘ ਤੇ ਪਤਵੰਤ ਸਿੰਘ; ਲੈਫ਼ਟੀਨੈਂਟ ਜਨਰਲ ਜੇ. ਐੱਸ. ਅਰੋੜਾ; ਸੀਨੀਅਰ

ਐਡਵੋਕੇਟਸ ਰਾਮ ਜੇਠਮਲਾਨੀ, ਸ਼ਾਂਤੀ ਭੂਸ਼ਨ, ਕੇ. ਕੇ. ਵੇਨੂੰਗੋਪਾਲ, ਜਸਟਿਸ ਆਰ. ਐੱਸ. ਨਰੂਲਾ; ਸਾਬਕਾ ਗਵਰਨਰ, ਗੋਵਿੰਦ ਨਰੈਣ; ਕਿਰਿਆਸ਼ੀਲ ਜਿਵੇਂ ਸਵਾਮੀ ਅਗਨੀਵੇਸ਼ ਤੇ ਮਧੂ ਕਿਸ਼ਵਰ; ਅਤੇ ਪੱਤਰਕਾਰ ਜਾਰਜ ਵਰਗੀਜ਼, ਰਾਹੁਲ ਬੇਦੀ, ਤੇ ਸੰਜੇ ਸੂਰੀ।

ਕਿਉਂਕਿ ਸੁਣਵਾਈਆਂ ਦੌਰਾਨ ਪੀੜਤਾਂ ਵੱਲੋਂ ਮੈਂ ਵਕੀਲਾਂ ਦੀ ਟੀਮ ਦੀ ਅਗਵਾਈ ਕੀਤੀ ਸੀ, ਕੁਦਰਤੀ ਸੀ ਕਿ ਕੁਝ ਸਮੇਂ ਵਿੱਚ ਮੇਰਾ ਨਾਨਾਵਤੀ ਨਾਲ ਇੱਕ ਸੂਝ ਰਾਬਤਾ ਪੈਦਾ ਹੋ ਗਿਆ ਸੀ। ਇਸ ਦਾ ਭਾਵ ਇਹ ਨਹੀਂ ਕਿ ਸਾਡੇ ਤਕਰਾਰ ਨਾ ਹੋਏ। ਇਹੋ ਜਿਹਾ ਇੱਕ ਤਕਰਾਰ 2002 ਵਿੱਚ ਪੈਦਾ ਹੋਇਆ ਜਦੋਂ ਮੈਂ ਕਲਿਆਨਪੁਰੀ ਪੁਲਿਸ ਸਟੇਸ਼ਨ ਦੇ ਇੱਕ ਪੁਲਿਸ ਅਧਿਕਾਰੀ 'ਤੇ ਜਿਰਹਾ ਕਰ ਰਿਹਾ ਸੀ। ਕਤਲੇ-ਆਮ ਦੌਰਾਨ ਇਹ ਥਾਣਾ ਸਭ ਤੋਂ ਬੁਰੀ ਤਰ੍ਹਾਂ ਪ੍ਰਭਾਵਤ ਹੋਇਆ ਸੀ। ਮੈਂ ਉਸ ਨੂੰ ਪੁੱਛਿਆ ਕਿ ਕਲਿਆਨਪੁਰੀ ਬਲਾਕ 32 'ਤੇ ਹਮਲਾਵਰ ਧਾੜ ਵਿਰੁੱਧ ਕਾਰਵਾਈ ਕਰਨ ਦੀ ਥਾਂ 'ਤੇ, ਤੁਸੀਂ ਸਿੱਖਾਂ ਨੂੰ ਨਿਹੱਥੇ ਤੇ ਉਹਨਾਂ ਨੂੰ ਗ੍ਰਿਫ਼ਤਾਰ ਕਿਉਂ ਕੀਤਾ, ਉਹੀ ਕੌਮ ਜਿਸ 'ਤੇ ਹਮਲਾ ਹੋ ਰਿਹਾ ਸੀ?

ਧਾੜ ਦੇ ਮੈਂਬਰਾਂ ਨੂੰ ਗ੍ਰਿਫ਼ਤਾਰ ਕਰਨ ਵਿੱਚ ਅਸਫਲਤਾ ਦਾ ਪੁਲਿਸ ਦਾ ਬਹਾਨਾ ਸੀ ਕਿ ਉਹ ਗਿਣਤੀ ਵਿੱਚ ਬਹੁਤ ਜ਼ਿਆਦਾ ਸਨ। ਇਸ ਬਹਾਨੇ ਨੇ ਮੈਨੂੰ ਇਹ ਪੁੱਛਣ ਲਈ ਉਕਸਾ ਦਿੱਤਾ ਕਿ ਤੁਸੀਂ ਸਿੱਖਾਂ ਦੇ ਹਥਿਆਰ ਕਬਜ਼ੇ 'ਚ ਕਰਨ ਤੇ ਗ੍ਰਿਫ਼ਤਾਰੀਆਂ ਕਰਨ ਦੀ ਥਾਂ ਤੇ ਉਹਨਾਂ ਦੀ ਸਹਾਇਤਾ ਕਿਉਂ ਨਾ ਲਈ। ਮੈਂ ਹੈਰਾਨ ਹੋਇਆ ਜਦੋਂ ਜਸਟਿਸ ਨਾਨਾਵਤੀ ਨੇ ਸਵਾਲ ਪੁੱਛਣ ਦੀ ਇਹ ਦਿਸ਼ਾ ਨਾਮਨਜ਼ੂਰ ਕਰ ਦਿੱਤੀ ਅਤੇ ਕਿਹਾ ਕਿ ਇੱਕ ਪੇਸ਼ਬੰਦੀ ਕਾਰਵਾਈ ਵੱਜੋਂ ਸਿੱਖਾਂ ਦੇ ਹਥਿਆਰਾਂ ਨੂੰ ਕਬਜ਼ੇ 'ਚ ਲੈਣ ਵਿੱਚ ਕੁਛ ਗ਼ਲਤ ਨਹੀਂ। ਮੈਂ ਕਿਹਾ ਕਿ ਇਹੋ ਜਿਹਾ ਵਿਹਾਰ ਜ਼ਿਆਦਾ ਠੀਕ ਹੁੰਦਾ ਜੇ ਉਸੇ ਤਰ੍ਹਾਂ ਹੀ ਹਿੰਦੂਆਂ ਨੂੰ ਵੀ ਨਿਹੱਥੇ ਕੀਤਾ ਜਾਂਦਾ। ਗ਼ੁੱਸੇ ਵਿੱਚ ਆਏ ਨਾਨਾਵਤੀ ਨੇ ਮੈਨੂੰ ਵੰਗਾਰਿਆ ਕਿ ਸਬੂਤ ਦਿਓ ਕਿ ਹਿੰਦੂ ਵੀ ਹਥਿਆਰਾਂ ਨਾਲ ਲੈਸ ਸਨ। ਇੱਕ ਨੀਊਜ਼ ਏਜੈਂਸੀ, ਯੂਨਾਈਟਿੱਡ ਨਿਊਜ਼ ਆਫ਼ ਇੰਡੀਆ ਨੇ ਇਸ ਤਕਰਾਰ ਦੀ ਖ਼ਬਰ ਲਾ ਦਿੱਤੀ, ਕਿ ਜਸਟਿਸ ਨਾਨਾਵਤੀ ਨੇ ਕਤਲੇ-ਆਮ ਦੌਰਾਨ ਸਿੱਖਾਂ ਕੋਲੋਂ ਹਥਿਆਰਾਂ ਨੂੰ ਕਬਜ਼ੇ 'ਚ ਲੈਣਾ ਜਾਇਜ਼ ਕਿਹਾ। ਇਸ ਨਾਲ ਉਹ ਪ੍ਰੇਸ਼ਾਨ ਹੋ ਗਿਆ। ਇਸ ਨੁਕਸਾਨ ਦੀ ਪੂਰਤੀ ਲਈ ਯੂ. ਐਨ. ਆਈ. ਰਿਪੋਰਟਰ, ਮਨੋਜ ਕੁਮਾਰ ਨੂੰ ਝਿੜਕਿਆ ਤੇ ਸਪੱਸ਼ਟੀਕਰਨ ਦਿੱਤਾ ਕਿ ਉਸ ਨੇ ਹਾਲੀ ਰਾਇ ਨਹੀਂ ਬਣਾਈ।

ਇਹੋ ਜਿਹੇ ਚੇਤਾਵਨੀ ਸੰਕੇਤਾਂ ਦੀ ਪ੍ਰਵਾਹ ਕੀਤੇ ਬਗ਼ੈਰ, ਮੈਂ ਜਸਟਿਸ ਨਾਨਾਵਤੀ ਉੱਤੇ ਆਪਣਾ ਵਿਸ਼ਵਾਸ ਕਾਇਮ ਰੱਖਿਆ ਅਤੇ ਬੜੀ ਉਮੀਦ ਨਾਲ ਨਿਰਣਿਆਂ ਦੀ ਇੰਤਜ਼ਾਰ ਕੀਤੀ, ਪਰ ਰਿਪੋਰਟ ਇੱਕ ਮਿਲਿਆ-ਜੁਲਿਆ ਬਸਤਾ ਨਿਕਲੀ। ਅਸੀਂ ਖ਼ੁਸ਼ ਸੀ ਕਿ ਅਖ਼ੀਰ ਨਿਆਇਕ ਜਾਂਚ ਨੇ ਕਤਲੇ-ਆਮ ਜਥੇਬੰਦ ਕਰਨ ਵਿੱਚ ਸਿਆਸੀ ਲੀਡਰ ਮਿਲੀਭੁਗਤ ਦੇ ਦੋਸ਼ੀ ਸਾਬਤ ਹੋਏ। 1984 ਦੀ ਕਾਂਗਰਸ ਪਾਰਟੀ ਦੇ ਤਕਰੀਬਨ ਸਾਰੇ ਦੇ ਸਾਰੇ ਚੋਟੀ ਦੇ ਲੀਡਰ ਦੋਸ਼ੀ ਸਾਬਤ ਹੋਏ : ਐੱਚ. ਕੇ. ਐੱਲ. ਭਗਤ, ਜਗਦੀਸ਼

ਟਾਈਟਲਰ, ਸੱਜਣ ਕੁਮਾਰ, ਤੇ ਧਰਮ ਦਾਸ ਸ਼ਾਸਤਰੀ। ਪਰ ਉਸ ਨੇ ਮਹੱਤਵਪੂਰਨ ਨਿਰਣੇ ਨੂੰ ਐਵੇਂ ਹੀ ਖ਼ਰਾਬ ਕਰ ਦਿੱਤਾ। ਜਸਟਿਸ ਨਾਨਾਵਤੀ ਨੇ ਇਸ ਦੋਸ਼-ਅਰੋਪਣ ਨੂੰ ਸਥਾਨਕ ਲੀਡਰਾਂ ਤਕ ਹੀ ਸੀਮਤ ਕਰ ਦਿੱਤਾ ਅਤੇ ਇਕ ਬੇਕਾਰ ਜਿਹਾ ਬਹਾਨਾ ਬਣਾ ਕੇ ਕੌਮੀ ਲੀਡਰਾਂ ਨੂੰ ਇਸ ਤੋਂ ਦੂਰ ਹੀ ਰੱਖਿਆ ਜਿਵੇਂ ਉਸ ਵੇਲੇ ਦੇ ਗ੍ਰਹਿ ਮੰਤਰੀ, ਪੀ. ਵੀ. ਨਰਸਿਮ੍ਹਾ ਰਾਓ ਅਤੇ ਪ੍ਰਾਈਮ ਮਨਿਸਟਰ ਰਾਜੀਵ ਗਾਂਧੀ।

ਇੱਕ ਪਾਸੇ ਤਾਂ ਕਮਿਸ਼ਨ ਦੀ ਰਿਪੋਰਟ ਨੇ ਕਿਹਾ ਕਿ 'ਹਲਫ਼ਨਾਮਿਆਂ ਦੀ ਇੱਕ ਵੱਡੀ ਗਿਣਤੀ ਜ਼ਾਹਰ ਕਰਦੀ ਹੈ ਕਿ ਸਥਾਨਕ ਕਾਂਗਰਸ (ਆਈ) ਲੀਡਰਾਂ ਤੇ ਵਰਕਰਾਂ ਨੇ ਜਾਂ ਤਾਂ ਧਾੜਾਂ ਨੂੰ ਸਿੱਖਾਂ 'ਤੇ ਹਮਲਾ ਕਰਨ ਲਈ ਉਕਸਾਇਆ ਜਾਂ ਸਹਾਇਤਾ ਕੀਤੀ ਸੀ ਅਤੇ ਪ੍ਰਭਾਵਸ਼ਾਲੀ ਤੇ ਸ਼ਕਤੀਸ਼ਾਲੀ ਲੋਕਾਂ ਦੇ ਥਾਪੜੇ ਬਿਨਾਂ, ਸਿੱਖਾਂ ਦੀਆਂ ਹੱਤਿਆਵਾਂ ਏਨੀ ਤੇਜ਼ੀ ਨਾਲ ਅਤੇ ਏਡੀ ਵੱਡੀ ਗਿਣਤੀ ਵਿੱਚ ਵਾਪਰ ਨਹੀਂ ਸਨ ਸਕਦੀਆਂ।' ਪਰ ਦੂਜੇ ਪਾਸੇ, ਉਹੀ ਰਿਪੋਰਟ ਉੱਚ ਕੋਟੀ ਦੇ ਲੀਡਰਾਂ ਨੂੰ ਬਿਨਾਂ ਕਿਸੇ ਨਿਆਂਕਾਰੀ ਦਲੀਲ ਦੇ ਸਾਫ਼ ਚਿੱਟ ਦੇਂਦੀ ਹੈ। 'ਇਸ ਵਿੱਚ ਬਿਲਕੁਲ ਹੀ ਕੋਈ ਸਬੂਤ ਨਹੀਂ ਕਿ ਸ੍ਰੀ ਰਾਜੀਵ ਗਾਂਧੀ ਜਾਂ ਹੋਰ ਉੱਚ ਪੱਧਰੀ ਕਾਂਗਰਸ (ਆਈ) ਲੀਡਰ ਨੇ ਸਿੱਖਾਂ 'ਤੇ ਹਮਲਿਆਂ ਲਈ ਉਕਸਾਇਆ ਜਾਂ ਸੰਗਠਤ ਕੀਤਾ। ਜਿਹੜੀਆਂ ਵੀ ਕਾਰਵਾਈਆਂ ਹੋਈਆਂ, ਸਥਾਨਕ ਕਾਂਗਰਸ (ਆਈ) ਲੀਡਰਾਂ ਤੇ ਵਰਕਰਾਂ ਵੱਲੋਂ ਕੀਤੀਆਂ ਗਈਆਂ ਸਨ ਅਤੇ ਜਾਪਦਾ ਹੈ ਉਹ ਉਹਨਾਂ ਨੇ ਨਿੱਜੀ ਸਿਆਸੀ ਕਾਰਨਾਂ ਕਰਕੇ ਕੀਤੀਆਂ ਸਨ।'

ਵਿਅਕਤੀਗਤ ਪੁਲਿਸ ਕਰਮਚਾਰੀਆਂ ਦੇ ਅਪਰਾਧ 'ਤੇ ਵੀ ਏਸੇ ਤਰ੍ਹਾਂ ਦੇ ਹੀ ਵਿਰੋਧ ਹਨ। ਇਹ ਵੇਖ ਕੇ ਸਾਨੂੰ ਝਟਕਾ ਲੱਗਾ ਕਿ ਪੂਰਬੀ ਦਿੱਲੀ ਤੇ ਪੱਛਮੀ ਦਿੱਲੀ ਦੇ ਸਭ ਤੋਂ ਬੁਰੀ ਤਰ੍ਹਾਂ ਪ੍ਰਭਾਵਤ ਜ਼ਿਲੇ ਦੇ ਸਾਰੇ ਪੁਲਿਸ ਅਧਿਕਾਰੀਆਂ ਨੂੰ ਦੋਸ਼-ਮੁਕਤ ਕਰ ਦਿੱਤਾ ਗਿਆ। ਰਿਪੋਰਟ ਛਪਣ ਦੇ ਦੋ ਦਿਨ ਪਿੱਛੋਂ, ਮੈਂ ਇੱਕ ਆਰਟੀਕਲ *ਦੀ ਇੰਡੀਅਨ ਐਕਸਪ੍ਰੈੱਸ* ਵਿੱਚ ਲਿਖਿਆ ਜਿਸ ਦਾ ਸਿਰਲੇਖ ਸੀ, 'ਨਿਰਾਸ਼ਾਜਨਕ, ਜਸਟਿਸ ਨਾਨਾਵਤੀ।' ਮੇਰੇ ਵਾਸਤੇ ਰਿਪੋਰਟ 'ਤੇ ਖੁੱਲ੍ਹੇ ਆਮ ਹਮਲਾ ਕਰਨਾ ਸੌਖਾ ਨਹੀਂ ਸੀ, ਇਹ ਸੋਚਦਿਆਂ ਕਿ ਸਾਰਾ ਅਰਸਾ ਜਸਟਿਸ ਨਾਨਾਵਤੀ ਨਾਲ ਮੇਰੇ ਸੰਬੰਧ ਦੋਸਤਾਨਾ ਰਹੇ ਸਨ। ਭਾਵੇਂ ਮੈਨੂੰ ਆਪਣੇ ਆਰਟੀਕਲ 'ਤੇ ਮੋੜਵੇਂ ਪ੍ਰਤੀਕਰਮ ਹੌਂਸਲਾਭਰਪੂਰ ਮਿਲੇ ਸਨ, ਰਿਪੋਰਟ ਦੇ ਛਪਣ ਪਿੱਛੋਂ ਮੇਰਾ ਨਾਨਾਵਤੀ ਨੂੰ ਮਿਲਣ ਨੂੰ ਕਦੀ ਚਿੱਤ ਨਾ ਕੀਤਾ। ਵੈਸੇ ਤਾਂ ਇਸ ਦਾ ਕੋਈ ਫ਼ਾਇਦਾ ਨਹੀਂ ਪਰ ਰਿਪੋਰਟ ਦੀਆਂ ਕਮੀਆਂ ਕਰਕੇ ਮੈਨੂੰ ਉਸ ਬਾਰੇ ਵੀ ਕੁਝ ਔਖਾ ਮਹਿਸੂਸ ਹੋਣ ਲੱਗਾ।

# ਦੇਰ ਅਸਰ

ਪੰਜ ਸਾਲ ਪਿੱਛੋਂ, 9 ਫਰਵਰੀ 2005 ਨੂੰ ਜੱਦੋਂ ਜਸਟਿਸ ਨਾਨਾਵਤੀ ਕਮਿਸ਼ਨ ਨੇ 1984 ਕਤਲੇ-ਆਮ ਦੀ ਤਾਜ਼ਾ ਜਾਂਚ ਦੀ ਰਿਪੋਰਟ ਪੇਸ਼ ਕੀਤੀ, ਤਾਂ ਕੇਂਦਰ ਵਿੱਚ ਕਾਂਗਰਸ ਪਾਰਟੀ ਅੱਠ ਸਾਲ ਦੇ ਵਕਫੇ ਪਿੱਛੋਂ ਮੁੜ ਸੱਤਾ ਵਿੱਚ ਆ ਚੁੱਕੀ ਸੀ। ਕਿਸਮਤ ਦੇ ਇੱਕ ਹੋਰ ਸੰਯੋਗ ਵੱਸ, ਰਾਜੀਵ ਗਾਂਧੀ ਦੀ ਵਿਧਵਾ ਸੋਨੀਆ ਗਾਂਧੀ, ਕਾਂਗਰਸ ਪਾਰਟੀ ਦੀ ਪ੍ਰਧਾਨ ਸੀ, ਜਿਸਨੇ ਇੱਕ ਸਿੱਖ, ਮਨਮੋਹਨ ਸਿੰਘ ਨੂੰ ਪ੍ਰਧਾਨ ਮੰਤਰੀ ਚੁਣ ਲਿਆ ਹੋਇਆ ਸੀ। ਸੁਭਾਵਿਕ ਹੀ, ਕਾਂਗਰਸ ਦੀ ਅਗਵਾਈ ਵਾਲੇ ਯੂਨਾਈਟਿਡ ਪ੍ਰੋਗਰੈੱਸਵ ਅਲਾਇੰਸ ਦੀ ਗੱਠ-ਜੋੜ ਸਰਕਾਰ 1984 ਕਤਲੇ-ਆਮ ਮੁੱਦੇ ’ਤੇ ਆਈ ਰਿਪੋਰਟ ਬਾਰੇ ਬਹੁਤੀ ਉਤਸ਼ਾਹਜਨਕ ਨਹੀਂ ਸੀ। ਕਾਂਗਰਸ ਲੀਡਰ ਤਾਂ ਬਿਲਕੁਲ ਹੀ ਨਹੀਂ ਸਨ। ਉਹਨਾਂ ਦੀ ਮਿਲੀਭੁਗਤ ਦੇ ਸਬੂਤ ਦੇ ਅਧਾਰ ਤੇ ਕਮਿਸ਼ਨ ਵੱਲੋਂ ਉਹਨਾਂ ਨੂੰ ਨੋਟਿਸ ਜਾ ਚੁੱਕੇ ਸਨ। ਇਸ ਵਿੱਚ ਮਨਮੋਹਨ ਸਿੰਘ ਸਰਕਾਰ ਦੇ ਦੋ ਮੰਤਰੀ ਸ਼ਾਮਲ ਸਨ : ਕਮਲ ਨਾਥ ਤੇ ਜਗਦੀਸ਼ ਟਾਈਟਲਰ। ਮੀਡੀਆ ਵਿੱਚ ਕਾਫ਼ੀ ਚਰਚਾ ਸੀ ਕਿ ਸਰਕਾਰ ਕਿਵੇਂ ਇਹਨਾਂ ਨਿਰਣਿਆਂ ਨਾਲ ਵਿਹਾਰ ਕਰੇਗੀ। ਅੰਤ ਵਿੱਚ ਇਹ ਐਲਾਨ ਕੀਤਾ ਗਿਆ ਕਿ ਕਾਨੂੰਨ ਅਨੁਸਾਰ ਆਖ਼ਰੀ ਸੰਭਵ ਦਿਨ 8 ਅਗਸਤ 2005 ਨੂੰ ਰਿਪੋਰਟ ਪਾਰਲੀਮੈਂਟ ਵਿੱਚ ਰੱਖੀ ਜਾਏਗੀ। ਸਰਕਾਰ ਨੂੰ ਕਾਨੂੰਨੀ ਤੌਰ ’ਤੇ ਕਮਿਸ਼ਨ ਦੀ ਕਿਸੇ ਜਾਂਚ ਰਿਪੋਰਟ ਨੂੰ ਉਸ ਦੇ ਪੇਸ਼ ਹੋਣ ਤੋਂ ਛੇ ਮਹੀਨੇ ਦੇ ਅੰਦਰ ਜਨਤਕ ਕਰਨਾ ਹੁੰਦਾ ਹੈ। ਸਰਕਾਰ ਨੂੰ ਇਸ ਸਮੇਂ ਵਿੱਚ ਕੀਤੀ ਕਾਰਵਾਈ ਰਿਪੋਰਟ (ਏ. ਟੀ. ਆਰ.) ਤਿਆਰ ਕਰਨੀ ਹੁੰਦੀ ਹੈ।

ਅਸੀਂ (ਮੇਰਾ ਸਾਥੀ ਵਿੰਗ ਕਮਾਂਡਰ ਆਰ. ਐੱਸ. ਛੱਤਵਾਲ ਤੇ ਮੈਂ) ਰਾਜ ਸਭਾ ਦੀ ਵਿਜ਼ਿਟਰਜ਼ ਗੈਲਰੀ ’ਚੋਂ ਕਾਰਵਾਈ ਵੇਖ ਰਹੇ ਸੀ ਜਦੋਂ ਗ੍ਰਿਹ ਮੰਤਰੀ ਸ਼ਿਵਰਾਜ ਪਾਟਿਲ ਨੇ ਏ. ਟੀ. ਆਰ. ਦੇ ਨਾਲ ਹੀ ਨਾਨਾਵਤੀ ਰਿਪੋਰਟ ਰਸਮੀ ਤੌਰ ’ਤੇ ਪੇਸ਼ ਕੀਤੀ। ਰਿਪੋਰਟ ਦਾ ਰਸਮੀ ਤੌਰ ’ਤੇ ਪਾਰਲੀਮੈਂਟ ਵਿੱਚ ਰੱਖੇ ਜਾਣਾ ਇੱਕ ਬਹੁਤ ਹੀ ਸ਼ਾਂਤ ਮਾਮਲਾ ਸੀ। ਪਰ, ਉਸ ਦੇ ਕੁਝ ਮਿੰਟਾਂ ਵਿੱਚ ਹੀ ਮੈਨੂੰ ਲੋਕ ਸਭਾ ਦੇ ਵਿਰੋਧੀ ਲੀਡਰ, ਐੱਲ. ਕੇ. ਅਡਵਾਨੀ ਦੇ ਦਫ਼ਤਰ ਵਿੱਚ ਲੈ ਜਾਇਆ ਗਿਆ। ਮੈਨੂੰ ਨੈਸ਼ਨਲ ਡੈਮੋਕਰੇਟਿਕ ਅਲਾਇੰਸ (ਐੱਨ. ਡੀ. ਏ.) ਦੇ ਲੀਡਰਾਂ ਵੱਲੋਂ ਕਿਹਾ ਗਿਆ ਕਿ ਸਾਨੂੰ ਮੌਕੇ ’ਤੇ ਹੀ ਸੰਖੇਪ ਜਾਣਕਾਰੀ ਦਿਓ ਜਿਸ ਨਾਲ ਤੁਰੰਤ ਪੈਂਤੜਾ ਉਲੀਕਿਆ ਜਾ ਸਕੇ। ਭਾਵੇਂ ਕਮਿਸ਼ਨ ਦੀ ਰਿਪੋਰਟ ਨਿਰਾਸ਼ਾਜਨਕ ਸੀ (ਕਮਲ ਨਾਥ ਦੇ ਰਿਆਇਤੀ ਸਲੂਕ ਕਰਕੇ, ਮਿਸਾਲ ਦੇ ਤੌਰ ’ਤੇ, ਉਸ ਨੂੰ ਸ਼ੱਕ ਦਾ ਲਾਭ ਦੇਣ ਵਿੱਚ), ਮੈਨੂੰ ਸਰਕਾਰ ਦੀ ਏ. ਟੀ. ਆਰ. ਜ਼ਿਆਦਾ ਹੈਰਾਨੀ ਭਰੀ ਲੱਗੀ। ਕਮਿਸ਼ਨ ਦੀਆਂ ਬਹੁਤੀਆਂ ਸਿਫ਼ਾਰਸ਼ਾਂ ਜਾਂ ਤਾਂ ਨਾਮਨਜ਼ੂਰ

ਕਰ ਦਿੱਤੀਆਂ ਗਈਆਂ ਸਨ ਜਾਂ ਉਨ੍ਹਾਂ 'ਤੇ ਧਿਆਨ ਨਹੀਂ ਸੀ ਦਿੱਤਾ ਗਿਆ। ਐਕਸ਼ਨ ਟੇਕਨ ਰਿਪੋਰਟ ਤਾਂ ਦੂਰ, ਇਹ ਮੈਨੂੰ 'ਨੋ ਐਕਸ਼ਨ ਟੇਕਨ ਰਿਪੋਰਟ' ਜਾਪੀ।

ਹੋਰ ਤਾਂ ਛੱਡੋ, ਇਹ ਹੀ ਲੈ ਲਓ ਕਿ ਸਰਕਾਰ ਦੀ ਏ. ਟੀ. ਆਰ. ਨੇ ਕਿੰਨੀ ਚਲਾਕੀ ਨਾਲ ਜਗਦੀਸ਼ ਟਾਈਟਲਰ ਦੇ ਦੋਸ਼-ਅਰੋਪਣ ਨੂੰ ਨਾਮਨਜ਼ੂਰ ਕੀਤਾ। ਕਮਿਸ਼ਨ ਦਾ ਨਿਰਣਾ ਕਿ 'ਬਹੁਤ ਸੰਭਾਵਨਾ ਹੈ' ਕਿ ਸਿੱਖਾਂ 'ਤੇ ਹਮਲੇ ਸੰਗਠਤ ਕਰਨ ਵਿੱਚ ਟਾਈਟਲਰ ਦਾ ਹੱਥ ਸੀ ਏ. ਟੀ. ਆਰ. ਦੇ ਮੁਤਾਬਕ ਉਸ ਵਿਰੁੱਧ ਮੁਕੱਦਮਾ ਕਾਰਵਾਈ ਲਈ ਕਾਫੀ ਨਹੀਂ ਸੀ। ਇਸ ਨੇ ਦਾਅਵਾ ਕੀਤਾ ਕਿ ਉਸ ਵਿਰੁੱਧ ਇਲਜ਼ਾਮਾਂ 'ਤੇ ਅੱਗੇ ਕਾਰਵਾਈ ਕਰਨੀ 'ਉਚਿੱਤ ਨਹੀਂ' ਕਿਉਂਕਿ 'ਕਮਿਸ਼ਨ ਨੂੰ ਆਪ ਵੀ ਇਹਨਾਂ ਹਮਲਿਆਂ ਵਿੱਚ ਉਸ ਦੇ ਸ਼ਾਮਲ ਹੋਣ ਬਾਰੇ ਪੂਰਾ ਯਕੀਨ ਨਹੀਂ।' ਏ. ਟੀ. ਆਰ. ਨੇ ਇਹ ਤੱਥ ਵੀ ਨਾ ਦੇਖਿਆ ਕਿ ਦੋਸ਼ ਫ਼ਰੇਮ ਕਰਦੇ ਸਮੇਂ, ਟਰਾਇਲ ਕੋਰਟ ਕੇਵਲ ਇਹ ਦੇਖਦੀ ਹੈ ਕਿ ਮੁਕੱਦਮਾ ਪੈਰਵੀ ਨੇ ਦੋਸ਼ੀ ਵਿਰੁੱਧ ਪ੍ਰਤੱਖ ਕੇਸ ਤਿਆਰ ਕੀਤਾ ਹੈ ਕਿ ਨਹੀਂ।

ਐੱਨ ਡੀ. ਏ. ਦੇ ਲੀਡਰ ਮੇਰੇ ਵਿਚਾਰ ਨਾਲ ਸਹਿਮਤ ਹੋ ਗਏ ਕਿ ਕਮਿਸ਼ਨ ਦੀ ਰਿਪੋਰਟ ਦੀ ਥਾਂ 'ਤੇ ਸਰਕਾਰ ਦੀ ਏ. ਟੀ. ਆਰ. ਰਿਪੋਰਟ 'ਤੇ ਤੁਰੰਤ ਹਮਲਾ ਹੋਣਾ ਚਾਹੀਦਾ ਹੈ। ਉਹਨਾਂ ਨੇ ਫ਼ੈਸਲਾ ਕੀਤਾ ਕਿ ਲੰਚ ਬਰੇਕ ਦੇ ਛੇਤੀ ਪਿੱਛੋਂ ਦੋਹਾਂ ਸਦਨਾਂ ਵਿੱਚ ਕਾਰਵਾਈ ਮੁਲਤਵੀ ਮੋਸ਼ਨ ਪੇਸ਼ ਕਰ ਦਿੱਤੀ ਜਾਏ। ਐਨ. ਡੀ. ਏ. ਦੇ ਲੀਡਰਾਂ ਨਾਲ ਮੀਟਿੰਗ ਪਿੱਛੋਂ ਜਦੋਂ ਮੈਂ ਬਾਹਰ ਨਿਕਲਿਆ, ਤਾਂ ਮੈਨੂੰ ਪ੍ਰੈੱਸ ਵਾਲਿਆਂ ਨੇ ਮਾਈਕਰੋਫੋਨਾਂ ਤੇ ਟੀ. ਵੀ. ਕੈਮਰਿਆਂ ਨਾਲ ਘੇਰ ਲਿਆ। ਉਹਨਾਂ ਮੇਰੇ ਪ੍ਰਤੀਕਰਮਾਂ ਬਾਰੇ ਪੁੱਛਿਆ। ਉਹਨਾਂ ਦੇ ਸਵਾਲਾਂ ਦੇ ਰੁਖ਼ ਤੋਂ ਜਾਪਦਾ ਸੀ ਕਿ ਉਹ ਵੀ ਮੇਰੀ ਤਰ੍ਹਾਂ ਗੁੱਸੇ ਵਿਚ ਸਨ ਕਿ ਸਰਕਾਰ ਨੇ ਬਹਾਨੇ ਬਣਾ ਕੇ ਟਾਈਟਲਰ ਤੇ ਕਾਂਗਰਸ ਐੱਮ. ਪੀ. ਸੱਜਣ ਕੁਮਾਰ ਵਿਰੁੱਧ ਤਜਵੀਜ਼ ਕੀਤੀ ਕਾਰਵਾਈ ਕਰਨ ਤੋਂ ਇਨਕਾਰ ਕਰ ਦਿੱਤਾ ਸੀ। ਪਰ ਮੈਂ ਚੁੱਪ ਹੀ ਰਿਹਾ ਕਿਉਂਕਿ ਅਸੀਂ ਪਹਿਲਾਂ ਹੀ ਫ਼ੈਸਲਾ ਕੀਤਾ ਹੋਇਆ ਸੀ ਕਿ ਪੀਹਲੇ ਕਾਰਨੇਜ ਜਸਟਿਸ ਕਮੇਟੀ ਇਸ ਮਾਮਲੇ 'ਤੇ ਵਿਚਾਰ ਵਟਾਂਦਰਾ ਕਰੇਗੀ ਅਤੇ ਫੇਰ ਕੁਝ ਕਹਾਂਗੇ। ਕਾਰਨੇਜ ਕਮੇਟੀ ਨੇ ਨਾਨਾਵਤੀ ਕਮਿਸ਼ਨ ਅੱਗੇ ਪੀੜਤਾਂ ਦੇ ਕਾੱਜ਼ ਦੀ ਵਕਾਲਤ ਕੀਤੀ ਸੀ। ਅਸੀਂ ਇਸ ਦੇ ਚੇਅਰਮੈਨ ਕੁਲਦੀਪ ਨਯੀਅਰ ਦੀ ਰਿਹਾਇਸ਼ 'ਤੇ ਮੀਟਿੰਗ ਰੱਖੀ ਹੋਈ ਸੀ ਜਿੱਥੇ ਉਸੇ ਦੁਪਹਿਰ ਇੱਕ ਪ੍ਰੈੱਸ ਕਾਨਫ਼ਰੰਸ ਹੋਣ ਵਾਲੀ ਸੀ। ਅਸੀਂ ਜਿਸ ਜਜ਼ਬੇ ਨਾਲ ਨਿਆਂ ਲਈ ਇਹ ਮੁਹਿੰਮ ਦੋ ਦਹਾਕੇ ਤੋਂ ਚਲਾਈ ਸੀ, ਮੈਂ ਵੀ ਚਾਹੁੰਦਾ ਸੀ ਕਿ ਜੋ ਵੀ ਮੈਂ ਉਦੋਂ ਕਹਾਂ ਉਹ ਸਿਰਫ਼ ਸਿੱਖਾਂ ਦੇ ਹੱਕਾਂ ਵਾਸਤੇ ਹੀ ਨਾ ਹੋਵੇ ਸਗੋਂ ਹਿਊਮਨ ਰਾਈਟਸ ਦੀ ਰੱਖਿਆ ਵਾਸਤੇ ਹੋਵੇ। ਇਸ ਲਈ, ਮੈਂ ਮੀਡੀਆ ਨੂੰ ਪਾਰਲੀਮੈਂਟ ਵਿੱਚ ਸਿਰਫ਼ ਇਹ ਹੀ ਕਿਹਾ ਕਿ ਸਰਕਾਰ ਨੂੰ ਕਾਂਗਰਸ ਲੀਡਰਾਂ 'ਤੇ ਮੁਕੱਦਮੇ ਦਰਜ ਕਰਨ ਦੀਆਂ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕਰਨਾ ਚਾਹੀਦਾ ਸੀ।

ਜਦੋਂ ਮੈਂ ਹਾਲੀ ਨਯੀਅਰ ਦੇ ਘਰ ਵੱਲ ਜਾ ਹੀ ਰਿਹਾ ਸੀ ਕਿ ਅਚਾਨਕ ਹੀ ਮੈਨੂੰ ਕਮਿਊਨਿਸਟ ਪਾਰਟੀ ਆਫ਼ ਇੰਡੀਆ ਦੇ ਵੱਡੇ ਲੀਡਰ (ਮਾਰਕਸਿਸਟ) (ਸੀ. ਪੀ.

ਐੱਮ.), ਬਰਿੰਦਾ ਕਰਾਤ ਦਾ ਫ਼ੋਨ ਆਇਆ। ਮੈਂ ਇਸ ਕਾਲ ਨਾਲ ਹੈਰਾਨ ਰਹਿ ਗਿਆ ਕਿਉਂਕਿ ਮੈਂ ਉਹਨੂੰ ਜਾਣਦਾ ਨਹੀਂ ਸੀ। ਇਸ ਤੋਂ ਇਲਾਵਾ, ਮੈਨੂੰ ਸਮਝ ਨਾ ਆਇਆ ਕਿ ਉਸਨੇ ਕੀ ਸੋਚ ਕੇ ਮੈਨੂੰ ਫ਼ੋਨ ਕੀਤਾ ਹੈ ਕਿਉਂਕਿ ਮੇਰਾ ਤਾਂ ਕਿਸੀ ਸਿਆਸੀ ਪਾਰਟੀ ਨਾਲ ਕੋਈ ਸਰੋਕਾਰ ਨਹੀਂ ਤੇ ਵੈਸੇ ਵੀ ਮੈਂ ਮੀਡਿਆ ਦੀ ਨਜ਼ਰ ਹੇਠ ਅਡਵਾਨੀ ਦੇ ਦਫ਼ਤਰ ਵਿਚੋਂ ਨਿਕਲਿਆ ਸੀ ਜਦ ਕਿ ਕਰਾਤ ਦੀ ਪਾਰਟੀ ਤਾਂ ਸਰਕਾਰ ਦੀ ਭਾਈਵਾਲ ਸੀ। ਪਰ, ਮੇਰੇ ਅੰਦਾਜ਼ਿਆਂ ਨੂੰ ਪਾਸੇ ਕਰਦਿਆਂ ਪਹਿਲੇ ਤਾਂ ਉਸ ਨੇ ਸ਼ੁਕਰ ਕੀਤਾ ਕਿ ਮੈਂ ਆਪਣੇ ਮੋਬਾਈਲ 'ਤੇ ਉਸ ਨੂੰ ਮਿਲ ਪਿਆ ਸੀ, ਕਿਉਂਕਿ ਉਹ ਬੜੇ ਚਿਰ ਤੋਂ ਮੇਰੇ ਨਾਲ ਸੰਪਰਕ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ। ਉਸ ਕਿਹਾ ਕਿ ਬੜੀ ਮੁਸ਼ਕਿਲ ਨਾਲ ਉਸ ਨੇ ਮੇਰਾ ਨੰਬਰ ਯੂ. ਐੱਸ. ਵਿੱਚ ਰਹਿੰਦੀ ਆਪਣੀ ਭਤੀਜੀ, ਸ਼ੋਨਾਲੀ ਬੋਸ ਤੋਂ ਲਿਆ ਸੀ, ਜਿਸ ਨੇ ਇੱਕ ਇਨਾਮ ਜੇਤੂ ਫ਼ਿਲਮ 'ਅਮੂ' ਬਣਾਈ ਸੀ। ਇਹ ਮੂਵੀ 1984 ਦੇ ਕਤਲੇ-ਆਮ 'ਤੇ ਅਧਾਰਤ ਸੀ। ਇਸ ਵਿੱਚ ਕਰਾਤ ਨੇ ਆਪ ਵੀ ਇੱਕ ਅਹਿਮ ਰੋਲ ਕੀਤਾ ਸੀ। ਮੈਂ ਹੈਰਾਨ ਹੋਇਆ ਇਹ ਜਾਣ ਕੇ ਕਿ ਨਾਨਾਵਤੀ ਰਿਪੋਰਟ 'ਤੇ ਮੇਰੀ ਸਲਾਹ ਲੈਣ ਲਈ ਉਸਨੇ ਇਹ ਸਾਰੀ ਕੋਸ਼ਿਸ਼ ਕੀਤੀ ਸੀ। ਮੈਂ ਆਪਣੀ ਪ੍ਰੈੱਸ ਕਾਨਫ਼ਰੰਸ ਦੇ ਤੁਰੰਤ ਪਿੱਛੋਂ ਉਸ ਦੇ ਦਫ਼ਤਰ ਆਉਣ ਦਾ ਵਾਅਦਾ ਕਰ ਦਿੱਤਾ।

ਪਰ ਜਿਵੇਂ ਹਾਲੀ ਮੈਂ ਇਸ ਤਰ੍ਹਾਂ ਕਿਹਾ ਹੀ ਸੀ, ਮੈਂ ਸੋਚਿਆ ਕਿ ਕੀ ਅਸੀਂ ਕੋਈ ਗ਼ਲਤੀ ਕੀਤੀ ਹੈ ਕਿ ਉਸੇ ਹੀ ਦਿਨ ਜਦੋਂ ਸਾਰਾ ਧਿਆਨ ਪਾਰਲੀਮੈਂਟ ਤੇ ਉਸ ਦੇ ਆਲੇ-ਦੁਆਲੇ 'ਤੇ ਸੀ, ਪੱਤਰਕਾਰ ਸਾਊਥ ਦਿੱਲੀ ਵਿਚਲੇ ਵਸੰਤ ਵਿਹਾਰ, ਜਿਥੇ ਨਯੀਅਰ ਦਾ ਘਰ ਸੀ, ਏਨੀ ਦੂਰ ਪਹੁੰਚਣ ਵਾਸਤੇ ਏਨੇ ਪ੍ਰੇਰਤ ਹੋ ਜਾਣਗੇ ? ਨਯੀਅਰ ਦੇ ਘਰ ਪਹੁੰਚਦੇ ਸਾਰ ਹੀ ਮੇਰੇ ਡਰ ਦੂਰ ਹੋ ਗਏ। ਪ੍ਰੈੱਸ ਕਾਨਫ਼ਰੰਸ ਦੇ ਸਮੇਂ ਤੋਂ ਕਾਫ਼ੀ ਪਹਿਲਾਂ ਹੀ ਪ੍ਰੈੱਸ ਵਾਲੇ ਉੱਥੇ ਡੇਰੇ ਲਾਈ ਬੈਠੇ ਸਨ। ਇਹ ਵੇਖ ਕੇ ਮੈਨੂੰ ਬੜਾ ਹੌਂਸਲਾ ਮਿਲਿਆ। ਕਿਉਂਕਿ ਸਾਲਾਂ ਦੇ ਡਾਵਾਂ-ਡੋਲ ਸੰਘਰਸ਼ ਪਿੱਛੋਂ ਅਚਾਨਕ ਮਾਮਲਾ ਏਨਾ ਗਰਮਾ ਗਿਆ ਤੇ ਖ਼ਬਰਾਂ ਵਾਲਾ ਬਣ ਗਿਆ ਹੈ, ਭਾਵੇਂ ਸਿਆਸੀ ਤਬਦੀਲੀਆਂ ਕਾਰਨ ਜਾਂ ਕਿਸੇ ਹੋਰ ਕਾਰਨ। ਤਕਰੀਬਨ ਹਰ ਇੱਕ ਅਖ਼ਬਾਰ ਤੇ ਚੈਨਲ ਉੱਥੇ ਪਹੁੰਚਿਆ ਨਜ਼ਰ ਆਉਂਦਾ ਸੀ। ਉਹਨਾਂ ਨੂੰ ਸਾਡੀ ਬੰਦ-ਦਰਵਾਜ਼ਾ ਮੀਟਿੰਗ ਦੇ ਖ਼ਤਮ ਹੋਣ ਤਕ ਇੰਤਜ਼ਾਰ ਕਰਨਾ ਪਿਆ ਜਿਸ ਵਿੱਚ ਜਸਟਿਸ ਰਾਜਿੰਦਰ ਸੱਚਰ, ਕੁਲਦੀਪ ਨਯੀਅਰ, ਡਾ. ਅਮਰੀਕ ਸਿੰਘ ਤੇ ਡਾ. ਮਹੀਪ ਸਿੰਘ ਪਹੁੰਚੇ ਹੋਏ ਸਨ। ਮੈਨੂੰ ਚੈਨ ਮਿਲਿਆ ਜਦੋਂ ਉਹਨਾਂ ਨੇ ਰਿਪੋਰਟ ਦੀਆਂ ਊਣਤਾਈਆਂ 'ਤੇ ਹਾਲੀ ਆਰਾਮ ਨਾਲ ਚੱਲਣ ਦੀ ਮੇਰੇ ਪੈਂਤੜੇ ਦੀ ਪ੍ਰੋੜ੍ਹਤਾ ਕਰ ਦਿੱਤੀ ਕਿ ਹਾਲੀ ਸਿਰਫ਼ ਨਾਨਾਵਤੀ ਦੀਆਂ ਸਿਫ਼ਾਰਸਾਂ ਨੂੰ ਲਾਗੂ ਕਰਨ 'ਤੇ ਹੀ ਸਰਕਾਰ 'ਤੇ ਜ਼ੋਰ ਪਾਇਆ ਜਾਏ।

ਪ੍ਰੈੱਸ ਕਾਨਫ਼ਰੰਸ ਪਿੱਛੋਂ ਮੈਂ ਕਰਾਤ ਦੇ ਦਫ਼ਤਰ ਵੱਲ ਦੌੜਿਆ। ਉਸ ਨੇ ਮੈਨੂੰ ਸਵਾਲਾਂ ਦੀ ਇੱਕ ਸੂਚੀ ਦਿੱਤੀ ਜਿਹੜੇ ਸਰਕਾਰ ਵੱਲੋਂ ਉਸ ਨੂੰ ਦਿੱਤੀ ਸਮੱਗਰੀ 'ਤੇ ਅਧਾਰਤ ਸਨ ਜਿਸ ਕਰਕੇ ਟਾਈਟਲਰ ਤੇ ਸੱਜਣ ਕੁਮਾਰ ਖ਼ਿਲਾਫ਼ ਕਾਰਵਾਈ ਕਰਨ ਤੋਂ

ਇਨਕਾਰ ਕਰਨ ਨੂੰ ਜਾਇਜ਼ ਠਹਿਰਾਇਆ ਗਿਆ ਸੀ। ਕਿਉਂਕਿ ਮੈਂ ਉਹਨਾਂ ਦੇ ਥੋਥੇ ਬਹਾਨਿਆਂ ਨੂੰ ਸਮਝ ਸਕਦਾ ਸੀ, ਮੈਂ ਵਾਅਦਾ ਕੀਤਾ ਕਿ ਮੈਂ ਸਹਾਇਕ ਦਸਤਾਵੇਜ਼ਾਂ ਨਾਲ ਛੇਤੀ ਹੀ ਜਵਾਬ ਦੇਵਾਂਗਾ। ਮੈਂ ਸਿੱਧਾ ਹੀ ਆਪਣੇ ਦਫ਼ਤਰ ਪਹੁੰਚਿਆ ਅਤੇ ਵਾਅਦੇ ਮੁਤਾਬਕ ਜ਼ਰੂਰੀ ਸਮੱਗਰੀ ਉਸ ਨੂੰ ਭੇਜ ਦਿੱਤੀ। ਦੇਰ ਸ਼ਾਮ ਨੂੰ, ਜਦੋਂ ਮੈਂ ਨਾਨਾਵਤੀ ਮੁੱਦੇ ਸਬੰਧਤ ਟੀ. ਵੀ. ਪ੍ਰੋਗਰਾਮਾਂ ਵਿੱਚ ਪੇਸ਼ ਹੋਣ ਲਈ ਇੱਕ ਸਟੂਡੀਓ ਤੋਂ ਦੂਜੇ ਵੱਲ ਜਾ ਹੀ ਰਿਹਾ ਸੀ, ਮੈਨੂੰ ਕਰਾਤ ਤੋਂ ਮੁੜ ਮੁੜ ਕਾਲਾਂ ਆ ਰਹੀਆਂ ਸਨ, ਹਰ ਵਾਰੀ ਓਹ ਅੱਗੋਂ ਹੋਰ ਸਵਾਲ ਪੁੱਛਦੀ ਸੀ।

ਅਗਲੇ ਦਿਨ, 9 ਅਗਸਤ 2005 ਨੂੰ ਪਾਰਲੀਮੈਂਟ ਦੇ ਦੋਵੇਂ ਸਦਨ ਬਿਨਾਂ ਕੋਈ ਕਾਰਵਾਈ ਦੇ ਮੁੜ ਉਠਾਉਣੇ ਪਏ ਕਿਉਂਕਿ ਇਹ ਮੁੱਦਾ ਅੜਿਕਾ ਬਣਿਆ ਪਿਆ ਸੀ ਕਿ ਕੀ ਕਤਲੇ-ਆਮ ਮੁੱਦੇ 'ਤੇ ਵਿਰੋਧੀ ਮੈਂਬਰਾਂ ਵੱਲੋਂ ਧਿਆਨ ਦਿਵਾਊ ਮੋਸ਼ਨ ਨੂੰ ਲਿਆ ਜਾਣਾ ਚਾਹੀਦਾ ਹੈ ਕਿ ਨਹੀਂ। ਇਸ ਦੌਰਾਨ ਵੀ, ਮੈਨੂੰ ਬਰਿੰਦਾ ਕਰਾਤ ਵੱਲੋਂ ਕਾਲਾਂ ਆਈ ਗਈਆਂ ਕਿਉਂਕਿ ਉਹ ਕਮਿਸ਼ਨ ਦੀਆਂ ਸਿਫਾਰਸ਼ਾਂ ਦੇ ਬਰੀਕ ਅਰਥ ਅਤੇ ਸਰਕਾਰ ਦੇ ਟਾਲ-ਮਟੋਲੇ ਨੂੰ ਸਮਝਣ ਦੀ ਕੋਸ਼ਿਸ਼ ਕਰ ਰਹੀ ਸੀ। ਆਖ਼ਰੀ ਕਾਲ ਉਦੋਂ ਆਈ ਜਦੋਂ ਉਸ ਦੀ ਪਾਰਟੀ ਇੱਕ ਫ਼ੈਸਲੇ 'ਤੇ ਪਹੁੰਚ ਗਈ ਸੀ, ਅਤੇ ਉਸਨੇ ਮੈਨੂੰ ਬਾਅਦ ਦੁਪਹਿਰ ਕੀਤੇ ਜਾ ਰਹੇ ਐਲਾਨ ਬਾਰੇ ਦੱਸਿਆ। ਕਾਂਗਰਸ ਨੂੰ ਇੱਕ ਵੱਡਾ ਝਟਕਾ ਦੇਂਦਿਆਂ, ਸੀ. ਪੀ. ਐੱਮ. ਨੇ ਐਲਾਨ ਕਰ ਦਿੱਤਾ ਕਿ ਉਹ ਤਜਵੀਜ਼ ਕੰਮ ਰੋਕੂ ਮੋਸ਼ਨ 'ਤੇ ਸਰਕਾਰ ਦੇ ਵਿਰੁੱਧ ਵੋਟ ਦੇਵੇਗੀ। ਸਰਕਾਰ ਦਾ ਇੱਕ ਹਮਾਇਤੀ ਹੋਣ ਕਰਕੇ, ਉਸ ਦੇ ਵਿਰੁੱਧ ਵੋਟ ਦੇਣ ਦਾ ਫ਼ੈਸਲਾ ਕਰਨਾ, ਕਿਸੇ ਵੀ ਤਰ੍ਹਾਂ ਸੀ. ਪੀ. ਐੱਮ. ਲਈ ਕੋਈ ਸੌਖਾ ਕੰਮ ਨਹੀਂ ਸੀ, ਅਤੇ ਉਹ ਵੀ ਜਿਹੜਾ ਬੀ. ਜੇ. ਪੀ. ਦੇ ਮੈਂਬਰਾਂ ਵੱਲੋਂ ਤਜਵੀਜ਼ ਹੋਇਆ ਸੀ।

ਸਾਰੇ ਅੰਦਾਜ਼ਿਆਂ ਨੂੰ ਝੁਠਲਾਉਂਦਿਆਂ, ਸੀ. ਪੀ. ਐੱਮ. ਨੇ ਸਿਆਸੀ ਨਹਿਰ ਦੇ ਫਾਟਕ ਖੋਲ੍ਹ ਦਿੱਤੇ ਲੱਗਦੇ ਸਨ। ਦੱਖਣ ਦੀ ਇੱਕ ਖੇਤਰੀ ਪਾਰਟੀ, ਦਰਾਵਿੜ ਮੁਨੇਤਰਾ ਕੜਗਮ, (ਡੀ. ਐੱਮ. ਕੇ.), ਗੱਠ-ਜੋੜ ਦਾ ਹਿੱਸਾ ਹੁੰਦੀ ਹੋਈ ਨੇ ਵੀ, ਐਲਾਨ ਕਰ ਦਿੱਤਾ ਕਿ ਉਹ ਵੀ ਸਰਕਾਰ ਦੇ ਖ਼ਿਲਾਫ਼ ਵੋਟ ਪਾਏਗੀ। ਇਸ ਪਿੱਛੋਂ, ਉੱਤਰੀ ਖੇਤਰੀ ਪਾਰਟੀ, ਸਮਾਜਵਾਦੀ ਪਾਰਟੀ, ਉਸ ਦੀ ਬੀ. ਜੇ. ਪੀ. ਨਾਲ ਕਿਸੇ ਵੀ ਮੁੱਦੇ 'ਤੇ ਸਾਥ ਦੇਣ ਦੀ ਨਫ਼ਰਤ ਦੇ ਬਾਵਜੂਦ, ਸਰਕਾਰ ਦੇ ਵਿਰੁੱਧ ਖੜ੍ਹੀ ਹੋ ਗਈ। ਅਵੱਸ਼ ਹੀ, ਇਹਨਾਂ ਸਾਰੇ ਐਂਟੀ-ਗਵਰਨਮੈਂਟ ਬਿਆਨਾਂ ਦਾ ਮੀਡੀਆ ਵਿੱਚ ਚਮਕਣ ਕਰਕੇ ਸਰਕਾਰ ਲਈ ਸੰਕਟ ਵੱਧ ਗਿਆ। ਹੋਰ ਕੋਈ ਚਾਰਾ ਨਾ ਰਿਹਾ। ਅਗਲੇ ਦਿਨ ਸਰਕਾਰ ਲੋਕ ਸਭਾ ਵਿੱਚ ਬਹਿਸ ਕਰਨ ਲਈ ਸਹਿਮਤ ਹੋ ਗਈ, ਅਤੇ ਰਾਜ ਸਭਾ ਵਿੱਚ ਉਸ ਤੋਂ ਅਗਲੇ ਦਿਨ।

ਇਸ ਤਰ੍ਹਾਂ, ਇੱਕ ਸਾਂਝੀ ਮੰਗ 'ਤੇ, ਲੋਕ ਸਭਾ ਸਪੀਕਰ ਨੇ 10 ਅਗਸਤ ਦਾ ਸਾਰਾ ਰੈਗੂਲਰ ਕੰਮ ਲਾਂਭੇ ਕਰ ਦਿੱਤਾ, ਅਤੇ ਨਾਨਾਵਤੀ ਰਿਪੋਰਟ 'ਤੇ ਬਹਿਸ ਦੀ ਆਗਿਆ ਦੇ ਦਿੱਤੀ। ਕਿਉਂਕਿ ਹਰ ਐੱਮ ਪੀ ਨੇ ਦੋਸ਼ੀ ਕਾਂਗਰਸ ਲੀਡਰਾਂ ਵਿਰੁੱਧ ਕਾਰਵਾਈ ਦੀ ਮੰਗ ਕੀਤੀ, ਸਰਕਾਰ ਨੂੰ ਆਉਣ ਵਾਲੇ ਵਕਤ ਦਾ ਅੰਦਾਜ਼ਾ ਹੋ ਗਿਆ।

ਵਿਰੋਧੀ ਤੇ ਸਹਿਯੋਗੀਆਂ ਦੋਹਾਂ ਵੱਲੋਂ ਹਮਲੇ ਹੋ ਰਹੇ ਸਨ, ਕੰਮ ਰੋਕੂ ਮੱਤੇ ਤੇ ਵੋਟਿੰਗ ਸਰਕਾਰ ਦੇ ਵਿਰੁੱਧ ਜਾਣ ਦਾ ਬੜਾ ਖ਼ਤਰਾ ਸੀ। ਏ. ਟੀ. ਆਰ. 'ਤੇ ਪੁਨਰ ਵਿਚਾਰ ਦੀ ਮੰਗ ਨੂੰ ਮੰਨ ਕੇ, ਆਪਣੇ ਸਹਿਯੋਗੀਆਂ ਨੂੰ ਮੁੜ ਆਪਣੇ ਨਾਲ ਜੋੜਨ ਦਾ ਇੱਕੋ-ਇੱਕ ਤਰੀਕਾ ਸੀ। ਪ੍ਰਧਾਨ ਮੰਤਰੀ ਮਨਮੋਹਨ ਸਿੰਘ ਨੇ ਉਹੋ ਕੁਝ ਕੀਤਾ ਜਦੋਂ ਉਨ੍ਹਾਂ ਨੇ ਪਾਰਲੀਮੈਂਟ ਨੂੰ ਇੱਕ 'ਸੰਜੀਦਾ ਵਾਅਦਾ' ਕੀਤਾ ਕਿ ਭਾਵੇਂ ਏ ਟੀ ਆਰ ਵਿਚ ਕੋਈ ਵੀ ਸੰਕੇਤ ਦਿੱਤੇ ਗਏ ਹਨ, ਸਰਕਾਰ 'ਸਾਰੇ ਸੰਭਵ ਕਦਮ ਚੁਕੇਗੀ ਜਿੱਥੇ ਵੀ ਨਾਨਾਵਤੀ ਕਮਿਸ਼ਨ ਨੇ 'ਕਿਸੇ ਖ਼ਾਸ ਵਿਅਕਤੀ ਦੀ ਅੱਗੋਂ ਹੋਰ ਪੁੱਛ-ਗਿੱਛ ਜਾਂ ਕੁਝ ਖ਼ਾਸ ਕੇਸਾਂ ਨੂੰ ਮੁੜ-ਖੋਲ੍ਹਣ ਅਤੇ ਦੁਬਾਰਾ ਪੁੱਛ-ਗਿੱਛ ਕਰਨ ਦੀ ਲੋੜ ਬਾਰੇ ਕਹਿ ਦਿੱਤਾ ਹੋਇਆ ਸੀ।' ਇਹ ਇੱਕ ਸਪੱਸ਼ਟ ਸੰਕੇਤ ਸੀ ਕਿ ਸਰਕਾਰ ਨੇ ਏ. ਟੀ. ਆਰ. 'ਤੇ ਦੋ ਦਿਨ ਪਹਿਲਾਂ ਲਏ ਸਟੈਂਡ ਨੂੰ ਛੱਡ ਦਿੱਤਾ ਸੀ ਕਿ ਟਾਈਟਲਰ ਵਿਰੁੱਧ ਹੋਰ ਅੱਗੇ ਕੋਈ ਕਾਰਵਾਈ ਕਰਨ ਦੀ ਜ਼ਰੂਰਤ ਨਹੀਂ। ਸਰਕਾਰ ਦੇ ਸਟੈਂਡ ਵਿੱਚ ਤਬਦੀਲੀ ਨਾਲ ਤੁਰੰਤ ਸਨਸਨੀਖ਼ੇਜ਼ ਪ੍ਰਭਾਵ ਪਏ। ਮਹਿਸੂਸ ਕਰਦਿਆਂ ਕਿ ਹੁਣ ਕੋਈ ਚਾਰਾ ਨਹੀਂ ਰਹਿ ਗਿਆ, ਜਗਦੀਸ਼ ਟਾਈਟਲਰ ਨੇ ਉਸੇ ਸ਼ਾਮ ਅਸਤੀਫ਼ਾ ਦੇ ਦਿੱਤਾ। ਬਹੁਤ ਹੀ ਘਟ ਐਸੀਆਂ ਮਿਸਾਲਾਂ ਹੋ ਸਕਦੀਆਂ ਹਨ ਜਦੋਂ ਇੱਕ ਮੰਤਰੀ ਦੇ ਆਲਮ ਵਿੱਚ ਵੀਹ ਸਾਲ ਪਹਿਲਾਂ ਕੀਤੇ ਜੁਰਮ ਕਾਰਨ ਅਸਤੀਫ਼ਾ ਦੇਣਾ ਪਿਆ ਹੋਵੇ, ਉਹ ਵੀ ਉਸੇ ਹੀ ਮੁੱਦੇ 'ਤੇ। ਭਾਰਤੀ ਲੋਕਤੰਤਰ, ਆਪਣੇ ਸਾਰੇ ਨੁਕਸਾਂ ਦੇ ਬਾਵਜੂਦ, ਕੰਮ ਕਰਦਾ ਪ੍ਰਤੀਤ ਹੋਇਆ ਭਾਵੇਂ ਕਾਫੀ ਜੱਦੋ ਜਹਿਦ ਦੇ ਬਾਅਦ। ਟਾਈਟਲਰ ਦੇ ਅਸਤੀਫ਼ੇ ਦੇ ਪਰਿਣਾਮ ਵੱਜੋਂ, ਸੱਜਣ ਕੁਮਾਰ ਨੂੰ ਦਿੱਲੀ ਦੀ ਇੱਕ ਸਰਕਾਰੀ ਪੋਸਟ ਛੱਡਣ ਲਈ ਮਜਬੂਰ ਹੋਣਾ ਪਿਆ।

ਇਹਨਾਂ ਅਸਤੀਫ਼ਿਆਂ ਕਾਰਨ, ਮਨਮੋਹਨ ਸਿੰਘ ਅਗਲੇ ਦਿਨ ਰਾਜ ਸਭਾ ਵਿੱਚ ਉੱਚੇ ਨੈਤਿਕ ਵਾਲੀ ਚੜ੍ਹਦੀ ਕਲਾ ਵਿੱਚ ਸੀ ਜਿੱਥੇ ਨਾਨਾਵਤੀ ਰਿਪੋਰਟ 'ਤੇ ਇੱਕ ਹੋਰ ਕੰਮ ਰੋਕੂ ਮੋਸ਼ਨ 'ਤੇ ਬਹਿਸ ਹੋਣੀ ਸੀ। ਇੱਕ ਭਾਵਨਾਤਮਿਕ ਹਿਰਦਾ ਝੰਜੋੜੂ ਭਾਸ਼ਨ ਵਿੱਚ, ਮਨਮੋਹਨ ਸਿੰਘ ਨੇ ਸਿੱਖਾਂ ਤੋਂ ਮਾਫ਼ੀ ਮੰਗੀ ਅਤੇ ਸਮੁੱਚੀ ਭਾਰਤੀ ਕੌਮ ਤੋਂ ਵੀ, ਇਹ ਕਹਿੰਦਿਆਂ ਕਿ 'ਇੰਦਰਾ ਜੀ ਦੀ ਮੌਤ ਪਿੱਛੋਂ ਜੋ ਵਾਪਰਿਆ, ਉਹ ਕੌਮੀ ਤੌਰ 'ਤੇ ਸ਼ਰਮਨਾਕ ਸੀ ਅਤੇ ਕੌਮੀਅਤ ਦੇ ਸੰਕਲਪ ਦੀ ਤਰਦੀਦ ਸੀ।' ਇਸ ਦਾ, ਐਪਰ, ਭਾਰਤੀ ਲੋਕਰਾਜ ਨੂੰ ਕੋਈ ਮਾਨ ਨਹੀਂ ਕਿ ਇਸ ਨੇ ਸਿੱਖਾਂ ਦੇ ਕਤਲੇ-ਆਮ ਵਾਸਤੇ ਸਰਕਾਰ ਨੂੰ ਪਾਰਲੀਮੈਂਟ ਵਿੱਚ ਮਾਫ਼ੀ ਮੰਗਣ ਵਾਸਤੇ ਏਨਾ ਲੰਬਾ ਸਮਾਂ ਲਾ ਦਿੱਤਾ ਸੀ, ਅਤੇ ਉਹ ਵੀ ਅੰਤ ਵਿੱਚ ਇੱਕ ਸਿੱਖ ਪ੍ਰਾਈਮ ਮਨਿਸਟਰ ਨੂੰ ਕਰਨਾ ਪਿਆ। ਕੁਝ ਵੀ ਹਾਲਾਤ ਹੋਣ, ਮਨਮੋਹਨ ਸਿੰਘ ਦੀ ਮਾਫ਼ੀ ਤਾਂ ਇਕ ਪ੍ਰਤੀਕ ਹੈ ਅਤੇ ਇਸ ਦੇ ਚਿੰਨ੍ਹਾਤਮਕ ਮੁੱਲ ਨੂੰ ਘਟਾਕੇ ਨਹੀਂ ਵੇਖਿਆ ਜਾ ਸਕਦਾ। ਇਹ ਦੁਨੀਆਂ ਭਰ ਵਿੱਚ ਛਾ ਰਹੀ 'ਸੱਚ ਅਤੇ ਸਮਝੌਤੇ' ਦੀ ਭਾਵਨਾ ਦੇ ਨਾਲ ਮੇਲ ਖਾਂਦਾ ਹੈ।

ਟਾਈਟਲਰ ਦਾ ਅਸਤੀਫ਼ਾ ਵੀ ਸਾਡੇ ਲਈ ਚਿੰਨ੍ਹਾਤਮਕ ਜਿੱਤ ਨਾਲੋਂ ਕੁਝ ਜ਼ਿਆਦਾ ਸਿੱਧ ਨਾ ਹੋਇਆ। ਪਾਰਲੀਮੈਂਟ ਵਿੱਚ ਦਿੱਤੀ ਮਨਮੋਹਨ ਸਿੰਘ ਦੀ ਪ੍ਰਤੀਬੱਧਤਾ ਦੀ

ਪੈਰਵੀ ਕਰਦਿਆਂ, ਸੀ. ਬੀ. ਆਈ. ਨੇ ਉੱਤਰੀ ਦਿੱਲੀ ਗੁਰਦੁਵਾਰੇ ਤੇ ਕਥਿੱਤ ਤੌਰ 'ਤੇ ਟਾਈਟਲਰ ਦੀ ਅਗਵਾਈ ਵਾਲੇ ਹਮਲੇ ਦੀ ਪੜਤਾਲ ਕੀਤੀ। ਕਿਉਂਕਿ ਜਾਂਚ ਦੋ ਦਹਾਕੇ ਪਿੱਛੋਂ ਕੀਤੀ ਗਈ, ਸੀ. ਬੀ. ਆਈ. ਨੇ ਉਸ ਨੂੰ ਦੋ ਸਾਲ ਪਿੱਛੋਂ, ਸਤੰਬਰ 2007 ਵਿੱਚ ਮੁਕਤ ਕਰ ਦਿੱਤਾ, ਜਦੋਂ ਉਸ ਨੇ ਕੋਰਟ ਵਿੱਚ ਇੱਕ ਫਰਦ ਜੁਰਮ ਦਾਖ਼ਲ ਕਰ ਦਿੱਤਾ ਸੀ। ਸਮੁੱਚਾ ਦ੍ਰਿਸ਼ ਇਹ ਹੈ ਕਿ ਸਰਕਾਰੀ ਤੌਰ 'ਤੇ ਮੰਨਿਆ ਗਿਆ ਹੈ ਕਿ ਦਿੱਲੀ ਵਿੱਚ 1984 ਦੇ ਕਤਲੇ-ਆਮ ਦੌਰਾਨ 2733 ਸਿੱਖਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਸੀ, ਕਾਨੂੰਨੀ ਪ੍ਰਣਾਲੀ ਨੇ ਅੱਧੀ ਦਰਜਨ ਕਤਲ ਕੇਸਾਂ ਵਿੱਚ ਹੁਣ ਤਕ ਕੇਵਲ ਤੇਰ੍ਹਾਂ ਆਦਮੀਆਂ ਨੂੰ ਸਜ਼ਾਵਾਂ ਦਿੱਤੀਆਂ ਹਨ। ਬਾਕੀ ਸਾਰੇ ਕੇਸਾਂ ਵਿੱਚ, ਜਾਂ ਤਾਂ ਪੁਲਿਸ ਨੇ ਕੇਸ ਫ਼ਾਈਲ ਬੰਦ ਕਰ ਦਿੱਤੇ ਹੋਏ ਹਨ ਜਾਂ ਕੋਰਟਾਂ ਨੇ ਦੋਸ਼ੀਆਂ ਨੂੰ ਬਰੀ ਕਰ ਦਿੱਤਾ ਹੋਇਆ ਹੈ। ਭਾਰਤ ਵਿੱਚ ਕਥਨੀ ਤੇ ਕਰਨੀ ਵਿਚ ਅਤੇ ਭਾਸ਼ਨਬਾਜ਼ੀ ਤੇ ਅਸਲੀਅਤ ਵਿਚ ਏਨਾ ਜ਼ਿਆਦਾ ਅੰਤਰ ਹੈ ਕਿ ਚਿੰਨ੍ਹਵਾਦ ਬਹੁਤ ਹੀ ਵੱਡੀ ਅਹਿਮੀਅਤ ਅਪਣਾ ਲੈਂਦਾ ਹੈ।

# ਛੋਟੀ ਮੇਹਰਬਾਨੀ

ਭਾਵੇਂ 1984 ਕਤਲੇ-ਆਮ ਦੀ ਤਾਜ਼ਾ ਜਾਂਚ ਦੇ ਸਭ ਤੋਂ ਉੱਘੇ ਪ੍ਰਭਾਵ ਜੋ 2005 ਵਿੱਚ ਪਏ ਸਨ, ਉਹ ਸਨ ਇੱਕ ਮੰਤਰੀ ਦਾ ਅਸਤੀਫ਼ੇ ਅਤੇ ਪ੍ਰਧਾਨ ਮੰਤਰੀ ਦੀ ਪਾਰਲੀਮੈਂਟ ਵਿੱਚ ਮਾਫ਼ੀ। ਉਹਨਾਂ ਦਾ ਸੰਕੇਤਕ ਮੁੱਲ ਬਹੁਤ ਹੀ ਜ਼ਿਆਦਾ ਸੀ, ਪਰ ਸਾਨੂੰ ਸਭ ਤੋਂ ਜ਼ਿਆਦਾ ਖ਼ੁਸ਼ੀ ਇਸ ਗੱਲ ਦੀ ਹੋਈ ਕਿ ਤਾਜ਼ਾ ਜਾਂਚ ਨੇ ਹਜ਼ਾਰਾਂ ਕਤਲੇ-ਆਮ ਪੀੜਤਾਂ ਨੂੰ ਮਾਇਕ ਮੁਆਵਜ਼ੇ ਦੇ ਰੂਪ ਵਿੱਚ ਹੋਰ ਜ਼ਿਆਦਾ ਸਪੱਸ਼ਟ ਫ਼ਾਇਦੇ ਦਿਵਾ ਦਿੱਤੇ।

ਪ੍ਰਧਾਨ ਮੰਤਰੀ ਵੱਲੋਂ ਅਗਸਤ 2005 ਵਿੱਚ ਜਸਟਿਸ ਨਾਨਾਵਤੀ ਕਮਿਸ਼ਨ ਦੀ ਰਿਪੋਰਟ ਤੇ ਪਾਰਲੀਮੈਂਟ ਵਿੱਚ ਬਹਿਸ ਦੌਰਾਨ ਦਿੱਤੇ ਯਕੀਨ 'ਤੇ ਅਮਲ ਕਰਦਿਆਂ ਸਰਕਾਰ ਨੇ ਛੇਤੀ ਹੀ ਦੇਸ਼ ਭਰ ਵਿੱਚ ਤਾਜ਼ਾ ਮੁੜ-ਵਸੇਬਾ ਪੈਕੇਜ ਤਿਆਰ ਕਰਨ ਵਾਸਤੇ ਇੱਕ ਕਮੇਟੀ ਨਿਯੁਕਤ ਕਰ ਦਿੱਤੀ। ਪੰਜ ਮਹੀਨੇ ਦੇ ਅੰਦਰ ਸਰਕਾਰ ਵੱਲੋਂ ਐਲਾਨ ਹੋਇਆ ਕਿ ਇਹ ਪੈਕੇਜ 717 ਕਰੋੜ ਰੁਪਏ ਦਾ ਸੀ। ਇਸ ਨੇ ਸਾਰੇ ਵਰਗਾਂ ਦੇ ਪੀੜਤਾਂ ਲਈ ਮੁਆਵਜ਼ਾ ਵਧਾ ਦਿੱਤਾ। ਮੌਤ ਦੇ ਮੁਆਵਜ਼ੇ ਦੀ ਮਿਸਾਲ ਲੈ ਲਵੋ। ਪਹਿਲਾਂ ਜੋ ਮ੍ਰਿਤਕਾਂ ਦੇ ਪਰਿਵਾਰਾਂ ਨੂੰ ਸਿਰਫ਼ 20,000 ਰੁਪਏ ਹੀ ਦਿੱਤਾ ਗਿਆ ਸੀ 1996 ਵਿੱਚ, ਦਿੱਲੀ ਹਾਈ ਕੋਰਟ ਦੇ ਜਸਟਿਸ ਅਨਿਲ ਦੇਵ ਸਿੰਘ ਨੇ ਦਿੱਲੀ ਸਰਕਾਰ ਵਲੋਂ ਇਸ ਨੂੰ 3.5 ਲੱਖ ਰੁਪਏ ਤਕ ਵਧਾਉਣ ਦਾ ਹੁਕਮ ਦੇ ਦਿੱਤਾ। 2005 ਵਿੱਚ ਕੇਂਦਰੀ ਸਰਕਾਰ ਨੇ ਦਿੱਲੀ ਵਿੱਚ ਹੋਈਆਂ ਹੱਤਿਆਵਾਂ ਲਈ ਇਸ ਨੂੰ ਦੁੱਗਣਾ ਕਰਕੇ 7 ਲੱਖ ਰੁਪਏ ਤਕ ਵਧਾ ਦਿੱਤਾ। ਇੱਕ ਤਰ੍ਹਾਂ ਨਾਲ ਸਰਕਾਰ ਨੇ ਜਸਟਿਸ ਅਨਿਲ ਦੇਵ ਸਿੰਘ ਵੱਲੋਂ ਸਿਰਜੀ ਮਿਸਾਲ 'ਤੇ ਅਮਲ ਕੀਤਾ, ਜਿਸ ਨੇ ਮੁਆਵਜ਼ੇ ਨੂੰ 20,000 ਰੁਪਏ ਤੋਂ ਕਈ ਗੁਣਾ ਵਧਾ ਦਿੱਤਾ, ਇਹ ਕਹਿੰਦਿਆਂ ਕਿ ਰਾਜ ਦਾ 'ਇੱਕ ਯਥਾਰਥਕ ਪਹੁੰਚ ਅਪਣਾਉਣ ਦਾ ਫ਼ਰਜ਼ ਬਣਦਾ ਹੈ।' 1984 ਕਤਲੇ-ਆਮ ਲਈ ਸਰਕਾਰ ਦੀ ਦੇਣਦਾਰੀ 'ਤੇ ਜ਼ੋਰ ਦੇਂਦਿਆਂ, 1996 ਵਿੱਚ ਦਿੱਤੀ ਜੱਜਮੈਂਟ ਨੇ ਕਿਹਾ: 'ਏਥੇ ਅਸੀਂ ਧਾੜਾਂ ਵੱਲੋਂ ਗ਼ੈਰ-ਕਾਨੂੰਨੀ ਤੌਰ 'ਤੇ ਭਸਮ ਕੀਤੀ ਗਈ ਜ਼ਿੰਦਗੀ ਵਾਸਤੇ ਚਿੰਤਤ ਹਾਂ, ਜਿਹਨਾਂ ਨੇ ਆਪਣੀਆਂ ਯੋਜਨਾਵਾਂ ਨੂੰ ਪਬਲਿਕ ਥਾਂਵਾਂ ਅਤੇ ਅਧਿਕਾਰੀਆਂ ਦੀਆਂ ਐਨ ਅੱਖਾਂ ਸਾਹਮਣੇ ਸ਼ਰੇਆਮ ਲਾਗੂ ਕੀਤਾ। ਇਹ ਕੁਝ ਲੁਕਵੇਂ ਤਰੀਕੇ ਨਾਲ ਨਹੀਂ ਸੀ ਕੀਤਾ ਗਿਆ ਜਿਸ ਬਾਰੇ ਸਰਕਾਰ ਅਗਿਆਨਤਾ ਦੀ ਦਲੀਲ ਦੇ ਸਕੇ। ਇਹ ਵੀ ਦੇਸ਼ ਦੀ ਰਾਜਧਾਨੀ ਵਿੱਚ ਹੋਇਆ ਜਿੱਥੇ ਰਾਜ ਕੋਲ ਦੰਗੇ ਰੋਕਣ ਵਾਸਤੇ ਲੋੜੀਂਦੇ ਵਸੀਲੇ ਹੁੰਦੇ ਹਨ।'

ਇਸ ਨੇ ਏਸੇ ਤਰ੍ਹਾਂ ਹੀ ਮਈ 2005 ਵਿੱਚ ਕਤਲੇ-ਆਮ ਦੌਰਾਨ ਜ਼ਖ਼ਮੀ ਹੋਇਆਂ ਬੰਦਿਆਂ ਲਈ ਮੁਆਵਜ਼ਾ ਵਧਾਉਣ ਵਾਸਤੇ ਦਿੱਲੀ ਹਾਈ ਕੋਰਟ ਦੇ ਜੱਜ, ਜਸਟਿਸ

ਗੀਤਾ ਮਿੱਤਲ ਨੂੰ ਉਤਸ਼ਾਹਤ ਕੀਤਾ। ਜਸਟਿਸ ਮਿੱਤਲ ਨੇ ਜ਼ਖ਼ਮੀਆਂ ਲਈ ਮੁਆਵਜ਼ਾ 2000 ਰੁਪਏ ਤੋਂ ਵਧਾ ਕੇ 1.25 ਲੱਖ ਕਰ ਦਿੱਤਾ। ਪਰ ਕਿਉਂਕਿ ਮਿੱਤਲ ਦੀ ਜੱਜਮੈਂਟ ਹਾਲੀ ਲਾਗੂ ਹੋਣੀ ਸੀ, ਕੇਂਦਰੀ ਸਰਕਾਰ ਦੇ ਜਨਵਰੀ 2006 ਦੇ ਪੈਕੇਜ ਨੇ ਜ਼ਖ਼ਮੀਆਂ ਲਈ ਮੁਆਵਜ਼ੇ ਦੀ ਦਰ ਵਿੱਚ ਇਸ ਨੂੰ ਮਿਲਾ ਲਿਆ। ਇਸ ਪੈਕੇਜ ਵਿੱਚ ਪ੍ਰਭਾਵਿਤ ਪਰਿਵਾਰ ਦੇ ਇੱਕ ਮੈਂਬਰ ਨੂੰ ਨੌਕਰੀ ਦੇਣਾ ਤੇ ਬਜ਼ੁਰਗਾਂ ਨੂੰ ਪੈਨਸ਼ਨ ਦੇਣਾ ਵੀ ਸ਼ਾਮਲ ਸੀ।

ਇਸ ਤਰ੍ਹਾਂ 2006 ਵਿੱਚ ਮੁਆਵਜ਼ੇ ਵਿੱਚ ਵਾਧੇ ਨਾਲ ਵਿਧਵਾਵਾਂ ਨੂੰ ਕਾਫ਼ੀ ਲਾਭ ਮਿਲਿਆ, ਜਿਹਨਾਂ ਨੂੰ ਰੋਜ਼ੀ ਕਮਾਉਣ ਤੇ ਬੱਚਿਆਂ ਦੀ ਪੜ੍ਹਾਈ ਕਰਾਉਣ ਜਾਂ ਸ਼ਾਦੀਆਂ ਕਰਨ ਦਾ ਰੋਲ ਨਿਭਾਉਣਾ ਪਿਆ ਸੀ। ਇੱਕ ਮਿਸਾਲ ਦੇ ਤੌਰ 'ਤੇ ਮਹਿੰਦਰ ਕੌਰ ਦਾ ਕੇਸ ਲਓ ਜਿਸ ਬਾਰੇ ਹੋਮ ਮਨਿਸਟਰੀ ਦੇ ਅਫ਼ਸਰ, ਆਈ. ਬੀ. ਕਰਨ ਨੇ ਮੈਨੂੰ ਦੱਸਿਆ, ਜਿਹੜਾ ਮੁਆਵਜ਼ਾ ਵੰਡਣ ਵਾਲੀ ਪ੍ਰਧਾਨ ਮੰਤਰੀ ਮਨਮੋਹਨ ਸਿੰਘ ਵੱਲੋਂ ਨਿਯੁਕਤ ਕੀਤੀ ਗਈ ਕਮੇਟੀ ਦਾ ਮੈਂਬਰ ਸਕੱਤਰ ਸੀ।

ਮੌਤ ਮੁਆਵਜ਼ੇ ਵਾਸਤੇ ਮੁਹਿੰਦਰ ਕੌਰ ਦੀ ਅਰਜ਼ੀ ਨੇ ਕਮੇਟੀ ਲਈ ਇੱਕ ਦਿਲਚਸਪ ਸਥਿੱਤੀ ਪੈਦਾ ਕਰ ਦਿੱਤੀ ਕਿਉਂਕਿ ਅਸੀਂ ਉਹਨਾਂ ਦੇ ਹੀ ਮੁਆਵਜ਼ਿਆਂ ਲਈ ਕੰਮ ਕਰਦੇ ਸੀ ਜਿਹਨਾਂ ਕੋਲ ਉਹਨਾਂ ਵੱਲੋਂ ਨੁਕਸਾਨ ਦੇ ਸ਼ਿਕਾਰ ਹੋਣ ਨੂੰ ਸਾਬਤ ਕਰਨ ਲਈ ਸਰਕਾਰੀ ਕਾਗਜ਼ ਸਨ। ਪਰ ਜਿਹਨਾਂ ਅਨੋਖੇ ਹਾਲਾਤਾਂ ਵਿੱਚ ਉਸ ਦਾ ਪਤੀ, ਗੁਰਮੇਜ ਸਿੰਘ ਕਤਲੇ-ਆਮ ਦੌਰਾਨ ਮਾਰਿਆ ਗਿਆ ਸੀ, ਮੁਹਿੰਦਰ ਕੌਰ ਕੋਲ ਉਸ ਦੀ ਹੱਤਿਆ ਦਾ ਕੋਈ ਦਸਤਾਵੇਜ਼ੀ ਸਬੂਤ ਨਹੀਂ ਸੀ। ਜਦੋਂ ਕਰਨ ਨੇ ਉਸ ਦੇ ਕੇਸ ਨੂੰ ਇੱਕ ਪੀੜਤ ਦੀ ਮਿਸਾਲ ਦੇ ਤੌਰ ਤੇ ਦੱਸਿਆ, ਜਿਸ ਪਾਸ ਲੋੜੀਂਦੇ ਕਾਗਜ਼ ਨਹੀਂ ਸਨ, ਤਾਂ ਇਹ ਮੈਨੂੰ ਕੁਝ ਜਾਣਿਆ ਪਛਾਣਿਆ ਜਿਹਾ ਲੱਗਾ। ਮੈਂ ਮਹਿਸੂਸ ਕੀਤਾ ਕਿ ਉਹ ਜਿਸ ਪੀੜਤ ਬਾਰੇ ਗੱਲ ਕਰ ਰਿਹਾ ਹੈ ਉਸ ਨਾਲ ਮੇਰਾ ਪਹਿਲਾਂ ਵੀ ਵਾਹ ਪਿਆ ਸੀ।

ਗੁਰਮੇਜ ਸਿੰਘ ਮੁੰਬਈ ਵਿੱਚ ਰਹਿੰਦਾ ਸੀ ਜਦੋਂ ਉਸ ਦੀ ਮੁਹਿੰਦਰ ਕੌਰ ਨਾਲ ਸ਼ਾਦੀ ਹੋਈ। ਪਰ ਸ਼ਾਦੀ ਪਿੱਛੋਂ ਉਹ ਪੰਜਾਬ ਵਿੱਚ ਖਡੂਰ ਸਾਹਿਬ ਵਿਖੇ ਆਪਣੇ ਸੂਹਰੇ ਘਰ ਰਹਿ ਪਈ। ਗੁਰਮੇਜ ਸਿੰਘ ਉਸ ਨੂੰ ਨਵੰਬਰ ਵਿੱਚ ਪਹਿਲੀ ਵਾਰੀ ਮੁੰਬਈ ਲਿਜਾਣ ਲਈ ਚੱਲ ਪਿਆ। ਉਦੋਂ ਤਕ ਉਹਨਾਂ ਕੋਲ ਦੋ ਮਹੀਨਿਆਂ ਦੀ ਇੱਕ ਲੜਕੀ ਵੀ ਸੀ। ਉਹਨਾਂ ਦੀ ਬਦਕਿਸਮਤੀ ਕਿ ਜਿਸ ਰੇਲ ਗੱਡੀ ਵਿਚ ਉਹ ਸਫ਼ਰ ਕਰ ਰਹੇ ਸੀ, ਦਿੱਲੀ ਵਿੱਚ ਸਿੱਖਾਂ ਵਿਰੁੱਧ ਅਚਾਨਕ ਭੜਕੀ ਹਿੰਸਾ ਦੀ ਲਪੇਟ ਵਿਚ ਆ ਗਈ। ਮੁੰਬਈ ਨੂੰ ਜਾਂਦਿਆਂ, ਉਹਨਾਂ ਦੀ ਟਰੇਨ ਪੂਰਬੀ ਦਿੱਲੀ ਵਿੱਚ ਸ਼ਾਹਦਰਾ ਰੇਲਵੇ ਸਟੇਸ਼ਨ 'ਤੇ 1 ਨਵੰਬਰ 1984 ਨੂੰ ਪਹੁੰਚੀ, ਜਿਹੜਾ ਕਤਲੇ-ਆਮ ਦਾ ਪਹਿਲਾ ਦਿਨ ਸੀ।

ਸਿੱਖਾਂ ਨੂੰ ਲੱਭਦਿਆਂ, ਇੱਕ ਧਾੜ ਤੇਜ਼ੀ ਨਾਲ ਟਰੇਨ ਵਿੱਚ ਆ ਵੜੀ। ਗੁਰਮੇਜ ਸਿੰਘ ਲਈ ਬਚ ਕੇ ਨਿਕਲ ਸਕਣ ਦਾ ਕੋਈ ਰਾਹ ਨਹੀਂ ਸੀ। ਦੰਗਾਈਆਂ ਨੇ ਉਸ ਨੂੰ ਟਰੇਨ 'ਚੋਂ ਬਾਹਰ ਖਿੱਚ ਲਿਆਂਦਾ ਅਤੇ ਪਲੇਟਫ਼ਾਰਮ 'ਤੇ ਬੇਰਹਿਮੀ ਨਾਲ ਕੁੱਟਿਆ।

ਕੁਝ ਚਿਰ ਪਿੱਛੋਂ, ਉਹ ਉਸ ਨੂੰ ਮਰਿਆ ਸਮਝ ਕੇ ਛੱਡ ਗਏ ਤੇ ਹਮਲਾ ਕਰਨ ਲਈ ਹੋਰ ਮਰਦ ਸਿੱਖਾਂ ਦੀ ਭਾਲ ਵਿੱਚ ਅੱਗੇ ਤੁਰ ਗਏ। ਸਾਥੀ ਮੁਸਾਫ਼ਰਾਂ ਦੀ ਸਹਾਇਤਾ ਨਾਲ, ਮੁਹਿੰਦਰ ਕੌਰ ਨੇ ਆਪਣੇ ਪਤੀ ਨੂੰ ਮੁੜ ਟਰੇਨ ਵਿੱਚ ਖਿੱਚ ਲਿਆਂਦਾ। ਪਰ ਕੁਝ ਦੇਰ ਪਿੱਛੋਂ, ਇੱਕ ਹੋਰ ਧਾੜ ਆ ਗਈ। ਦਿੱਲੀ ਦੇ ਦੂਜੇ ਹਿੱਸਿਆਂ ਦੇ ਨਮੂਨੇ 'ਤੇ ਚੱਲਦਿਆਂ, ਦੋਹਾਂ ਧਾੜਾਂ ਦੇ ਕਾਰਜ ਕਰਨ ਵਿੱਚ ਇੱਕ ਸਪੱਸ਼ਟ ਵੰਡ ਸੀ। ਪਹਿਲੀ ਧਾੜ ਦਾਂ ਕੰਮ ਸਿੱਖਾਂ ਨੂੰ ਉਦੋਂ ਤਕ ਕੁੱਟਣਾ ਸੀ ਜਿੰਨਾ ਚਿਰ ਉਹ ਬੇਹੋਸ਼ ਜਾਂ ਮਰ ਨਹੀਂ ਜਾਂਦੇ, ਦੂਜੀ ਧਾੜ ਦਾ ਕੰਮ ਕਤਲ ਦੇ ਸਬੂਤ ਨੂੰ ਖ਼ਤਮ ਕਰਨ ਲਈ ਉਹਨਾਂ ਦੀਆਂ ਲਾਸ਼ਾਂ ਨੂੰ ਜਲਾਉਣਾ ਸੀ। ਜਾਂ ਤਾਂ ਉਨ੍ਹਾਂ ਨੇ ਪਲੇਟਫ਼ਾਰਮ 'ਤੇ ਖ਼ੂਨ ਦੇ ਨਿਸ਼ਾਨ ਦੇਖ ਲਏ ਸਨ ਜਾਂ ਉਹਨਾਂ ਕੋਲ ਸਵਾਰੀਆਂ ਦੀ ਲਿਸਟ ਸੀ, ਦੂਜੀ ਧਾੜ ਮੁਹਿੰਦਰ ਕੌਰ ਦੇ ਡੱਬੇ ਅੱਗੇ ਆ ਖਲੋਤੀ, ਅਤੇ ਉਸ ਸਿੱਖ ਸਵਾਰੀ ਦੀ ਮੰਗ ਕੀਤੀ ਜਿਸ ਨੂੰ, ਉਹਨਾਂ ਨੂੰ ਯਕੀਨ ਸੀ, ਕਿ ਪਹਿਲੀ ਧਾੜ ਨੇ ਮਾਰ ਮਾਰ ਕੇ ਬੇਹੋਸ਼ ਕਰ ਦਿੱਤਾ ਸੀ। ਮਾਨਵਤਾ ਦੀ ਇੱਕ ਮਾਅਰਕੇ ਦੀ ਪ੍ਰਦਰਸ਼ਨੀ ਕਰਦਿਆਂ, ਸਾਥੀ ਸਵਾਰੀਆਂ ਨੇ ਧਾੜ ਨੂੰ ਇਹ ਕਹਿੰਦਿਆਂ ਗੁੰਮਰਾਹ ਕਰਨ ਦੀ ਕੋਸ਼ਿਸ਼ ਕੀਤੀ ਕਿ ਕੋਈ ਹੋਰ ਉਸ ਦੀ ਦੇਹ ਨੂੰ ਖਿੱਚ ਕੇ ਲੈ ਗਿਆ ਸੀ। ਸ਼ਰਾਰਤੀਆਂ ਨੇ ਇਤਬਾਰ ਨਾ ਕੀਤਾ। ਉਹ ਸਿੱਖ ਦੀ ਭਾਲ ਵਿੱਚ ਡੱਬੇ ਵਿੱਚ ਵੜ ਗਏ ਜਿਸ ਨੂੰ ਪਹਿਲੀ ਧਾੜ ਪਿੱਛੇ ਛੱਡ ਗਈ ਸੀ ਤਾਂ ਕਿ ਉਹ ਉਸ ਨੂੰ ਬਿਲੇ ਲਾ ਦੇਣ। ਉਨ੍ਹਾਂ ਨੇ ਗੁਰਮੇਜ ਸਿੰਘ ਨੂੰ ਇੱਕ ਬਹੁਤ ਹੀ ਜ਼ਖ਼ਮੀ ਹਾਲਤ ਵਿੱਚ ਇੱਕ ਸੀਟ ਥੱਲਿਉਂ ਲੱਭ ਲਿਆ। ਧਾੜ ਨੇ ਉਸ ਨੂੰ ਟਰੇਨ 'ਚੋਂ ਬਾਹਰ ਘੜੀਸ ਲਿਆਂਦਾ, ਪੈਟਰੋਲ ਨਾਲ ਗੜੁੱਚ ਕੀਤਾ ਅਤੇ ਉਸ ਨੂੰ ਅੱਗ ਲਾ ਦਿੱਤੀ। ਮੁਹਿੰਦਰ ਕੌਰ ਨੇ ਲਾਚਾਰੀ ਵੱਸ ਆਪਣੇ ਪਤੀ ਨੂੰ ਜ਼ਿੰਦਾ ਸੜਦਾ ਵੇਖਿਆ, ਤੇ ਉਹ ਸਵਾਹ ਦੀ ਢੇਰੀ ਬਣ ਗਿਆ।

ਉਸ 'ਤੇ ਤਰਸ ਕਰਦਿਆਂ, ਉਸੇ ਡੱਬੇ ਵਿੱਚ ਸਫ਼ਰ ਕਰਦੇ ਇੱਕ ਪਰਿਵਾਰ ਨੇ ਮੁਹਿੰਦਰ ਕੌਰ ਨੂੰ ਉਹਨਾਂ ਦੇ ਨਾਲ ਮੁੰਬਈ ਜਾਣ ਲਈ ਰਾਜ਼ੀ ਕਰ ਲਿਆ। ਉਸ ਹੱਦ ਦਰਜੇ ਦੀ ਦੁਖਾਂਤਕ ਸਥਿੱਤੀ ਵਿੱਚ, ਉਹ ਕੇਵਲ ਇਹ ਹੀ ਸੋਚ ਸਕੀ ਕਿ ਉਹ ਟਰੇਨ 'ਚੋਂ ਆਪਣੇ ਬੱਚੇ ਨਾਲ ਉੱਤਰ ਜਾਏ ਅਤੇ ਅੱਗ ਬੁਝਾਉਣ ਦੀ ਕੋਸ਼ਿਸ਼ ਕਰੇ। ਉਸ ਨੇ ਪਹਿਲੀ ਵਾਰ ਹੀ ਕਦੀ ਪੰਜਾਬ ਤੋਂ ਬਾਹਰ ਕਦਮ ਰੱਖਿਆਂ ਸੀ ਅਤੇ ਉਸ ਨਾਲ ਇਹ ਵਾਪਰਿਆ! ਉਸ ਦੀਆਂ ਸਾਥੀ ਸਵਾਰੀਆਂ ਨੇ ਉਸ ਨੂੰ ਰੇਲਵੇ ਸਟੇਸ਼ਨ ਤੇ ਰਹਿਣ ਦੀ ਵਿਅਰਥਤਾ ਸਮਝਾਈ ਅਤੇ ਖ਼ਤਰੇ ਵੀ ਜੋ ਉਸ ਨੂੰ ਤੇ ਉਸ ਦੇ ਬੱਚੇ ਨੂੰ ਉੱਥੇ ਪੇਦਾ ਹੋ ਸਕਦੇ ਸਨ। ਉਸ ਨੇ ਮੁੰਬਈ ਵੱਲ ਆਪਣਾ ਸਫ਼ਰ ਜਾਰੀ ਰੱਖਿਆ, ਪਰ ਉਸ ਦਾ ਪਤੀ ਉਸ ਦੇ ਨਾਲ ਨਹੀਂ ਸੀ। ਉਹ ਆਪਣੇ ਸਾਥੀ ਮੁਸਾਫ਼ਰਾਂ ਨਾਲ ਦੋ ਮਹੀਨੇ ਮੁੰਬਈ ਰਹੀ, ਜਿਹਨਾਂ ਨੇ ਪੰਜਾਬ ਵਿੱਚ ਉਸ ਦੇ ਪਰਿਵਾਰ ਨਾਲ ਸੰਪਰਕ ਕੀਤਾ। ਉਸ ਦਾ ਭਰਾ ਆਇਆ ਤੇ ਉਸ ਨੂੰ ਖਡੂਰ ਸਾਹਿਬ ਪਿੰਡ ਵਿੱਚ ਵਾਪਸ ਲੈ ਆਇਆ।

ਕੰਗਾਲ ਤਾਂ ਉਹ ਹੋ ਹੀ ਗਏ ਸਨ, ਮੁਹਿੰਦਰ ਕੌਰ ਨੂੰ ਦਿੱਲੀ ਆਉਣ ਤੇ ਆਪਣੀ ਸ਼ਿਕਾਇਤ ਜਾਂ ਐੱਫ. ਆਈ. ਆਰ.. ਦਰਜ ਕਰਾਉਣ ਦਾ ਕੋਈ ਮੌਕਾ ਨਹੀਂ ਮਿਲਿਆ

ਸੀ। ਮੈਨੂੰ ਉਸ ਦੀ ਦਸ਼ਾ ਦਾ ਬਾਰਾਂ ਸਾਲ ਪਿੱਛੋਂ ਪਤਾ ਲੱਗਾ ਜਦੋਂ ਦਿੱਲੀ ਹਾਈ ਕੋਰਟ ਦੇ 1996 ਦੇ ਫ਼ੈਸਲੇ ਨੇ ਦੂਰ-ਦੂਰ ਤਕ ਛਿੱਟੇ ਸੁੱਟੇ। ਇਸ ਫ਼ੈਸਲੇ ਨਾਲ ਮੌਤ ਦਾ ਮੁਆਵਜ਼ਾ 3.5 ਲੱਖ ਰੁਪਏ ਵਧਾ ਦਿੱਤਾ ਗਿਆ ਸੀ। ਉਸ ਦੇ ਪਿੰਡ ਦੇ ਬਜ਼ੁਰਗਾਂ 'ਚੋਂ ਇੱਕ, ਸੰਤ ਬਾਬਾ ਸੇਵਾ ਸਿੰਘ ਨੇ ਹਾਈ ਕੋਰਟ ਦੇ ਨਿਰਣੇ ਦਾ ਲਾਭ ਲੈਣ ਵਿੱਚ ਉਸ ਦੀ ਸਹਾਇਤਾ ਕਰਨ ਲਈ ਮੈਨੂੰ ਫ਼ੋਨ ਕੀਤਾ। ਮੈਂ ਉਸ ਵੱਲੋਂ ਅਰਜ਼ੀ ਦਰਜ ਕਰ ਦਿੱਤੀ ਪਰ ਉਸ ਦੇ ਪਤੀ ਦੀ ਮੌਤ ਦਾ ਸਬੂਤ ਦਿੱਲੀ ਦੇ ਕਿਸੇ ਸਥਾਨਕ ਖੇਤਰ ਅਧਿਕਾਰ ਦੇ ਕਿਸੇ ਦਸਤਾਵੇਜ਼ ਵਿਚ ਨਹੀਂ ਸੀ। ਇਸ ਕਰਕੇ ਸਰਕਾਰ ਨੇ ਉਸ ਦੀ ਅਰਜ਼ੀ ਨਾਮਨਜ਼ੂਰ ਕਰ ਦਿੱਤੀ। ਮੈਂ ਦਿੱਲੀ ਹਾਈ ਕੋਰਟ ਵਿੱਚ ਇੱਕ ਰਿੱਟ ਪਟੀਸ਼ਨ ਦਾਇਰ ਕਰ ਦਿੱਤੀ, ਇਹ ਦੱਸਦਿਆਂ ਕਿ ਇਹੋ ਜਿਹੀਆਂ ਤਕਨੀਕੀ ਬਾਰੀਕੀਆਂ ਕਾਰਨ ਬਹੁਤ ਸਾਰੇ ਪੀੜਤਾਂ ਨੂੰ ਉਹਨਾਂ ਦੇ ਬਣਦੇ ਹੱਕ ਤੋਂ ਵਾਂਝਾ ਰੱਖਿਆ ਜਾ ਰਿਹਾ ਹੈ। ਮੇਰੀ ਬੇਨਤੀ ਵਿੱਚ ਗੁਣ ਵੇਖਦਿਆਂ, ਜਸਟਿਸ ਸੰਜੇ ਕਿਸ਼ਨ ਕੌਲ ਨੇ ਸਰਕਾਰ ਨੂੰ ਨਿਰਦੇਸ਼ ਦਿੱਤਾ ਕਿ ਉਹ ਇੱਕ ਐਪੀਲੇਟ ਅਥਾਰਟੀ ਸਥਾਪਤ ਕਰੇ, ਜਿਸ ਕੋਲ ਪੀੜਤ ਆਪਣੇ ਕਲੇਮ ਲੈ ਸਕਣ ਜੇ ਉਹ ਕਿਸੀ ਕਾਰਨ ਨਾਮਨਜ਼ੂਰ ਹੋਏ ਹਨ। ਜਸਟਿਸ ਕੌਲ ਦੀ ਪੈਦਾ ਕੀਤੀ ਐਪੀਲੇਟ ਅਥਾਰਟੀ ਨੇ ਸੈਂਕੜੇ ਪੀੜਤਾਂ ਨੂੰ ਰਾਹਤ ਉਪਲਬਧ ਕਰਵਾਈ।

ਉਸ ਦੇ ਮੁਆਵਜ਼ੇ ਦੇ ਕਲੇਮ ਦੀ ਨਾਮਨਜ਼ੂਰੀ ਵਿਰੁੱਧ, ਮੁਹਿੰਦਰ ਕੌਰ ਨੇ ਮੇਰੇ ਰਾਹੀਂ ਅਪੀਲ ਦਾਇਰ ਕੀਤੀ। ਮੇਰੇ ਜੂਨੀਅਰ, ਇਸਰਾਇਲ ਅਲੀ ਨੇ ਐਪੀਲੇਟ ਅਥਾਰਟੀ, ਵਿੱਤ ਕਮਿਸ਼ਨਰ ਜੀ. ਕੇ. ਮਰਵਾਹ ਨੂੰ ਮਨਾ ਲਿਆ ਕਿ ਉਸ ਦਾ ਕੇਸ ਲਾਉਣ ਤੋਂ ਪਹਿਲਾਂ ਉਹ ਮੁਹਿੰਦਰ ਕੌਰ ਨੂੰ ਮਿਲ ਲਵੇ। ਉਸ ਦੇ ਕੇਸ ਦੀ ਪ੍ਰਮਾਣਕਤਾ ਬਾਰੇ ਸਹਿਮਤ ਉਹ ਹੋ ਹੀ ਗਿਆ, ਇਸ ਲਈ ਉਸ ਨੇ ਗੁਰਮੇਜ ਸਿੰਘ ਦੀ ਦਿੱਲੀ ਵਿੱਚ ਮੌਤ ਦੇ ਸਰਕਾਰੀ ਸਬੂਤ ਦੀ ਸ਼ਰਤ ਨਰਮ ਕਰ ਦਿੱਤੀ। ਉਸ ਨੇ ਕਿਹਾ ਕਿ ਉਹ ਮੁਹਿੰਦਰ ਕੌਰ ਦੀ ਅਪੀਲ ਨੂੰ ਕਿਸੇ ਸਮਕਾਲੀ ਸਬੂਤ ਦੇ ਅਧਾਰ 'ਤੇ ਮਨਜ਼ੂਰ ਕਰਨ ਲਈ ਤਿਆਰ ਹੈ, ਭਾਵੇਂ ਸਰਕਾਰੀ ਹੋਵੇ ਜਾਂ ਨਾ। ਬਹੁਤ ਜ਼ਿਆਦਾ ਖੋਜ ਤੇ ਪੜਤਾਲ ਪਿੱਛੋਂ, ਇਸਰਾਇਲ ਨੇ ਪੰਜਾਬ ਵਿੱਚ ਖਡੂਰ ਸਾਹਿਬ ਪਿੰਡ ਦੇ ਚੌਕੀਦਾਰ ਵੱਲੋਂ ਦਰਜ ਕੀਤੇ ਇੱਕ ਦਸਤਾਵੇਜ਼ ਨੂੰ ਪੁੱਟ ਲਿਆ। ਇਹ ਦਸਤਾਵੇਜ਼ ਕਹਿੰਦਾ ਸੀ ਕਿ ਉਸ ਦੇ ਪਤੀ ਦੀ ਮੌਤ 1 ਨਵੰਬਰ 1984 ਨੂੰ ਦਿੱਲੀ ਵਿੱਚ ਹੋਈ ਸੀ। ਇਹ ਉਹਨਾਂ ਹਾਲਾਤਾਂ ਨਾਲ ਚੰਗੀ ਤਰ੍ਹਾਂ ਮੇਲ ਖਾ ਗਿਆ ਜਿਹੜੇ ਮੁਹਿੰਦਰ ਕੌਰ ਨੇ ਆਪਣੇ ਪਤੀ ਦੀ ਮੌਤ ਬਾਰੇ ਦੱਸੇ ਸਨ। 2005 ਵਿੱਚ, ਮਰਵਾਹ ਨੇ ਕਤਲੇ-ਆਮ ਵਿੱਚ ਗੁਰਮੇਜ ਸਿੰਘ ਦੇ ਕਤਲ ਦੇ ਸਬੂਤ ਵੱਜੋਂ ਚੌਕੀਦਾਰ ਦੇ ਨੋਟ ਨੂੰ ਪ੍ਰਵਾਨ ਕਰ ਲਿਆ। ਇਸ ਤੋਂ ਥੋੜੀ ਦੇਰ ਪਿੱਛੋਂ, ਮਨਮੋਹਨ ਸਿੰਘ ਸਰਕਾਰ ਨੇ ਮੌਤ ਦੇ ਪ੍ਰਚੱਲਤ ਮੁਆਵਜ਼ੇ ਨੂੰ ਦੁੱਗਣਾ ਕਰ ਦਿੱਤਾ।

ਸਮੇਂ ਦੇ ਮੇਲ ਇਸ ਤੋਂ ਚੰਗੇ ਨਹੀਂ ਹੋ ਸਕਦੇ ਸੀ ਕਿਉਂਕਿ ਉਹ ਦੋ ਮਹੀਨੇ ਦੀ ਬੱਚੀ, ਜਿਸ ਦਾ ਪਿਤਾ 1984 ਦੇ ਕਤਲਾਮ ਵਿੱਚ ਮਰ ਚੁੱਕਿਆ ਸੀ, ਹੁਣ ਕੁਲਬੀਰ ਕੌਰ ਨਾਮਕ ਇੱਕ ਸੁੰਦਰ ਨੌਜਵਾਨ ਔਰਤ ਬਣ ਚੁੱਕੀ ਸੀ। ਉਸ ਨੂੰ ਕਦੀ ਆਪਣੇ ਪਿਤਾ ਦਾ

ਪਿਆਰ ਨਸੀਬ ਨਹੀਂ ਸੀ ਹੋ ਸਕਿਆ, ਫੇਰ ਵੀ ਕੁਲਬੀਰ ਕੌਰ ਨੇ ਚੰਗੀ ਪੜ੍ਹਾਈ ਕੀਤੀ ਅਤੇ ਨਰਸਿੰਗ ਕੋਰਸ ਕਰ ਲਿਆ। ਭਾਵੇਂ ਉਹ ਮੰਗੀ ਜਾ ਚੁੱਕੀ ਸੀ, ਪਰ ਉਸ ਦੀ ਸ਼ਾਦੀ ਪੈਸੇ ਦੀ ਥੁੜ ਕਾਰਨ ਅੱਗੇ ਪਾ ਦਿੱਤੀ ਗਈ ਸੀ। ਨਵੰਬਰ 2006 ਵਿੱਚ, ਮੁਹਿੰਦਰ ਕੌਰ ਮਠਿਆਈ ਦੇ ਡੱਬੇ ਨਾਲ ਮੇਰੇ ਘਰ ਆਈ ਅਤੇ ਮੈਨੂੰ 7 ਲੱਖ ਰੁਪਏ ਦਾ ਚੈੱਕ ਵਿਖਾਇਆ, ਜਿਹੜਾ ਉਸ ਨੇ ਸਰਕਾਰ ਕੋਲੋਂ ਹੁਣੇ ਹੀ ਪ੍ਰਾਪਤ ਕੀਤਾ ਸੀ। ਇਸ ਦੇ ਥੋੜੀ ਦੇਰ ਪਿੱਛੋਂ, ਉਸ ਨੇ ਕੁਲਬੀਰ ਕੌਰ ਦੀ ਸ਼ਾਦੀ ਕਰ ਦਿੱਤੀ। ਪੰਜਾਬ ਵਿੱਚ ਉਸ ਦੀ ਸ਼ਾਦੀ ਵਿੱਚ ਸ਼ਾਮਲ ਹੋਣਾ ਮੇਰੇ ਲਈ ਇੱਕ ਬਹੁਤ ਹੀ ਜਜ਼ਬਾਤੀ ਤਜਰਬਾ ਸੀ ਜਿਸ ਦੀ ਮੇਰੇ ਦਿਲ ਵਿੱਚ ਹਮੇਸ਼ਾਂ ਥਾਂ ਰਹੇਗੀ। ਮੁਹਿੰਦਰ ਕੌਰ ਤੇ ਕੁਲਬੀਰ ਕੌਰ ਦੇ ਚਿਹਰਿਆਂ 'ਤੇ ਜੋ ਮੈਂ ਖ਼ੁਸ਼ੀ ਵੇਖੀ, ਉਹ ਇਕ ਸਬੂਤ ਸੀ ਕਿ ਮੁਆਵਜ਼ੇ ਦਾ ਬਹੁਤ ਸਾਰੇ ਪੀੜਤਾਂ ਦੇ ਜੀਵਨ ਵਿੱਚ ਕਿੰਨਾ ਫ਼ਰਕ ਪੈ ਸਕਦਾ ਹੈ। ਉਹ ਸਾਦੀ ਜਿਹੀ ਸ਼ਾਦੀ, ਨਿਆਂ ਵਾਸਤੇ ਸਾਡੇ ਸੰਘਰਸ਼ ਦੀ ਇੱਕ ਏਡੀ ਸ਼ਾਨਦਾਰ ਸਮਾਪਤੀ ਲੱਗਦੀ ਸੀ।

# ਉਪਸੰਹਾਰ

ਭਾਵੇਂ ਤੁਸੀਂ ਭਾਰਤ ਨੂੰ ਦੁਨੀਆਂ ਦੇ ਸਭ ਤੋਂ ਵੱਡੇ ਲੋਕਤੰਤਰ ਵਜੋਂ ਵੇਖੋ, ਜਾਂ ਦੁਨੀਆਂ ਦੀ ਇੱਕ ਸਭ ਤੋਂ ਤੇਜ਼ੀ ਨਾਲ ਵਧ ਰੰਹੀ ਅਰਥ-ਵਿਵਸਥਾ ਵੱਜੋਂ ਵੇਖੋ, ਇਹ ਕਲਪਨਾ ਕਰਨਾ ਕਠਨ ਹੈ ਕਿ ਕੁਝ ਸਾਲ ਪਹਿਲਾਂ ਐਨ ਇਸ ਦੀ ਰਾਜਧਾਨੀ ਵਿੱਚ ਕੋਈ ਪੂਰੀ ਨਸਲ ਖ਼ਤਮ ਕਰਨ ਵਾਲਾ ਹੱਤਿਆ ਕਾਂਡ (ਜੈਨੋਸਾਈਡ) ਵਾਪਰਿਆ ਹੋਵੇਗਾ।

ਭਾਰਤ ਵੱਲੋਂ ਦਸਤਖ਼ਤ ਹੋਈ ਇੱਕ ਯੂ. ਐੱਨ. ਕਨਵੈਨਸ਼ਨ ਨੇ 1948 ਦੀ ਜੈਨੋਸਾਈਡ ਦੀ ਪਰਿਭਾਸ਼ਾ ਦਿੰਦਿਆਂ ਕਿਹਾ : ਇਹ ਇਕ ਸਮੂਹਕ ਹਿੰਸਾ ਹੈ ਜਿਸ ਵਿੱਚ 'ਇੱਕ ਕੌਮੀ, ਜਾਤੀ, ਨਸਲੀ ਜਾਂ ਧਾਰਮਿਕ ਗਰੁੱਪ ਨੂੰ, ਸਮੁੱਚੀ ਜਾਂ ਇਸ ਦੇ ਕੁਝ ਹਿੱਸੇ ਨੂੰ ਤਬਾਹ ਕਰਨ ਦੀ ਨੀਯਤ ਨਾਲ,' ਕੀਤਾ ਗਿਆ ਸੀ। ਉਸੀ ਸਾਲ ਦੇ ਅਜੀਬੋ ਗ਼ਰੀਬ ਅੰਕੜਿਆਂ ਦੇ ਹੇਰ ਫੇਰ ਨਾਲ 1984 ਵਿੱਚ ਦਿੱਲੀ ਦਾ ਜੈਨੋਸਾਈਡ ਨਾਲ ਪਾਲਾ ਪਿਆ ਸੀ।

ਪਰ ਉਸ ਅਰਸੇ ਦੇ ਪਬਲਿਕ ਵਿਚਾਰ-ਵਟਾਂਦਰਿਆਂ ਵਿੱਚ ਜੈਨੋਸਾਈਡ ਦੀ ਕੋਈ ਚੇਤੰਨਤਾ ਨਹੀਂ ਸੀ, ਬਾਵਜੂਦ ਇਸ ਦੇ ਕਿ ਰਾਜੀਵ ਗਾਂਧੀ ਨੇ ਤਿੰਨ ਦਿਨਾਂ ਵਿੱਚ 3000 ਸਿੱਖਾਂ ਦੇ ਕਤਲੇ-ਆਮ ਦੀ ਸਟੇਟ ਜ਼ਿੰਮੇਵਾਰੀ ਤੋਂ ਪੱਲਾ ਝਾੜ ਲਿਆ ਤੇ ਆਪਣੀ ਬਦਨਾਮ ਕੋਸ਼ਿਸ਼ ਵਿਚ ਕਿਹਾ ਕਿ ਇਹ ਇਕ ਸ਼ਕਤੀਸ਼ਾਲੀ ਦਰੱਖ਼ਤ ਦੇ ਡਿੱਗਣ ਦੀ ਥਰਥਰਾਹਟ ਕਾਰਨ ਵਾਪਰੀ।

ਗੁਜਰਾਤ ਵਿੱਚ 2002 ਦੇ ਕਤਲੇ-ਆਮ ਦੇ ਸੰਦਰਭ ਵਿੱਚ ਜੈਨੋਸਾਈਡ ਦੇ ਸਵਾਲ 'ਤੇ ਪਹਿਲੀ ਵਾਰੀ ਭਾਰਤੀ ਪਾਰਲੀਮੈਂਟ ਤੇ ਅਦਾਲਤਾਂ ਨੇ ਕੋਈ ਗੰਭੀਰ ਬਹਿਸ ਹੁੰਦੀ ਵੇਖੀ, ਜਿਸ ਵਿੱਚ ਤਿੰਨ ਮਹੀਨਿਆਂ ਦੌਰਾਨ ਸਰਕਾਰੀ ਅੰਕੜਿਆਂ ਅਨੁਸਾਰ 790 ਮੁਸਲਮਾਨ ਤੇ 254 ਹਿੰਦੂ ਮਾਰੇ ਗਏ ਸਨ, ਅਤੇ 223 ਲਾਪਤਾ ਹੋ ਗਏ।

2002 ਕਤਲੇ-ਆਮ ਦੌਰਾਨ ਭਾਰਤੀ ਜਨਤਾ ਪਾਰਟੀ ਦਾ ਰਾਜ ਸੀ। ਬੀ. ਜੇ. ਪੀ. ਦੇ ਹਿੰਦੂ ਵਿੰਗ ਨੇ ਕਤਲੇ-ਆਮ ਦੇ ਜੁਰਮ ਤੋਂ ਪਿੱਛਾ ਛੁੜਾਣ ਲਈ 1984 ਦੇ ਕਤਲੇ-ਆਮ ਦੀ ਜੈਨੋਸਾਈਡ ਨਾਲ ਤੁਲਨਾ ਕੀਤੀ, ਜਿਸ ਵਿੱਚ ਦਿੱਲੀ ਵਿੱਚ ਹੋਈਆਂ ਸਾਰੀਆਂ ਹੀ ਮੌਤਾਂ ਇੱਕ ਘੱਟ ਗਿਣਤੀ ਕੌਮ ਦੀਆਂ ਸਨ, ਜਦੋਂ ਕਿ ਗੁਜਰਾਤ ਵਿੱਚ ਪੁਲਿਸ ਫ਼ਾਇਰਿੰਗ ਨਾਲ ਦਰਜਨਾਂ ਹਿੰਦੂ ਵੀ ਮਾਰੇ ਗਏ ਸਨ। ਕਾਂਗਰਸ ਵਾਲਿਆਂ ਨੇ ਇਸ ਬਰਾਬਰ ਦੇ ਹੀ ਟਾਕਰੇ ਵਿੱਚ ਇਸ ਗੱਲ ਦਾ ਆਸਰਾ ਲਿਆ : ਕਿ ਦਿੱਲੀ ਦੇ ਕਤਲੇ-ਆਮ ਨੂੰ ਤਿੰਨਾਂ ਦਿਨਾਂ ਵਿੱਚ ਕਾਬੂ ਕਰ ਲਿਆ ਗਿਆ ਸੀ, ਜਦੋਂ ਕਿ ਗੁਜਰਾਤ ਦਾ ਕਤਲੇ-ਆਮ ਤਿੰਨ ਮਹੀਨੇ ਤਕ ਚੱਲਦਾ ਰਿਹਾ।

ਹਾਲਾਤਾਂ ਵਿੱਚ ਕੁਝ ਵੀ ਅੰਤਰ ਹੋਣ, ਰਾਜ ਦੀ ਮਿਲੀਭੁਗਤ ਦੋਹਾਂ ਵਿੱਚ ਸਪਸ਼ਟ ਜ਼ਾਹਰ ਹੁੰਦੀ ਸੀ। ਇਸ ਕਰਕੇ ਬਿਲਕੁਲ ਨਹੀਂ ਕਿ ਗੁਜਰਾਤ ਦੇ ਮੁੱਖ ਮੰਤਰੀ ਨਰਿੰਦਰ

# ਉਪਸੰਹਾਰ

ਭਾਵੇਂ ਤੁਸੀਂ ਭਾਰਤ ਨੂੰ ਦੁਨੀਆਂ ਦੇ ਸਭ ਤੋਂ ਵੱਡੇ ਲੋਕਤੰਤਰ ਵਜੋਂ ਵੇਖੋ, ਜਾਂ ਦੁਨੀਆਂ ਦੀ ਇੱਕ ਸਭ ਤੋਂ ਤੇਜ਼ੀ ਨਾਲ ਵਧ ਰੰਹੀ ਅਰਥ-ਵਿਵਸਥਾ ਵੱਜੋਂ ਵੇਖੋ, ਇਹ ਕਲਪਨਾ ਕਰਨਾ ਕਠਨ ਹੈ ਕਿ ਕੁਝ ਸਾਲ ਪਹਿਲਾਂ ਐਨ ਇਸ ਦੀ ਰਾਜਧਾਨੀ ਵਿੱਚ ਕੋਈ ਪੂਰੀ ਨਸਲ ਖ਼ਤਮ ਕਰਨ ਵਾਲਾ ਹੱਤਿਆ ਕਾਂਡ (ਜੈਨੋਸਾਈਡ) ਵਾਪਰਿਆ ਹੋਵੇਗਾ।

ਭਾਰਤ ਵੱਲੋਂ ਦਸਤਖ਼ਤ ਹੋਈ ਇੱਕ ਯੂ. ਐੱਨ. ਕਨਵੈਨਸ਼ਨ ਨੇ 1948 ਦੀ ਜੈਨੋਸਾਈਡ ਦੀ ਪਰਿਭਾਸ਼ਾ ਦਿੰਦਿਆਂ ਕਿਹਾ : ਇਹ ਇਕ ਸਮੂਹਕ ਹਿੰਸਾ ਹੈ ਜਿਸ ਵਿੱਚ 'ਇੱਕ ਕੌਮੀ, ਜਾਤੀ, ਨਸਲੀ ਜਾਂ ਧਾਰਮਿਕ ਗਰੁੱਪ ਨੂੰ, ਸਮੁੱਚੀ ਜਾਂ ਇਸ ਦੇ ਕੁਝ ਹਿੱਸੇ ਨੂੰ ਤਬਾਹ ਕਰਨ ਦੀ ਨੀਯਤ ਨਾਲ,' ਕੀਤਾ ਗਿਆ ਸੀ। ਉਸੀ ਸਾਲ ਦੇ ਅਜੀਬੋ ਗ਼ਰੀਬ ਅੰਕੜਿਆਂ ਦੇ ਹੇਰ ਫੇਰ ਨਾਲ 1984 ਵਿੱਚ ਦਿੱਲੀ ਦਾ ਜੈਨੋਸਾਈਡ ਨਾਲ ਪਾਲਾ ਪਿਆ ਸੀ।

ਪ੍ਰ ਉਸ ਅਰਸੇ ਦੇ ਪਬਲਿਕ ਵਿਚਾਰ-ਵਟਾਂਦਰਿਆਂ ਵਿੱਚ ਜੈਨੋਸਾਈਡ ਦੀ ਕੋਈ ਚੇਤੰਨਤਾ ਨਹੀਂ ਸੀ, ਬਾਵਜੂਦ ਇਸ ਦੇ ਕਿ ਰਾਜੀਵ ਗਾਂਧੀ ਨੇ ਤਿੰਨ ਦਿਨਾਂ ਵਿੱਚ 3000 ਸਿੱਖਾਂ ਦੇ ਕਤਲੇ-ਆਮ ਦੀ ਸਟੇਟ ਜ਼ਿੰਮੇਵਾਰੀ ਤੋਂ ਪੱਲਾ ਝਾੜ ਲਿਆ ਤੇ ਆਪਣੀ ਬਦਨਾਮ ਕੋਸ਼ਿਸ਼ ਵਿਚ ਕਿਹਾ ਕਿ ਇਹ ਇਕ ਸ਼ਕਤੀਸ਼ਾਲੀ ਦਰੱਖ਼ਤ ਦੇ ਡਿੱਗਣ ਦੀ ਥਰਥਰਾਹਟ ਕਾਰਨ ਵਾਪਰੀ।

ਗੁਜਰਾਤ ਵਿੱਚ 2002 ਦੇ ਕਤਲੇ-ਆਮ ਦੇ ਸੰਦਰਭ ਵਿੱਚ ਜੈਨੋਸਾਈਡ ਦੇ ਸਵਾਲ 'ਤੇ ਪਹਿਲੀ ਵਾਰੀ ਭਾਰਤੀ ਪਾਰਲੀਮੈਂਟ ਤੇ ਅਦਾਲਤਾਂ ਨੇ ਕੋਈ ਗੰਭੀਰ ਬਹਿਸ ਹੁੰਦੀ ਵੇਖੀ, ਜਿਸ ਵਿੱਚ ਤਿੰਨ ਮਹੀਨਿਆਂ ਦੌਰਾਨ ਸਰਕਾਰੀ ਅੰਕੜਿਆਂ ਅਨੁਸਾਰ 790 ਮੁਸਲਮਾਨ ਤੇ 254 ਹਿੰਦੂ ਮਾਰੇ ਗਏ ਸਨ, ਅਤੇ 223 ਲਾਪਤਾ ਹੋ ਗਏ।

2002 ਕਤਲੇ-ਆਮ ਦੌਰਾਨ ਭਾਰਤੀ ਜਨਤਾ ਪਾਰਟੀ ਦਾ ਰਾਜ ਸੀ। ਬੀ. ਜੇ. ਪੀ. ਦੇ ਹਿੰਦੂ ਵਿੰਗ ਨੇ ਕਤਲੇ-ਆਮ ਦੇ ਜੁਰਮ ਤੋਂ ਪਿੱਛਾ ਛੁੜਾਣ ਲਈ 1984 ਦੇ ਕਤਲੇ-ਆਮ ਦੀ ਜੈਨੋਸਾਈਡ ਨਾਲ ਤੁਲਨਾ ਕੀਤੀ, ਜਿਸ ਵਿੱਚ ਦਿੱਲੀ ਵਿੱਚ ਹੋਈਆਂ ਸਾਰੀਆਂ ਹੀ ਮੌਤਾਂ ਇੱਕ ਘੱਟ ਗਿਣਤੀ ਕੌਮ ਦੀਆਂ ਸਨ, ਜਦੋਂ ਕਿ ਗੁਜਰਾਤ ਵਿੱਚ ਪੁਲਿਸ ਫ਼ਾਇਰਿੰਗ ਨਾਲ ਦਰਜਨਾਂ ਹਿੰਦੂ ਵੀ ਮਾਰੇ ਗਏ ਸਨ। ਕਾਂਗਰਸ ਵਾਲਿਆਂ ਨੇ ਇਸ ਬਰਾਬਰ ਦੇ ਹੀ ਟਾਕਰੇ ਵਿੱਚ ਇਸ ਗੱਲ ਦਾ ਆਸਰਾ ਲਿਆ : ਕਿ ਦਿੱਲੀ ਦੇ ਕਤਲੇ-ਆਮ ਨੂੰ ਤਿੰਨਾਂ ਦਿਨਾਂ ਵਿੱਚ ਕਾਬੂ ਕਰ ਲਿਆ ਗਿਆ ਸੀ, ਜਦੋਂ ਕਿ ਗੁਜਰਾਤ ਦਾ ਕਤਲੇ-ਆਮ ਤਿੰਨ ਮਹੀਨੇ ਤਕ ਚੱਲਦਾ ਰਿਹਾ।

ਹਾਲਾਤਾਂ ਵਿੱਚ ਕੁਝ ਵੀ ਅੰਤਰ ਹੋਣ, ਰਾਜ ਦੀ ਮਿਲੀਭੁਗਤ ਦੋਹਾਂ ਵਿੱਚ ਸਪਸ਼ਟ ਜ਼ਾਹਰ ਹੁੰਦੀ ਸੀ। ਇਸ ਕਰਕੇ ਬਿਲਕੁਲ ਨਹੀਂ ਕਿ ਗੁਜਰਾਤ ਦੇ ਮੁੱਖ ਮੰਤਰੀ ਨਰਿੰਦਰ

ਮੋਦੀ ਨੇ ਰਾਜੀਵ ਗਾਂਧੀ ਦੀ ਦਰੱਖ਼ਤ-ਦਾ-ਧਰਤੀ-ਨੂੰ-ਹਿੱਲਣ ਦੀ ਤਾਰਕਿਕਤਾ ਦੀ ਆਪਣੀ ਵੱਖਰੀ ਵਿਆਖਿਆ ਦੇ ਮਾਰੀ। ਜਦੋਂ ਹਾਲੀ ਹੱਤਿਆਵਾਂ ਹੋ ਹੀ ਰਹੀਆਂ ਸਨ, ਨਿਊਟਨ ਦੇ ਗਤੀ ਦੇ ਤੀਜੇ ਸਿਧਾਂਤ ਦਾ ਹਵਾਲਾ ਦੇਣ ਨਾਲ ਮੋਦੀ ਇੱਕ ਹੋਰ ਵਿਵਾਦ ਵਿੱਚ ਘਿਰ ਗਿਆ। ਇਸ ਦਲੀਲ ਦਾ ਸਿੱਧਾ ਮਤਲਬ ਸੀ ਕਿ ਮੁਸਲਮਾਨਾਂ ਨੇ ਅੱਗੋਂ ਬਰਾਬਰ ਦਾ ਤੇ ਵਿਰੋਧੀ ਪ੍ਰਤੀਕਰਮ ਦੇ ਕੇ ਹਿੰਦੂਆਂ ਨੂੰ ਹੋਰ ਭੜਕਾਇਆ ਸੀ। 1984 ਤੋਂ ਸਪਸ਼ਟ ਉਤਸ਼ਾਹ ਲੈਂਦਿਆਂ, ਮੋਦੀ ਨੇ 2002 ਵਿੱਚ ਅਸੈਂਬਲੀ ਨੂੰ ਸਮੇਂ ਤੋਂ ਪਹਿਲਾਂ ਹੀ ਭੰਗ ਕਰ ਦਿੱਤਾ, ਤਾਂ ਜੋ ਫ਼ਿਰਕੂ ਉਤੇਜਿਤ ਵਾਤਾਵਰਨ ਵਿੱਚ ਚੋਣ ਕਰਨ ਲਈ ਲੋਕ ਮਜਬੂਰ ਹੋ ਜਾਣ।

ਕਾਂਗਰਸ ਦੀ ਨਕਲ ਕਰਨ ਕਰਕੇ ਬੀ. ਜੇ. ਪੀ. ਦੀ ਕੋਸ਼ਿਸ਼ ਦੇ ਸੱਭਿਅਕ ਸਮਾਜ ਦੇ ਕੁਝ ਭਾਗਾਂ ਵੱਲੋਂ ਥੋਥੇ ਜਿਹੇ ਪ੍ਰਤਿਕਰਮ ਹੋਏ। ਇਸ ਤਰ੍ਹਾਂ ਤੱਥਾਂ ਨਾਲ ਖਿਲਵਾੜ ਹੋਇਆ ਤੇ 1984 ਕਤਲੇ-ਆਮ ਦੀ ਗੰਭੀਰਤਾ ਨੂੰ ਛੋਟਾ ਕਰਕੇ ਦਿਖਾਇਆ। ਅਸ਼ਤੋਸ਼ ਵਾਰਸਨੇ, ਯੂ. ਐੱਸ. ਦੇ ਇੱਕ ਰਾਜਨੀਤੀ ਵਿਗਿਆਨੀ ਨੇ ਹਿੰਦੂ-ਮੁਸਲਿਮ ਟੱਕਰ 'ਤੇ ਇੱਕ ਕਿਤਾਬ ਵੀ ਲਿੱਖੀ ਹੈ। ਉਸ ਪ੍ਰਵਾਨ ਕੀਤਾ ਕਿ ਭਾਰਤੀ ਸਮਾਜ ਦੀ ਇਹ ਕਿਤੇ ਜ਼ਿਆਦਾ ਗੰਭੀਰ ਦੋਸ਼ਪੂਰਨ ਲਾਈਨ ਹੈ ਅਤੇ 'ਦਾਅਵਾ ਕੀਤਾ ਕਿ ਗੁਜਰਾਤ ਦੇ ਦੰਗੇ ਆਜ਼ਾਦ ਭਾਰਤ ਵਿੱਚ ਇੱਕ ਖ਼ੂਨੀ ਘਟਨਾ ਸੀ।' 'ਗੁਜਰਾਤ ਹਿੰਸਾ ਨੂੰ ਸਮਝਣਾ' ਸਿਰਲੇਖ ਹੇਠ ਲਿਖੇ ਆਪਣੇ ਲੇਖ ਵਿੱਚ, ਉਸ ਨੇ ਦਲੀਲ ਦਿੱਤੀ ਕਿ ਦਿੱਲੀ ਦੇ ਐਂਟੀ-ਸਿੱਖ ਹਿੰਸਾ ਨੂੰ ਪਹਿਲਾ ਪ੍ਰੋਗਰਾਮ ਸਮਝਣਾ ਠੀਕ ਨਹੀਂ ਸੀ ਕਿਉਂਕਿ, ਬੀ. ਜੇ. ਪੀ. ਦੇ ਉਲਟ, 'ਕਾਂਗਰਸ ਨੇ ਅਖ਼ੀਰ ਇੱਕ ਪਛਤਾਵੇ ਵਾਲਾ ਰਵੱਈਆ ਅਪਨਾ ਲਿਆ ਸੀ।'

ਜਦੋਂ ਵਾਰਸਨੇ ਨੇ ਇਹ ਲਿਖਿਆ ਤਾਂ ਜ਼ਾਹਰ ਹੈ ਕਿ ਉਸਨੂੰ ਰਾਜੀਵ ਗਾਂਧੀ ਦੀ ਹਕੂਮਤ ਦਾ ਉਹ ਦੌਰਾਨ ਭੁੱਲ ਗਿਆ ਜਦੋਂ ਕਤਲੇ-ਆਮ ਪਿਛੋਂ ਸਿੱਖਾਂ ਵੱਲ ਕਈ ਹੁੱਲੜਬਾਜ਼ੀ ਤਰੀਕਿਆਂ ਨਾਲ ਵੈਰ ਵਿਖਾਇਆ ਜਾਂਦਾ ਸੀ। ਪਰ ਹੈਰਾਨਗੀ ਦੀ ਗੱਲ ਹੈ ਕਿ ਉਸ ਨੇ ਉਸੇ ਦੌਰ ਦੀਆਂ ਕਾਰਵਾਈਆਂ ਦਾ ਹਵਾਲਾ ਦਿੱਤਾ ਇਹ ਸਾਬਤ ਕਰਨ ਲਈ ਕਿ ਕਾਂਗਰਸ ਪਾਰਟੀ ਦੇ ਹਿਰਦੇ ਵਿੱਚ ਤਬਦੀਲੀ ਆ ਚੁੱਕੀ ਸੀ।

ਗੁਜਰਾਤ ਹਿੰਸਾ ਦੌਰਾਨ, ਉਸ ਨੇ ਇੱਕ ਅਖ਼ਬਾਰ ਦੇ ਆਰਟੀਕਲ 'ਛੱਜ ਛਾਨਣੀ ਨੂੰ ਕੀ ਮਿਹਣਾ ਦੇਵੇ' ਸਿਰਲੇਖ ਹੇਠ ਛਪੇ ਸੀਨੀਅਰ ਪੱਤਰਕਾਰ ਸ਼ੇਖਰ ਗੁਪਤਾ ਦੇ ਆਰਟੀਕਲ 'ਚੋਂ ਤੁਲਨਾ ਪੇਸ਼ ਕਰਦਿਆਂ ਹਵਾਲਾ ਦਿੱਤਾ, ਜਿਹੜਾ ਗੁੰਮਰਾਹ ਕਰਨ ਵਾਲਾ ਸੀ ਭਾਵੇਂ ਨੇਕ ਇਰਾਦੇ ਨਾਲ ਲਿਖਿਆ ਗਿਆ ਸੀ। ਪ੍ਰਾਈਮ ਮਨਿਸਟਰ ਅਟੱਲ ਬਿਹਾਰੀ ਵਾਜਪਾਈ ਵਾਸਤੇ, ਮੋਦੀ ਖ਼ਿਲਾਫ਼ ਕਾਰਵਾਈ ਕਰਨ ਦੇ ਕੇਸ ਨੂੰ ਤਿਆਰ ਕਰਦਿਆਂ, ਗੁਪਤਾ ਨੇ ਹਵਾਲਾ ਦਿੱਤਾ ਕਿ ਸਾਰੀਆਂ ਗੱਲਾਂ ਦੇ ਬਾਵਜੂਦ, ਉਸ ਨੇ ਵੇਖਿਆ ਸੀ ਕਿ 1984 ਪਿੱਛੋਂ 'ਨੁਕਸਾਨ ਪੂਰਾ ਕਰਨ' ਵਾਸਤੇ ਰਾਜੀਵ ਗਾਂਧੀ ਨੇ ਤੁਰੰਤ ਕਾਰਵਾਈ ਸ਼ੁਰੂ ਕਰ ਦਿੱਤੀ ਸੀ : 'ਕਾਂਗਰਸੀ ਜਿਹਨਾਂ ਦੇ ਨਾਮ ਸਾਹਮਣੇ ਆਏ, ਜਾਂ ਜਿਹਨਾਂ ਦੇ ਹੱਤਿਆਵਾਂ ਨਾਲ ਨਾਮ ਜੋੜੇ ਜਾਂਦੇ ਸਨ, ਉਹਨਾਂ ਸਾਰਿਆਂ ਨੂੰ ਉਸ ਦੀ ਕੀਮਤ ਤਾਰਨੀ ਪਈ। ਐੱਚ. ਕੇ. ਐੱਲ. ਭਗਤ, ਜਗਦੀਸ਼ ਟਾਈਟਲਰ, ਤੇ ਸੱਜਣ ਕੁਮਾਰ ਦੇ ਸਿਆਸੀ

ਕੈਰੀਅਰ, ਕਦੀ ਵੀ 1984 ਦੇ ਧੱਬੇ ਤੋਂ ਬਚ ਨਾ ਸਕੇ, ਭਾਵੇਂ ਉਹਨਾਂ ਵਿੱਚੋਂ ਕੋਈ ਵੀ ਦੋਸ਼-ਅਰੋਪਤ ਨਹੀਂ ਸੀ ਹੋਇਆ।' ਅਸਲੀਅਤ ਵਿੱਚ, ਭਗਤ ਤੇ ਟਾਈਟਲਰ ਦਾ ਸਿਆਸੀ ਕੈਰੀਅਰ, 1984 ਦੇ ਧੱਬੇ ਨਾਲ ਪੀੜਤ ਹੋਣ ਤੋਂ ਦੂਰ, ਇੱਕ ਵਾਰੀ ਖ਼ੂਬ ਖਿੜਿਆ ਸੀ। ਏਵੇਂ ਲੱਗਦਾ ਸੀ ਕਿ ਉਹਨਾਂ ਨੂੰ ਹਿੰਸਾ ਪੈਦਾ ਕਰਨ ਦੇ ਇਨਾਮ ਮਿਲੇ ਹਨ। ਕਤਲਾਮ ਦੇ ਸਾਏ ਹੇਠ 1984 ਦੀ ਚੋਣ ਜਿੱਤਣ ਪਿੱਛੋਂ, ਰਾਜੀਵ ਗਾਂਧੀ ਨੇ ਭਗਤ ਨੂੰ ਤੁਰੰਤ ਕੈਬਨਿਟ ਮੰਤਰੀ ਦੀ ਪਦ ਉਨਤੀ ਦੇ ਦਿੱਤੀ, ਅਤੇ ਟਾਈਟਲਰ ਨੂੰ ਸਰਕਾਰ ਵਿੱਚ ਪਹਿਲੀ ਵਾਰ ਮਨਿਸਟਰ ਆਫ਼ ਸਟੇਟ ਬਣਾ ਦਿੱਤਾ। ਦੋਵੇਂ ਹੀ ਰਾਜੀਵ ਗਾਂਧੀ ਦੀ ਸਰਕਾਰ ਦੀ ਅਵਧੀ ਦੇ ਅੰਤ 1989 ਤਕ ਪਦਵੀਆਂ 'ਤੇ ਰਹੇ।

ਜੇ ਇਹੋ ਜਿਹੇ ਤੱਥ ਗੁਪਤਾ ਤੇ ਵਾਰਸਨੇ ਵਰਗੇ ਰਾਇ ਬਣਾਉਣ ਵਾਲਿਆਂ ਦੇ ਮਨਾਂ ਵਿੱਚ ਦਰਜ ਨਹੀਂ ਸਨ ਹੋ ਸਕੇ, ਤਾਂ ਇਹ ਇੱਕ 1984 ਤੇ ਇਸ ਤੋਂ ਪਿੱਛੋਂ ਦੇ ਕਤਲੇ-ਆਮ ਬਾਰੇ ਗ਼ਲਤ-ਜਾਣਕਾਰੀ ਦੀ ਹੱਦ ਜ਼ਾਹਰ ਕਰਦੀ ਹੈ। ਸੱਚ ਤਾਂ ਇਹ ਹੈ ਕਿ ਭਾਰਤ ਨੇ ਭਾਵੇਂ ਬਹੁਤ ਪਦਾਰਥਕ ਉੱਨਤੀ ਕੀਤੀ ਹੈ ਪਰ ਕਾਨੂੰਨੀ ਸੱਭਿਆਚਾਰ ਵਿਚ ਹਾਲੀ ਵੀ ਬਹੁਤ ਪਿੱਛੇ ਹੈ। ਜੇ ਨਿਆਂ ਲਈ ਸੰਘਰਸ਼ ਇੱਕ ਵੀ ਸਿਆਸੀ ਲੀਡਰ ਜਾਂ ਪੁਲਿਸ ਅਫਸਰ ਨੂੰ ਦੋਸ਼ੀ ਸਿੱਧ ਨਹੀਂ ਕਰ ਸਕਿਆ; ਜੇ 1984 ਕਤਲੇ-ਆਮ ਦੇ ਦੌਰਾਨ ਤੇ ਪਿੱਛੋਂ ਏਨੀਆਂ ਸੰਸਥਾਵਾਂ ਢਹਿ-ਢੇਰੀ ਹੋ ਗਈਆਂ; ਜੇ ਦਿੱਲੀ ਨੇ ਗੁਜਰਾਤ ਵਿੱਚ ਸਮੂਹ ਹੱਤਿਆਵਾਂ ਲਈ ਇੱਕ ਮਿਸਾਲ ਪੈਦਾ ਕੀਤੀ, ਤਾਂ ਸੱਭਿਅਕ ਸਮਾਜ ਵੀ 'ਉੱਚਿਤ ਉੱਦਮ' ਦੀ ਘਾਟ ਦੇ ਦੋਸ਼ ਤੋਂ ਅਤੇ 'ਸਦੀਵੀ ਚੌਕਸੀ' ਦੀ ਜ਼ਿੰਮੇਵਾਰੀ ਦੀ ਅਣਗਿਹਲੀ ਤੋਂ ਬਚ ਨਹੀਂ ਸਕਦਾ।

ਸ਼ੁਕਰ ਹੈ ਕਿ ਇਹਨਾਂ ਸਾਰੇ ਧੱਕਿਆਂ ਦੇ ਬਾਵਜੂਦ, ਦੋ-ਦਹਾਕਿਆਂ ਦੇ ਸੰਘਰਸ਼ ਦਾ ਕਿੱਸਾ ਬਿਲਕੁਲ ਹੀ ਨਿਰਾਸ਼ਾਜਨਕ ਨਹੀਂ ਹੈ। ਇਸ ਨੂੰ ਦਿਲਾਸੇ ਦੇ ਮੌਕੇ ਪ੍ਰਾਪਤ ਹੋਏ ਸਨ : ਪਹਿਲਾ, ਜਦੋਂ ਭਗਤ ਤੇ ਸੱਜਣ ਕੁਮਾਰ 'ਤੇ ਕਤਲ ਦਾ ਮੁਕੱਦਮਾ ਚੱਲਿਆ; ਫੇਰ ਜਦੋਂ ਭਗਤ ਨੂੰ ਕੁਝ ਸਮੇਂ ਲਈ ਜੇਲ੍ਹ ਵਿੱਚ ਰਹਿਣਾ ਪਿਆ; ਜਦੋਂ ਨਿਆਇਕ ਜਾਂਚ ਵਿੱਚ ਦੋਸ਼ੀ ਹੋਣ ਤੇ ਟਾਈਟਲਰ ਨੂੰ ਮਨਿਸਟਰ ਵੱਜੋਂ ਅਸਤੀਫ਼ਾ ਦੇਣ ਲਈ ਮਜਬੂਰ ਹੋਣਾ ਪਿਆ; ਜਦੋਂ ਪ੍ਰਾਈਮ ਮਨਿਸਟਰ ਮਨਮੋਹਨ ਸਿੰਘ ਨੂੰ ਕਤਲੇ-ਆਮ ਲਈ ਪਾਰਲੀਮੈਂਟ ਵਿੱਚ ਮਾਫੀ ਮੰਗਣੀ ਪਈ, ਭਾਵੇਂ, ਇਹ ਵੀਹ ਸਾਲਾਂ ਦੀ ਦੇਰੀ ਬਾਅਦ ਹੋਇਆ।

ਨੁਕਸਾਨ ਬਹੁਤ ਜ਼ਿਆਦਾ ਹੋਏ ਸਨ; ਅਤੇ ਜੋ ਹਾਸਲ ਹੋਇਆ, ਉਹ ਨਾਮ ਮਾਤਰ ਹੈ। ਹੁਣ ਚੁਣੌਤੀ ਇਹ ਹੈ ਕਿ ਉਹਨਾਂ ਪ੍ਰਾਪਤੀਆਂ ਨੂੰ ਨਿਯਮਤ ਤੇ ਚਿਰਸਥਾਈ ਬਣਾਇਆ ਜਾਏ।

# ਅਨੈਕਸਚਰ

ਮਿਸ਼ਰਾ ਤੇ ਨਾਨਵਤੀ ਕਮਿਸ਼ਨਾਂ ਅੱਗੇ ਪੇਸ਼ ਕੀਤੀਆਂ ਪ੍ਰਮਾਣਕਤਾਵਾਂ 'ਚੋਂ ਕੁਝ ਹਵਾਲੇ :

ਲੇਖਕ ਖ਼ੁਸ਼ਵੰਤ ਸਿੰਘ ਨਾਨਾਵਤੀ ਕਮਿਸ਼ਨ ਸਾਹਮਣੇ :

ਕਿ ਉਸੇ ਸ਼ਾਮ ਮਿ. ਐੱਮ. ਜੇ. ਅਕਬਰ (ਅਖ਼ਬਾਰ ਸੰਪਾਦਕ) ਮੇਰੇ ਘਰ ਖਾਣੇ 'ਤੇ ਆਏ। ਬਾਹਰ ਮੇਨ ਰੋਡ 'ਤੇ ਕੁਝ ਰੌਲਾ ਸੁਣਿਆ ਅਤੇ ਮੈਂ ਵੇਖਣ ਲਈ ਬਾਹਰ ਗਿਆ। ਮੈਂ ਤਕਰੀਬਨ 20-25 ਪੁਲਿਸ ਵਾਲੇ ਸੜਕ 'ਤੇ ਖੜੇ ਵੇਖੇ ਅਤੇ ਧਾੜ ਖ਼ਾਨ ਮਾਰਕਿਟ ਵਿੱਚ ਸਿੱਖਾਂ ਦੀਆਂ ਦੁਕਾਨਾਂ ਲੁੱਟ ਰਹੀ ਸੀ। ਪੁਲਿਸ ਵਾਲੇ ਬਿਲਕੁਲ ਹੀ ਕੋਈ ਕਾਰਵਾਈ ਨਹੀਂ ਸਨ ਕਰ ਰਹੇ। ਪੁਲਿਸ ਵਾਲਿਆਂ ਨੇ ਉਹਨਾਂ ਨੂੰ ਰੋਕਣ ਜਾਂ ਖਿੰਡਾਉਣ ਦੀ ਕੋਈ ਕੋਸ਼ਿਸ਼ ਨਾ ਕੀਤੀ।

...ਕਿ ਕੁਝ ਚਿਰ ਪਿੱਛੋਂ ਧਾੜ ਨੇ ਮੇਨ ਰੋਡ 'ਤੇ ਟੈਕਸੀ ਸਟੈਂਡ ਨੂੰ ਸਾੜ ਦਿੱਤਾ।

...ਕਿ ਅੱਧੀ ਰਾਤ ਦੇ ਆਸ ਪਾਸ ਮੇਰੇ ਘਰ ਦੇ ਪਿਛਲੇ ਗੁਰਦਵਾਰੇ 'ਤੇ ਹਮਲਾ ਕਰ ਦਿੱਤਾ

ਲੇਖਕ ਪਤਵੰਤ ਸਿੰਘ ਨਾਨਾਵਤੀ ਕਮਿਸ਼ਨ ਸਾਹਮਣੇ : ...ਕਿ ਏਅਰ ਚੀਫ਼ ਮਾਰਸ਼ਲ ਅਰਜਨ ਸਿੰਘ (ਰਿਟਾਇਰਡ), ਲੈ. ਜਨ. ਜਗਜੀਤ ਸਿੰਘ ਅਰੋੜਾ (ਰਿਟਾਇਰਡ), ਬਰਗਿ. ਸੁਖਜੀਤ ਸਿੰਘ (ਰਿਟਾਇਰਡ), ਸ.ਗੁਰਬਚਨ ਸਿੰਘ ਤੇ ਮੈਂ 1 ਨਵੰਬਰ 1984 ਦੀ ਸਵੇਰ ਨੂੰ ਭਾਰਤ ਦੇ ਰਾਸ਼ਟਰਪਤੀ ਨੂੰ ਮਿਲਣ ਲਈ ਗਏ। ਅਸੀਂ ਰਾਸ਼ਟਰਪਤੀ ਨਾਲ ਕੋਈ ਘੰਟਾ ਗੁਜ਼ਾਰਿਆ ਤੇ ਉਨ੍ਹਾਂ ਨੂੰ ਕਿਹਾ ਕਿ ਸਾਰੀ ਰਾਜਧਾਨੀ ਵਿੱਚ ਬਹੁਤ ਸਾਰੇ ਸਿੱਖ ਮਾਰੇ ਜਾ ਰਹੇ ਹਨ ਅਤੇ ਸਾਰੇ ਸ਼ਹਿਰ ਵਿੱਚ ਹਿੰਸਾ ਸਿੱਖਾਂ 'ਤੇ ਭਾਰੂ ਹੋਈ ਜਾ ਰਹੀ ਹੈ। ਅਸੀਂ ਸਪੱਸ਼ਟ ਕੀਤਾ ਕਿ ਉਹ ਬਤੌਰ ਰਾਸ਼ਟਰਪਤੀ ਨੈਤਿਕ ਅਤੇ ਵਿਧਾਨਕ ਤੌਰ 'ਤੇ ਇਸ ਨੂੰ ਖ਼ਤਮ ਕਰਨ ਦੇ ਜ਼ਿੰਮੇਵਾਰ ਹਨ। ਉਨ੍ਹਾਂ ਨੇ ਜਵਾਬ ਦਿੱਤਾ, 'ਮੇਰੇ ਕੋਲ ਦਖ਼ਲ ਦੇਣ ਦੀਆਂ ਸ਼ਕਤੀਆਂ ਨਹੀਂ ਹਨ।'

ਮੈਂ ਇਹਨਾਂ ਹੈਰਾਨੀ ਭਰੀਆਂ ਟਿੱਪਣੀਆਂ ਨਾਲ ਸੁੰਨ ਹੋ ਗਿਆ। ਮੈਂ ਕਿਹਾ, 'ਮਿ. ਪਰੈਜ਼ੀਡੈਂਟ, ਕੀ ਤੁਸੀਂ ਇਹ ਕਹਿ ਰਹੇ ਹੋ ਕਿ ਦੇਸ਼ ਵਿੱਚ ਭਾਂਬੜ ਮੱਚ ਰਹੇ ਹੋਣ ਤੇ ਲੋਕ ਗਲੀਆਂ ਵਿੱਚ ਝਟਕਾਏ ਜਾ ਰਹੇ ਹੋਣ, ਤੇ ਰਾਸ਼ਟਰਪਤੀ ਕੋਲ ਇਸ ਅਰਾਜਕਤਾ ਤੇ ਖ਼ੂਨ-ਖ਼ਰਾਬੇ ਨੂੰ ਰੋਕਣ ਲਈ ਕੋਈ ਸ਼ਕਤੀ ਨਹੀਂ।' ਉਹ ਚੁੱਪ ਰਹੇ...

ਸਾਬਕਾ ਪ੍ਰਾਈਮ ਮਨਿਸਟਰ ਆਈ. ਕੇ. ਗੁਜਰਾਲ ਨਾਨਾਵਤੀ ਕਮਿਸ਼ਨ ਦੇ ਸਾਹਮਣੇ :

ਮੈਨੂੰ 31 ਅਕਤੂਬਰ 1984 ਤਕਰੀਬਨ ਸਵੇਰੇ 11.00 ਵਜੇ ਸ੍ਰੀਮਤੀ ਇੰਦਰਾ ਗਾਂਧੀ 'ਤੇ ਹੋਏ ਹਮਲੇ ਬਾਰੇ ਪਤਾ ਲੱਗਾ। ਮੈਂ ਉਸੇ ਵੇਲੇ ਆਲ ਇੰਡੀਆ ਇੰਸਟੀਚਿਊਟ

ਆਫ ਮੈਡੀਕਲ ਸਾਇੰਸਿਜ਼ ਗਿਆ ਅਤੇ ਉਥੋਂ ਬਾਅਦ ਦੁਪਿਹਰ ਵਾਪਸ ਆਇਆ। ਦੇਰ ਸ਼ਾਮ ਨੂੰ, ਮੈਨੂੰ ਪਤਾ ਲੱਗਾ ਕਿ ਸ਼ਹਿਰ ਵਿਚ ਕਈ ਥਾਈਂ ਦੰਗੇ ਭੜਕ ਪਏ ਸਨ। ਅਗਲੀ ਸਵੇਰ ਭਾਵ 1 ਨਵੰਬਰ 1984 ਨੂੰ, ਅਖ਼ਬਾਰ ਪੜ੍ਹਨ ਪਿੱਛੋਂ, ਮੈਂ ਭਾਰਤ ਦੇ ਰਾਸ਼ਟਰਪਤੀ ਨਾਲ ਫ਼ੋਨ 'ਤੇ ਸੰਪਰਕ ਕੀਤਾ। ਉਨ੍ਹਾਂ ਨੇ ਮੈਨੂੰ ਸਲਾਹ ਦਿੱਤੀ ਕਿ ਮੈਂ ਪ੍ਰਭਾਵਿਤ ਇਲਾਕਿਆਂ ਦਾ ਦੌਰਾ ਕਰਾਂ, ਅਤੇ ਸਰਕਾਰ ਨਾਲ ਵੀ ਸੰਪਰਕ ਕਰਾਂ। ਮੈਨੂੰ ਇਹ ਬੜਾ ਅਜੀਬ ਲੱਗਾ ਕਿ ਰਾਸ਼ਟਰਪਤੀ  ਇਹ ਕੰਮ ਕਰਨ ਲਈ ਮੈਨੂੰ ਕਹਿ ਰਹੇ ਹਨ। 1 ਨਵੰਬਰ 1984 ਨੂੰ, ਅਪੋਜ਼ੀਸ਼ਨ ਲੀਡਰਾਂ ਦੀ ਇੱਕ ਮੀਟਿੰਗ ਸੀ ਅਤੇ ਇਸ ਲਈ, ਮੈਨੂੰ ਡਾ. ਸ਼ੇਖ ਅਬਦੁੱਲਾ ਨੇ ਤਕਰੀਬਨ ਸਵੇਰੇ 10.00 ਵਜੇ ਆਪਣੇ ਨਾਲ ਲੈ ਲਿਆ। ਜਾਂਦਿਆਂ ਰਸਤੇ ਵਿੱਚ, ਮੈਂ ਵੇਖਿਆ ਕਿ ਘਰ, ਟਰੱਕ ਆਦਿ ਜਲ ਰਹੇ ਹਨ। ਆਪਣੇ ਘਰ ਵਾਪਸ ਆਉਣ ਤੋਂ ਪਿੱਛੋਂ, ਮੈਨੂੰ ਜਨਰਲ ਅਰੋੜਾ ਦਾ ਫ਼ੋਨ ਆਇਆ ਤੇ ਕਿਹਾ ਕਿ ਮਿ. ਪਤਵੰਤ ਸਿੰਘ, ਏਅਰ ਚੀਫ਼ ਮਾਰਸ਼ਲ ਅਰਜਨ ਸਿੰਘ ਤੇ ਹੋਰਾਂ ਦੇ ਨਾਲ ਭਾਰਤ ਦੇ ਰਾਸ਼ਟਰਪਤੀ ਮਿਲ ਚੁੱਕੇ ਸਨ, ਅਤੇ ਉਨ੍ਹਾਂ ਦੇ ਪ੍ਰਤੀਕਰਮ ਨਾਲ ਨਿਰਾਸ਼ ਵਾਪਸ ਆਏ ਹਾਂ। ਮੈਂ ਫਿਰ ਮਿ. ਪਤਵੰਤ ਸਿੰਘ ਦੇ ਘਰ ਗਿਆ ਅਤੇ ਉੱਥੇ ਅਸੀਂ ਫ਼ੈਸਲਾ ਕੀਤਾ ਕਿ ਹੋਮ ਮਨਿਸਟਰ, ਸ੍ਰੀ ਨਰਸਿਮ੍ਹਾ ਰਾਓ ਨੂੰ ਜਾ ਕੇ ਮਿਲੀਏ। ਹੋਮ ਮਨਿਸਟਰ ਦੇ ਘਰ ਨੂੰ ਜਾਂਦਿਆਂ ਤੇ ਮੁੜਦਿਆਂ ਮੈਂ ਕਈ ਸੜਦੀਆਂ ਜਾਇਦਾਦਾਂ ਵੇਖੀਆਂ। ਮੈਂ ਵੇਖ ਸਕਦਾ ਸੀ ਕਿ ਨਾ ਤਾਂ ਲੋਕਾਂ 'ਤੇ ਕਾਬੂ ਪਾਉਣ ਤੇ ਨਾ ਹੀ ਅੱਗ ਬੁਝਾਉਣ ਦੀ ਕੋਈ ਕੋਸ਼ਿਸ਼ ਕੀਤੀ ਜਾ ਰਹੀ ਸੀ। ਮੈਂ ਆਪਣੀ ਕਾਰ ਆਪ ਹੀ ਚਲਾ ਰਿਹਾ ਸੀ ਕਿਉਂਕਿ ਡਰਾਈਵਰ ਉਸ ਦਿਨ ਗ਼ੈਰ-ਹਾਜ਼ਰ ਸੀ। ਮੈਨੂੰ ਰਸਤੇ ਵਿੱਚ ਲਾਠੀਆਂ ਆਦਿ ਚੁੱਕੀ ਫਿਰਦੇ ਹਜੂਮ ਨੇ ਦੋ ਵਾਰੀ ਰੋਕਿਆ ਅਤੇ ਨਾਹਰੇ ਮਾਰਦੇ ਰਹੇ। ਉਹਨਾਂ ਵਿੱਚੋਂ ਕੁਝ ਮੇਰੀ ਕਾਰ ਦੇ ਨੇੜੇ ਆ ਗਏ, ਦਰਵਾਜ਼ਾ ਖੋਲ੍ਹਿਆ ਤੇ ਪੁੱਛਿਆ ਕਿ ਕਾਰ ਦੇ ਅੰਦਰ ਕੋਈ ਸਿੱਖ ਤਾਂ ਨਹੀਂ। ਹੋਮ ਮਨਿਸਟਰ ਨਾਲ ਮੇਰੀ ਗੱਲ-ਬਾਤ ਦੌਰਾਨ, ਮੈਂ ਵੇਖਿਆ ਕਿ ਜੋ ਸ਼ਹਿਰ ਵਿੱਚ ਵਾਪਰ ਰਿਹਾ ਹੈ, ਉਸ ਬਾਰੇ ਉਸ ਨੂੰ ਬਹੁਤੇ ਵਿਸਥਾਰਾਂ ਦਾ ਪਤਾ ਨਹੀਂ...

ਜਨਰਲ ਅਰੋੜਾ ਨਾਲ ਕੁਝ ਫ਼ੌਜੀਆਂ ਵੱਲੋਂ ਸੰਪਰਕ ਕੀਤਾ ਗਿਆ ਅਤੇ ਫ਼ੌਜੀਆਂ ਦੀ ਰੱਖਵਾਲੀ ਵਿੱਚ ਉਹ ਮੇਰੇ ਘਰ ਆਇਆ। ਇਸ ਤਰ੍ਹਾਂ ਜਨਰਲ ਅਰੋੜਾ ਤੇ ਸ੍ਰੀਮਤੀ ਅਰੋੜਾ ਮੇਰੇ ਘਰ ਵਿੱਚ ਰਹੇ...

ਮਨਿਸਟਰ ਫ਼ਾਰ ਕੈਮੀਕਲਜ਼ ਤੇ ਫ਼ਰਟੇਲਾਈਜ਼ਰਜ਼ ਤੇ ਸਟੀਲ, ਰਾਮ ਵਿਲਾਸ ਪਾਸਵਾਨ ਮਿਸ਼ਰਾ ਕਮਿਸ਼ਨ ਸਾਹਮਣੇ : ...ਕਿ ਅਸੀਂ, ਚਾਰਾਂ ਦਾ ਇੱਕ ਗਰੁੱਪ, ਮੇਰੇ ਸਮੇਤ, ਕਰਪੂਰੀ ਠਾਕਰ, ਦੇਵੀ ਲਾਲ ਤੇ ਕੇ. ਆਰ. ਆਰੀਆ, ਸਾਰੀ ਸਥਿੱਤੀ ਦਾ ਜਾਇਜ਼ਾ ਲੈਣ ਲਈ ਇੱਕ ਕਾਰ ਵਿੱਚ ਤਿਲਕ ਨਗਰ ਗਏ। ਰਸਤੇ ਵਿੱਚ, ਧਾੜਾਂ ਨੇ ਸਾਡੀ ਗੱਡੀ ਨੂੰ ਕਈ ਥਾਈਂ ਰੋਕਿਆ। ਉਹਨਾਂ ਨੇ ਸਾਨੂੰ ਕੇਵਲ ਉਦੋਂ ਹੀ ਅੱਗੇ ਜਾਣ ਦਿੱਤਾ ਜਦੋਂ ਉਹਨਾਂ ਨੇ ਯਕੀਨ ਕਰ ਲਿਆ ਕਿ ਸਾਡੇ ਨਾਲ ਕੋਈ ਸਿੱਖ ਨਹੀਂ ਸੀ। ਅਸੀਂ ਵੇਖਿਆ ਕਿ ਸਭ ਪਾਸੇ ਧੂੰਆਂ ਸੀ ਅਤੇ ਸ਼ਰਾਰਤੀਆਂ ਦੇ ਗਰੁੱਪ ਕਈ ਥਾਵਾਂ 'ਤੇ ਖੜ੍ਹੇ ਸਨ..

...ਇੱਕ ਸਰਦਾਰ ਜੀ ਉਥੇ ਫਿਰ ਰਿਹਾ ਸੀ, ਉਸਨੂੰ ਬੜੀ ਬੇਰਹਿਮੀ ਨਾਲ

ਕੁੱਟਿਆ ਗਿਆ। ਉਸ ਨੇ ਮੇਰੀ ਰਿਹਾਇਸ਼ ਵਿੱਚ ਪਨਾਹ ਮੰਗੀ...ਧਾੜ ਨੇ ਕੋਈ ਸ਼ਾਮ 4.00 ਵਜੇ ਹਮਲਾ ਕਰ ਦਿੱਤਾ। ਮੇਰਾ ਬਾਡੀਗਾਰਡ, ਜੋਗਿੰਦਰ ਪਰਸ਼ਾਦ ਸਿੰਘ ਤੇ ਪ੍ਰਾਈਵੇਟ ਸਕੱਤਰ ਮੁਹਿੰਦਰ ਬੈਠਾ ਗੇਟ 'ਤੇ ਸਨ। ਉਹਨਾਂ ਨੇ ਗੇਟ ਬੰਦ ਕਰ ਦਿੱਤਾ, ਪਰ ਧਾੜ ਨੇ ਘਰ ਨੂੰ ਚਾਰੇ ਪਾਸਿਓਂ ਘੇਰ ਲਿਆ। ਜੋਗਿੰਦਰ ਪ੍ਰਸਾਦ ਸਿੰਘ ਧਾੜ ਦੇ ਬਹੁਤੇ ਚਿਹਰਿਆਂ ਨੂੰ ਜਾਣਦਾ ਹੈ ਅਤੇ ਗਵਾਹ ਪੇਸ਼ ਹੋ ਸਕਦਾ ਹੈ ਜਦੋਂ ਲੋੜ ਪਵੇ। ਉਸ ਅਨੁਸਾਰ, ਜਾਣੀਆਂ-ਪਛਾਣੀਆਂ ਸ਼ਖ਼ਸੀਅਤਾਂ ਕਾਂਗਰਸ (ਆਈ) ਦੇ ਵਰਕਰ ਸਨ। ਉਹ ਸਿੱਖ ਵਿਰੋਧੀ ਨਾਹਰੇ ਲਾ ਰਹੇ ਸਨ...ਅਸੀਂ ਘਰ ਦੀ ਪਿਛਲੀ ਕੰਧ ਕੋਲ ਸਥਿੱਤ ਨੌਕਰਾਂ ਦੇ ਕੁਆਟਰਾਂ ਵਿੱਚ ਦੀ ਆਪਣੇ ਆਪ ਨੂੰ ਬਚਾ ਕੇ ਨਿਕਲ ਗਏ। ਫਿਰ ਉਹਨਾਂ ਨੇ ਜ਼ਖ਼ਮੀ ਬਜ਼ੁਰਗ ਸਰਦਾਰ ਜੀ ਨੂੰ ਫੜ ਲਿਆ ਜਿਹੜਾ ਸਾਡੇ ਨਾਲ ਭੱਜ ਕੇ ਨਾਲ ਨਿਕਲ ਸਕਿਆ। ਧਾੜ ਨੇ ਉਸ ਨੂੰ ਜਿਉਂਦੇ ਨੂੰ ਹੀ ਸੜਦੇ ਗੈਰੇਜ ਵਿੱਚ ਸੁੱਟ ਦਿੱਤਾ, ਜਿੱਥੇ ਉਹ ਜ਼ਿੰਦਾ ਹੀ ਭੁੱਜ ਗਿਆ...

ਸਾਬਕਾ ਲਾਅ ਮਨਿਸਟਰ ਰਾਮ ਜੇਠਮਲਾਨੀ ਨਾਨਾਵਤੀ ਕਮਿਸ਼ਨ ਦੇ ਸਾਹਮਣੇ:

...ਮੇਰੀ ਦੋਸਤ ਮਿਸ ਲੈਲਾ ਫਰਨੈਂਡੀਜ਼ ਉਸ ਸ਼ਾਮ ਮੇਰੇ ਘਰ ਆਈ, ਅਤੇ ਉਸ ਨੇ ਕੁਝ ਭਿਆਨਕ ਘਟਨਾਵਾਂ ਦਾ ਵਰਣਨ ਕੀਤਾ ਜਿਹੜੀਆਂ ਸ਼ਹਿਰ ਵਿੱਚ ਵਾਪਰ ਰਹੀਆਂ ਸਨ। ਅਸੀਂ ਸ੍ਰੀ ਨਰਸਿਮ੍ਹਾ ਰਾਓ ਨੂੰ ਮਿਲਣ ਦਾ ਫ਼ੈਸਲਾ ਕੀਤਾ ਜਿਹੜਾ ਉਸ ਸਮੇਂ ਮਾਨਯੋਗ ਗ੍ਰਹਿ ਮੰਤਰੀ ਸੀ। ਅਸੀਂ ਉਸ ਨੂੰ ਮਿਲੇ। ਅਸੀਂ ਉਸ ਨੂੰ ਸ਼ਹਿਰ ਵਿੱਚ ਲੱਗੀਆਂ ਅੱਗਾਂ ਤੇ ਹੋ ਰਹੀਆਂ ਹੱਤਿਆਵਾਂ ਬਾਰੇ ਦੱਸਿਆ, ਅਤੇ ਇਸ ਕਤਲਾਮ ਨੂੰ ਰੋਕਣ ਲਈ ਤੁਰੰਤ ਕਦਮ ਚੁੱਕਣ ਲਈ ਬੇਨਤੀ ਕੀਤੀ। ਏਥੋਂ ਤਕ ਕਿ ਮੈਂ ਉਸ ਨੂੰ ਵਿਸਥਾਰ ਨਾਲ ਉਹਨਾਂ ਕਦਮਾਂ ਬਾਰੇ ਵੀ ਦੱਸਿਆ ਜਿਹੜੇ ਅਵੱਸ਼ਕ ਤੌਰ 'ਤੇ ਲਏ ਜਾਣੇ ਚਾਹੀਦੇ ਹਨ। ਇਸ ਵਿੱਚ ਸ਼ਾਮਲ ਸਨ, ਕਰਫ਼ਿਊ ਲਾਣਾ ਤੇ ਫ਼ੌਜ ਦੀ ਤਾਇਤਨਾਤੀ। ਅਸੀਂ ਮਿ. ਰਾਓ ਨਾਲ ਕੋਈ ਅੱਧਾ ਘੰਟਾ ਰਹੇ। ਇਸ ਸਮੇਂ ਦੌਰਾਨ, ਮੈਂ ਮਿ. ਰਾਓ ਨੂੰ ਕਿਸੇ ਅਫ਼ਸਰ ਨੂੰ ਨਾ ਕੋਈ ਹਦਾਇਤਾਂ ਦੇਂਦਾ ਵੇਖਿਆ, ਨਾ ਹੀ ਕਿਸੇ ਕਿਸਮ ਦੇ ਹੋਰ ਕਦਮ ਚੁੱਕਦਿਆਂ। ਉਹ ਮੈਨੂੰ ਢਿੱਲਾ ਤੇ ਨਿਰਉਤਸ਼ਾਹਤ ਲੱਗਾ। ਇਹ ਉਸ ਦੀ ਆਮ ਸ਼ੈਲੀ ਜਾਂ ਵਿਹਾਰ ਹੋ ਸਕਦਾ ਹੈ ਜਾਂ ਇਹ ਹੋ ਸਕਦਾ ਹੈ ਕਿ ਉਹ ਘਟਨਾਵਾਂ ਕਾਰਨ ਹਿੱਲਿਆ ਪਿਆ ਹੋਵੇ। ਮੈਂ ਕੇਵਲ ਇਹ ਹੀ ਕਹਿ ਸਕਦਾ ਹਾਂ ਕਿ ਮੈਨੂੰ ਇਸ ਫੇਰੀ ਨਾਲ ਬੜੀ ਸਖ਼ਤ ਨਿਰਾਸ਼ਾ ਹੋਈ ...

ਸਾਬਕਾ ਲਾਅ ਮਨਿਸਟਰ ਸ਼ਾਂਤੀ ਭੂਸ਼ਨ ਨਾਨਾਵਤੀ ਕਮਿਸ਼ਨ ਦੇ ਸਾਹਮਣੇ :

...ਕਿ ਅਸੀਂ ਸ਼ਕਰਪੁਰ ਗਏ, ਪਾਂਡਵ ਨਗਰ ਅਤੇ ਪੂਰਬੀ ਦਿੱਲੀ ਦੀਆਂ ਹੋਰ ਬਹੁਤ ਸਾਰੀਆਂ ਕਲੋਨੀਆਂ, ਅਤੇ ਕਈ ਫਸੇ ਸਿੱਖ ਪਰਿਵਾਰਾਂ ਨੂੰ ਬਚਾਇਆ, ਅਤੇ ਉਹਨਾਂ ਨੂੰ ਨਜ਼ਦੀਕੀ ਗੁਰਦਵਾਰੇ ਵਿੱਚ ਲੈ ਗਏ...ਅਸੀਂ ਸਿੱਖਾਂ ਦੀਆਂ ਬਹੁਤ ਸਾਰੀਆਂ ਲਾਸ਼ਾਂ ਵੇਖੀਆਂ ਜਿਹਨਾਂ ਨੂੰ ਮਾਰ ਦਿੱਤਾ ਗਿਆ ਸੀ, ਅਤੇ ਕਈ ਲਾਸ਼ਾਂ ਹਾਲੀ ਸੜ ਰਹੀਆਂ ਸਨ...ਕਿ ਅਸੀਂ ਕੁਝ ਪੁਲਿਸ ਅਧਿਕਾਰੀ, ਜਿਹਨਾਂ ਦੇ ਕੱਪੜਿਆਂ 'ਤੇ ਨੇਮ ਪਲੇਟਾਂ ਲੱਗੀਆਂ ਹੋਈਆਂ ਸਨ, ਵੀ ਵੇਖੇ, ਪਰ ਮਹਿਸੂਸ ਹੋਇਆ ਕਿ ਉਹ ਹੱਤਿਆਵਾਂ ਨੂੰ ਰੋਕਣ ਲਈ ਕੁਝ ਨਹੀਂ ਕਰ ਰਹੇ...

...ਕਿ ਇਹ ਮੇਰਾ ਪੱਕਾ ਵਿਸ਼ਵਾਸ਼ ਹੈ ਕਿ ਬਿਨਾਂ ਕੁਝ ਲੋਕਾਂ ਦੀ ਜਥੇਬੰਦੀ ਦੇ, ਬਿਨਾ ਧਾੜ ਦਾ ਪ੍ਰਬੰਧ ਕਰਨ ਦੇ ਅਤੇ ਬਿਨਾ ਕੈਰੋਸੀਨ ਤੇ ਦੂਸਰੇ ਅੱਗ ਭੜਕਾਊ ਸਮੱਗਰੀ ਨੂੰ ਕਿਸੇ ਸੰਗਠਤ ਤਰੀਕੇ ਨਾਲ ਅਤੇ ਬਿਨਾਂ ਕਿਸੇ ਸਟੇਟ ਮਸ਼ੀਨਰੀ ਦੀ ਗੁੱਝੀ-ਰਜ਼ਾਮੰਦੀ ਦੇ ਇਹ ਘਟਨਾਵਾਂ ਵਾਪਰ ਨਹੀਂ ਸਨ ਸਕਦੀਆਂ। ਜੇ ਸਟੇਟ ਮਸ਼ੀਨਰੀ ਅਸਲੀਅਤ ਵਿੱਚ ਉਹਨਾਂ ਘਟਨਾਵਾਂ ਨੂੰ ਰੋਕਣਾ ਚਾਹੁੰਦੀ, ਤਾਂ ਪਹਿਲੇ ਹੀ ਦਿਨ ਕੁਝ ਥਾਵਾਂ 'ਤੇ ਗੋਲੀ ਚਲਾ ਕੇ ਉਹਨਾਂ ਨੂੰ ਰੋਕਿਆ ਜਾ ਸਕਦਾ ਸੀ।

ਸਾਬਕਾ ਫ਼ਾਇਨੈਂਸ ਮਨਿਸਟਰ ਮਧੂ ਦੰਡਵਤੇ ਮਿਸ਼ਰਾ ਕਮਿਸ਼ਨ ਦੇ ਸਾਹਮਣੇ: 2 ਨਵੰਬਰ ਸਵੇਰੇ ਜਦੋਂ ਟਰੇਨ ਦਿੱਲੀ ਦੇ ਲਾਗੇ ਤੁਗ਼ਲਕਾਬਾਦ ਸਟੇਸ਼ਨ 'ਤੇ ਪਹੁੰਚੀ, ਤਾਂ ਲੋਹੇ ਦੀਆਂ ਰਾਡਾਂ, ਕੁਹਾੜੀਆਂ, ਸੱਬਲਾਂ, ਆਦਿ, ਹੱਥਾਂ 'ਚ ਫੜੀ ਲੋਕਾਂ ਦੀ ਇੱਕ ਵੱਡੀ ਗਿਣਤੀ ਸਾਡੀ ਟਰੇਨ ਵਿੱਚ ਆ ਵੜੀ। ਉਹ ਟਰੇਨ 'ਚੋਂ ਸਿੱਖ ਸਵਾਰੀਆਂ ਦੀ ਭਾਲ ਕਰ ਰਹੇ ਸਨ। ਉਹਨਾਂ ਐਲਾਨ ਕੀਤਾ ਕਿ ਕੋਈ ਸਿੱਖ ਗੱਡੀ 'ਚੋਂ ਜ਼ਿੰਦਾ ਬਚ ਕੇ ਨਾ ਨਿਕਲੇ। ਉਸੇ ਵਕਤ, ਮੈਂ ਵੇਖਿਆ ਕਿ ਬਾਹਰੋਂ ਅੰਦਰ ਵੜੇ ਲੋਕਾਂ ਨੇ ਨਾਲ ਦੇ ਡੱਬੇ 'ਚੋਂ ਕੁਝ ਸਿੱਖ ਬਾਹਰ ਖਿੱਚ ਲਿਆਂਦੇ। ਮੈਂ ਵੇਖਿਆ ਦੋ ਸਿੱਖਾਂ ਨੂੰ ਮਾਰ ਦਿੱਤਾ ਹੈ ਤੇ ਪਲੇਟਫ਼ਾਰਮ 'ਤੇ ਸੁੱਟ ਦਿੱਤਾ ਹੈ, ਅਤੇ ਫਿਰ ਉਹਨਾਂ ਦੀਆਂ ਲਾਸ਼ਾਂ ਨੂੰ ਪਲੇਟਫ਼ਾਰਮ 'ਤੇ ਹੀ ਅੱਗ ਲਾ ਦਿੱਤੀ ਹੈ। ਪਲੇਟਫ਼ਾਰਮ 'ਤੇ ਖੜ੍ਹੀ ਪੁਲਿਸ ਨੇ ਉਹਨਾਂ ਨੂੰ ਕਤਲ ਕਰਨੋਂ ਜਾਂ ਅੱਗ ਲਾਉਣੋ ਰੋਕਣ ਦੀ ਕੋਈ ਕੋਸ਼ਿਸ ਨਹੀਂ ਕੀਤੀ।

ਇੰਡੀਆਂ ਦੇ ਮੈਕਆਰਥਰ ਆਫ਼ਿਸ ਦੇ ਡਾਇਰੈਕਟਰ ਪੂਨਮ ਮੁਟਰੇਜਾ ਨਾਨਾਵਤੀ ਕਮਿਸ਼ਨ ਦੇ ਸਾਹਮਣੇ : .. 1 ਨਵੰਬਰ 1984 ਨੂੰ, ਸਵੇਰੇ 1.00 ਤਕ, ਦਿੱਲੀ ਦੀ ਪਾਣੀ ਸਪਲਾਈ ਵਿੱਚ ਜ਼ਹਿਰ ਮਿਲਾਉਣ ਬਾਰੇ ਸੂਚਿਤ ਕਰਦੀਆਂ ਫ਼ੋਨ ਕਾਲਾਂ ਮੈਨੂੰ ਆਉਣ ਲੱਗ ਪਈਆਂ। ਸਵੇਰੇ 2.00 ਵਜੇ ਮੈਂ ਵੀ ਮੁਨੀਰਕਾ ਵਿੱਚ ਇੱਕ ਦੋਸਤ ਨੂੰ ਜ਼ਹਿਰ ਮਿਲਾਉਣ ਦੀ ਖ਼ਬਰ ਬਾਰੇ ਸੂਚਿਤ ਕੀਤਾ। ਮੇਰੇ ਦੋਸਤ, ਸ਼ੇਖਰ ਸਿੰਘ ਨੇ ਦੱਸਿਆ ਕਿ ਇਸ ਤਰ੍ਹਾਂ ਕਰਨਾ ਟੈਕਨੀਕਲੀ ਅਸੰਭਵ ਹੈ। ਸਵੇਰੇ 2.30 ਵਜੇ, ਮੈਂ ਇੱਕ ਪਬਲਿਕ ਐਡਰੈੱਸ ਸਿਸਟਮ ਤੋਂ ਇਹ ਸੁਣਿਆ, 'ਆਪ ਕੇ ਪਾਨੀ ਮੇਂ ਜ਼ਹਿਰ ਮਿਲਾ ਦੀਆ ਗਿਆ ਹੈ, ਕਿਰਪਾ ਕਰਕੇ ਪਾਨੀ ਨਾ ਪੀਜੀਏ।' ਮੈਂ ਆਪਣੀ ਬਾਲਕੋਨੀ ਤੋਂ ਇੱਕ ਜੀਪ ਵੇਖੀ ਜਿਹੜੀ ਕਾਲੋਨੀ ਤੋਂ ਜੇ. ਐਨ. ਯੂ. ਨੂੰ ਜਾ ਰਹੀ ਸੜਕ ਵੱਲ ਜਾ ਰਹੀ ਸੀ। ਜੀਪ ਗੂੜ੍ਹੇ ਨੀਲੇ ਰੰਗ ਦੀ ਸੀ ਤੇ ਪੁਲਿਸ ਜੀਪ ਲੱਗਦੀ ਸੀ।

...ਮੈਨੂੰ ਹੈਰਾਨੀ ਹੋਈ ਕਿ ਪੁਲਿਸ ਇਹੋ ਜਿਹੇ ਐਲਾਨ ਕਰ ਰਹੀ ਸੀ। ਮੈਂ ਰਾਤ ਸੌਂ ਨਾ ਸਕੀ। ਮੈਨੂੰ ਇੱਕ ਦੋਸਤ ਕੋਲੋਂ ਵੀ ਫ਼ੋਨ ਆਇਆ ਕਿ ਉਹਨੇ ਕਿਸੇ ਸੀਨੀਅਰ ਪੁਲਿਸ ਅਫ਼ਸਰ ਨਾਲ ਗੱਲ ਕੀਤੀ ਤੇ ਉਸਨੇ ਵੀ ਕਿਹਾ ਕਿ ਪਾਣੀ ਦੀ ਸਪਲਾਈ ਵਿੱਚ ਜ਼ਹਿਰ ਮਿਲਾਏ ਜਾਣ ਦੀ ਗੱਲ ਸਹੀ ਹੈ।

ਹਿੰਦੂ ਪੀੜਤ ਮਨਡੋਰੀ ਦੇਵੀ ਦਾ ਹਲਫ਼ਨਾਮਾ ਮਿਸ਼ਰਾ ਕਮਿਸ਼ਨ ਦੇ ਸਾਹਮਣੇ :

... 1 ਨਵੰਬਰ 1984 ਨੂੰ ਸ਼ਾਮ 3.00 ਵਜੇ ਸਾਡੇ ਏਰੀਏ ਵਿੱਚ ਦੰਗੇ ਸ਼ੁਰੂ ਹੋ ਗਏ। ਉਸ ਵਕਤ, ਅਸੀਂ, ਮੇਰਾ ਪਤੀ ਤੇ ਮੈਂ, ਆਪਣੀ ਰਿਹਾਇਸ਼ 'ਤੇ ਸੀ। ਜਦੋਂ ਦੰਗਈ

ਸਾਡੇ ਗੁਆਂਢੀਆਂ ਨੂੰ ਕੁੱਟਣ ਲਈ ਮੁੜ ਮੁੜ ਆਏ, ਮੇਰਾ ਪਤੀ ਜਿਹੜਾ ਇੱਕ ਪੁਲਿਸ ਅਫ਼ਸਰ ਸੀ, ਪੀੜਤਾਂ ਨੂੰ ਬਚਾਉਣ ਲਈ ਬਾਹਰ ਗਿਆ...ਦੰਗਈਆਂ ਨੇ ਮੇਰੇ ਪਤੀ ਨੂੰ ਕਿਹਾ ਕਿ ਕਿਉਂ (ਬਾਵਜੂਦ ਹਿੰਦੂ ਹੋਣ ਦੇ) ਉਹ ਉਹਨਾਂ ਲੋਕਾਂ ਨੂੰ ਬਚਾ ਰਿਹਾ ਹੈ। ਉਹਨਾਂ ਨੇ ਉਸ ਨੂੰ ਲਾਂਭੇ ਹਟ ਜਾਣ ਲਈ ਕਿਹਾ। ਜਦੋਂ ਮੇਰੇ ਪਤੀ ਨੇ ਪੀੜਤਾਂ ਨੂੰ ਬਚਾਉਣਾ ਜਾਰੀ ਰੱਖਿਆ, ਤਾਂ ਦੰਗਈਆਂ ਨੇ ਲੋਹੇ ਦੀਆਂ ਸਲਾਖ਼ਾਂ ਨਾਲ ਮੇਰੇ ਪਤੀ ਤੇ ਪਿੱਛੋਂ ਦੀ ਹਮਲਾ ਕਰ ਦਿੱਤਾ। ਸਖ਼ਤ ਜ਼ਖ਼ਮੀ ਹੋਇਆ, ਮੇਰਾ ਪਤੀ ਹੇਠਾਂ ਡਿੱਗ ਪਿਆ। ਉਦੋਂ ਕੋਈ ਸ਼ਾਮ 8.30 ਵਜੇ ਦਾ ਸਮਾਂ ਸੀ।

...ਖ਼ੌਫ਼ਜ਼ਦਾ ਹੋਈ, ਜਦੋਂ ਮੈਂ ਆਪਣੇ ਪਤੀ ਨੂੰ ਘਰ ਦੇ ਅੰਦਰ ਲਿਆਉਣ ਲਈ ਗਈ, ਤਾਂ ਮੈਨੂੰ ਪਰ੍ਹਾਂ ਭਜਾ ਦਿੱਤਾ। ਮੈਂ ਫਿਰ ਉਥੋਂ ਚਲੀ ਗਈ। ਮੇਰਾ ਦਿਉਰ ਗੰਗਾ ਪ੍ਰਸਾਦ, ਜਿਹੜਾ ਆਪ ਵੀ ਜ਼ਖ਼ਮੀ ਹੋ ਗਿਆ ਸੀ, ਤੇ ਮੇਰੇ ਕੁਝ ਗੁਆਂਢੀਆਂ ਨੇ ਮੇਰੇ ਪਤੀ ਨੂੰ ਘਰ ਲਿਆਉਣ ਵਿੱਚ ਸਾਡੀ ਸਹਾਇਤਾ ਕੀਤੀ। ਅਸੀਂ ਪਤੀ ਨੂੰ ਹਸਪਤਾਲ ਲਿਜਾਣ ਦੀ ਕੋਸ਼ਿਸ਼ ਕੀਤੀ ਪਰ ਦੰਗਈਆਂ ਨੇ ਸਾਨੂੰ ਜਾਣ ਨਾ ਦਿੱਤਾ।

...ਸ਼ਾਮ 9.00 ਵਜੇ ਅਸੀਂ ਮੇਰੇ ਪਤੀ ਨੂੰ ਹਸਪਤਾਲ ਲਿਜਾਣ ਵਿੱਚ ਸਫਲ ਹੋ ਗਏ ਜਿੱਥੇ ਉਹ ਕੁਝ ਦਿਨਾਂ ਬਾਅਦ ਸੁਰਗਵਾਸ ਹੋ ਗਿਆ...

ਸਾਬਕਾ ਚੀਫ਼ ਜਸਟਿਸ ਆਰ. ਐੱਸ. ਨਰੂਲਾ ਨਾਨਾਵਤੀ ਕਮਿਸ਼ਨ ਦੇ ਸਾਹਮਣੇ :

... 2 ਨਵੰਬਰ ਦਿਨ ਵੇਲੇ, ਮੈਨੂੰ ਜਸਟਿਸ ਛਿਨਾਪਾ ਰੈਡੀ, ਭਾਰਤ ਦੀ ਸੁਪਰੀਮ ਕੋਰਟ ਦਾ ਮੌਜੂਦਾ ਜੱਜ (ਜਿਹੜਾ ਚੰਡੀਗੜ੍ਹ ਮੇਰੇ ਨਾਲ ਇੱਕ ਛੋਟਾ ਜੱਜ ਹੁੰਦਾ ਸੀ) ਵੱਲੋਂ ਇੱਕ ਫ਼ੋਨ ਆਇਆ। ਉਸ ਕਿਹਾ ਕਿ ਜਸਟਿਸ ਡੀ. ਏ. ਡਿਸਾਈ ਦੇ ਘਰ ਦੇ ਬਾਹਰ ਉਸ ਨੇ ਆਪ ਇੱਕ ਸਕੂਟਰ ਵਾਲੇ ਸਿੱਖ ਨੂੰ ਮਾਰ ਮਾਰ ਕੇ ਉਸ ਦੀ ਹੱਤਿਆ ਕੀਤੀ ਜਾਂਦੀ ਵੇਖੀ ਸੀ ਅਤੇ ਮੈਨੂੰ ਪੁੱਛਿਆ ਕਿ ਕੀ ਉਹ ਆਪਣੀ ਕਾਰ ਤੇ ਸਕਿਉਰਿਟੀ ਮੈਨੂੰ ਆਪਣੇ ਘਰ ਲਿਜਾਣ ਲਈ ਭੇਜ ਸਕਦਾ ਸੀ ਜਿਹੜਾ ਕਿ ਸੁਰੱਖਿਅਤ ਸੀ। ਉਸ ਦੀ ਮਿਹਰਬਾਨ ਪੇਸ਼ਕਸ਼ ਨੂੰ ਮੈਂ ਨਾਮਨਜ਼ੂਰ ਕਰ ਦਿੱਤਾ ...

...3 ਨਵੰਬਰ ਨੂੰ ਮੈਨੂੰ ਇਹ ਵੀ ਸੂਚਨਾ ਮਿਲੀ ਕਿ ਮੇਰੇ ਜਵਾਈ, ਦਿੱਲੀ ਹਾਈ ਕੋਰਟ ਦੇ ਜਸਟਿਸ ਐੱਸ. ਐੱਸ. ਚੱਢਾ ਤੇ ਉਸ ਦਾ ਪਰਿਵਾਰ, ਜਿਹੜਾ 4-ਬੀ ਜ਼ਾਕਿਰ ਹੁਸੈਨ ਮਾਰਗ ’ਤੇ ਰਹਿੰਦਾ ਸੀ, ਨੂੰ ਹਾਈ ਕੋਰਟ ਵਿੱਚ ਲਿਜਾਣਾ ਪਿਆ ਕਿਉਂਕਿ ਉਸ ਦੀ ਸਕਿਉਰਿਟੀ ਨੇ ਉਹਨਾਂ ਦੀ ਬਚਤ ਦੀ ਗਾਰੰਟੀ ਦੇਣ ਤੋਂ ਇਨਕਾਰ ਕਰ ਦਿੱਤਾ ਸੀ..।

ਸੀਨੀਅਰ ਬੀ. ਜੇ. ਪੀ. ਐੱਮ. ਪੀ. ਵਿਜੇ ਕੁਮਾਰ ਮਲਹੋਤਰਾ ਨਾਨਾਵਤੀ ਕਮਿਸ਼ਨ ਦੇ ਸਾਹਮਣੇ :

...ਇਹ ਸਰਕਾਰੀ ਤੌਰ ’ਤੇ ਐਲਾਨ ਕੀਤਾ ਗਿਆ ਕਿ ਐਂਟੀ-ਸਿੱਖ ਦੰਗਿਆਂ ਵਿੱਚ ਕੁੱਲ 300 ਸਿੱਖ ਮਾਰੇ ਗਏ ਸਨ। ਪਿੱਛੋਂ ਇਹ ਅੰਕੜਾ 350 ਨਾਲ ਸੋਧਿਆ ਗਿਆ। ਸ੍ਰੀ ਵਾਜਪਾਈ ਨੇ ਮੈਨੂੰ ਤੇ ਹੋਰ ਬੀ. ਜੇ. ਪੀ. ਲੀਡਰਾਂ ਨੂੰ ਕਿਹਾ ਕਿ ਪਤਾ ਕਰੋ ਉਹਨਾਂ ਦਿਨਾਂ ਵਿੱਚ ਦਿੱਲੀ ਵਿੱਚ ਮਾਰੇ ਗਏ ਸਿੱਖਾਂ ਦੀ ਠੀਕ ਗਿਣਤੀ ਕਿੰਨੀ ਹੈ। ਅਸੀਂ ਸ਼ਹਿਰ ਵਿੱਚ ਘੁੰਮੇ ਫਿਰੇ ਤੇ ਜਾਣਕਾਰੀ ਇਕੱਠੀ ਕੀਤੀ ਅਤੇ ਇਹ ਪਤਾ ਲੱਗਾ ਕਿ ਤਕਰੀਬਨ 2800

ਸਿੱਖ ਕਤਲ ਕਰ ਦਿੱਤੇ ਗਏ ਸਨ। ਸਾਨੂੰ ਇਹ ਵੀ ਪਤਾ ਲੱਗਾ ਕਿ ਸੰਭਵ ਹੈ ਕਿ ਇਸ ਤੋਂ ਵੀ ਜ਼ਿਆਦਾ ਸਿੱਖ ਮਾਰੇ ਗਏ ਸਨ ਤੇ ਇਸ ਬਾਰੇ ਕੋਈ ਸੂਚਨਾ ਉਪਲਬਧ ਨਹੀਂ। ਅਗਲੇ ਦਿਨ, ਅਸੀਂ ਜਾਣਕਾਰੀ ਇਕੱਠੀ ਕਰ ਲਈ। ਸ੍ਰੀ ਵਾਜਪਾਈ ਨੇ ਦਿੱਲੀ ਵਿੱਚ ਹੋਈਆਂ ਮੌਤਾਂ ਦੀ ਠੀਕ ਗਿਣਤੀ ਬਾਰੇ ਪਬਲਿਕ ਬਿਆਨ ਦਿੱਤਾ। ਇਸ ਪਬਲਿਕ ਬਿਆਨ ਦੇਣ ਦੇ ਬਾਅਦ, ਜਦੋਂ ਵੀ ਅਸੀਂ ਵੱਖ ਵੱਖ ਇਲਾਕਿਆਂ ਵਿੱਚ ਫੇਰੀ ਪਾਈ, ਸਾਨੂੰ ਕਾਂਗਰਸ ਲੀਡਰਾਂ ਨੇ ਕਿਹਾ ਕਿ ਜੋ ਅਸੀਂ ਕਰ ਰਹੇ ਸੀ ਉਹ ਐਂਟੀ-ਨੈਸ਼ਨਲ ਸੀ, ਕਿਉਂਕਿ ਇਸ ਖ਼ਬਰ ਦਾ ਬਾਹਰ ਦੀ ਦੁਨੀਆਂ ਵਿੱਚ ਬੁਰਾ ਪ੍ਰਭਾਵ ਪਵੇਗਾ...

ਸਾਬਕਾ ਗਵਰਨਰ ਤੇ ਡਿਫੈਂਸ ਸਕੱਤਰ ਗੋਵਿੰਦ ਨਰੈਣ ਨਾਨਾਵਤੀ ਕਮਿਸ਼ਨ ਦੇ ਸਾਹਮਣੇ :

...ਯਮਨਾ ਪਾਰ ਦੇ ਇਲਾਕੇ ਬਾਰੇ ਸਾਡੇ ਸਾਹਮਣੇ ਬਹੁਤ ਸਬੂਤ ਸਨ ਜਿੱਥੇ ਲੋਕਾਂ ਨੇ ਸਾਨੂੰ ਦੱਸਿਆ ਕਿ ਸ੍ਰੀ ਐਚ. ਕੇ. ਐਲ. ਭਗਤ, ਇੱਕ ਕਾਂਗਰਸ ਨੇਤਾ ਨੇ ਉੱਥੇ ਕਤਲੇ-ਆਮ ਨੂੰ ਯੋਜਨਾਬੱਧ ਤੇ ਜਥੇਬੰਦ ਕੀਤਾ ਸੀ। ਸਾਡੇ ਸਾਹਮਣੇ ਇਹ ਵੀ ਸਬੂਤ ਹੈ ਕਿ ਦੂਸਰੇ ਇਲਾਕਿਆਂ ਵਿੱਚ ਸ੍ਰੀ ਸੱਜਣ ਕੁਮਾਰ ਤੇ ਸ੍ਰੀ ਜਗਦੀਸ਼ ਟਾਈਟਲਰ ਦੇ ਨਾਮ ਲਏ ਗਏ ਜਿਹਨਾਂ ਨੇ ਲੋਕਾਂ ਨੂੰ ਉਕਸਾਇਆ ਤੇ ਘਰਾਂ ਨੂੰ ਅੱਗ ਲਾਉਣ ਲਈ ਪੈਟਰੋਲ ਟੀਨਾਂ/ਕੈਰੋਸੀਨ ਟੀਨਾਂ ਦੇ ਪ੍ਰਬੰਧ ਕਰਕੇ ਦਿੱਤੇ ਸਨ। ਇਹਨਾਂ ਵਿੱਚੋਂ ਕੁਝ ਨਾਮ ਵੱਖ ਵੱਖ ਹਲਫ਼ਨਾਮਿਆਂ ਵਿੱਚ ਵੀ ਆਏ ਹਨ ਜਿਹੜੇ ਸਾਡੇ ਸਾਹਮਣੇ ਪੇਸ਼ ਕੀਤੇ ਗਏ ਸਨ...

---





ਅਰੁਨ ਨਹਿਰੂ, ਰਾਜੀਵ ਗਾਂਧੀ ਦਾ ਇੱਕ ਨਜ਼ਦੀਕੀ ਰਿਸ਼ਤੇਦਾਰ ਤੇ ਉਸ ਦੀ ਸਰਕਾਰ ਦੀ ਸਥਾਪਨਾ ਦਾ ਇੱਕ ਅਹਿਮ ਖਿਡਾਰੀ, ਨਿਊ ਦਿੱਲੀ ਵਿੱਚ ਆਲ ਇੰਡੀਆ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸਿਜ਼ (ਏ ਆਈ ਆਈ ਐੱਮ ਐੱਸ) ਵਿਖੇ ਰਾਸ਼ਟਰਪਤੀ ਜ਼ੈਲ ਸਿੰਘ ਦਾ ਸਾਥ ਦੇਂਦਾ ਹੋਇਆ, ਜਿੱਥੇ ਇੰਦਰਾ ਗਾਂਧੀ ਦੀ ਦੇਹ ਰੱਖੀ ਹੋਈ ਸੀ।

ਰਾਸ਼ਟਰਪਤੀ ਭਵਨ ਵਿਖੇ ਸੁੰਹ ਚੁੱਕਣ ਵੇਲੇ, ਰਾਜੀਵ ਗਾਂਧੀ ਆਪਣੇ ਚਾਰ ਕੈਬਨਿਟ ਸਾਥੀਆਂ ਤੇ ਦਿੱਲੀ ਕਾਂਗਰਸ ਲੀਡਰ ਐੱਚ ਕੇ ਐੱਲ ਭਗਤ ਨਾਲ ਬੈਠੇ ਹੋਏ।

ਰਾਸ਼ਟਰਪਤੀ ਜ਼ੈਲ ਸਿੰਘ ਦੇ ਕੈਵਲਕੇਡ ਦੀ ਨੁਕਸਾਨ ਹੋਈ ਲਿਮੋਜ਼ੀਨ, ਇੰਦਰਾ ਗਾਂਧੀ ਦੀ ਹੱਤਿਆ ਪਿੱਛੋਂ ਸਿੱਖਾਂ ਤੇ ਪਹਿਲੇ ਵੱਡੇ ਹਮਲੇ ਵਿੱਚ ਘਾਇਲ।

ਏ ਆਈ ਆਈ ਐੱਮ ਐੱਸ ਦੇ ਨੇੜੇ ਦੇ ਇਲਾਕੇ ਵਿੱਚ ਇੱਕ ਸੜਦਾ ਮੋਟਰਸਾਈਕਲ,
31 ਅਕਤੂਬਰ 1984 ਨੂੰ ਪੁਲੀਸ ਵਲੋਂ ਦਰਜ ਹੋਇਆ ਸਿੱਖਾਂ ਤੇ ਹਮਲਾ।



1 ਨਵੰਬਰ 1984 ਨੂੰ ਕਰਫ਼ਿਊ ਦੇ ਐਲਾਨ ਪਿਛੋਂ ਵੀ ਲੁਟੇਅਨਜ਼ ਦਿੱਲੀ ਦੇ
ਇੱਕ ਐਵੀਨਿਊ ਵਿੱਚ ਸਿੱਖ ਵਾਹਨਾਂ ਤੇ ਹੋਏ ਹਮਲੇ।




ਉਪਰ (ਖੱਬੇ) ਰੀਗਲ ਬਿਲਡਿੰਗ, ਕੋਨਾਟ ਪਲੇਸ ਦਾ ਇੱਕ ਲੈਂਡ ਮਾਰਕ, ਵਿੱਚ ਇੱਕ ਸਿੱਖ ਮਾਲਕ ਦੇ ਸ਼ੋਅਰੂਮ ਨੂੰ ਲੱਗੀ ਅੱਗ।




ਕੋਨਾਟ ਪਲੇਸ ਵਿੱਚ ਮਰੀਨਾ ਹੋਟਲ ਬਿਲਡਿੰਗ ਨੂੰ ਲੱਗੀ ਅੱਗ, ਜਦੋਂ ਭੀੜ ਨੇ ਸਿੱਖ ਮਾਲਕਾਂ ਦੀਆਂ ਇਮਾਰਤਾਂ ਨੂੰ ਨਿਸ਼ਾਨਾ ਬਣਾਇਆ।




ਪਹਾੜ ਗੰਜ ਵਿੱਚ ਦੁਕਾਨ ਨੂੰ ਭੀੜ ਅੱਗ ਲਾਉਂਦੀ ਹੋਈ, ਜਿਥੇ ਚਾਰ ਸਿੱਖ ਭਰਾ ਜਿੰਦਾ ਭੁੰਨ ਦਿੱਤੇ ਹਏ ਸਨ।







1. ਉਪਰ (ਖੱਬੇ) ਨਿਊ ਦਿੱਲੀ ਵਿੱਚ ਇੱਕ ਸਿੱਖ ਨੂੰ ਬੱਸ ਵਿੱਚੋਂ ਖਿੱਚ ਲਿਆ ਗਿਆ ਤੇ ਭੀੜ ਵੱਲੋਂ ਮਾਰਿਆ ਕੁੱਟਿਆ ਜਾ ਰਿਹਾ ਤੇ
2. ਉੱਪਰ (ਸੱਜੇ): ਨਵੀ ਦਿੱਲੀ ਰੇਲਵੇ ਸਟੇਸ਼ਨ ਤੇ ਸਿੱਖਾਂ ਦੀਆਂ ਲਾਸ਼ਾਂ ਪਲੇਟਫਾਰਮ ਤੇ ਪਈਆਂ ਹੋਈਆਂ।
3. ਸਾਹਮਣਾ ਸਫਾ: ਬਲਾਕ 32, ਤ੍ਰਿਲੋਕਪੁਰੀ, ਦੀ ਇੱਕ ਗਲੀ ਵਿੱਚ ਤਬਾਹੀ ਦੇ ਨਿਸ਼ਾਨ, ਜਿੱਥੇ 400 ਸਿੱਖਾਂ ਦੀ ਹੱਤਿਆ ਕਰ ਦਿੱਤੀ ਗਈ ਸੀ, ਇੱਕ ਹੀ ਵੱਸੋਂ ਵਿੱਚ ਸਭ ਤੋਂ ਵੱਡਾ ਕਤਲੇ-ਆਮ।

ਖੱਬੇ: ਸਬੂਤ ਨੂੰ ਨਸ਼ਟ ਕਰਨਾ - ਭੀੜ ਵੱਲੋਂ ਸਾਰੀ ਦਿੱਲੀ ਵਿੱਚ ਵਿਖਾਇਆ ਗਿਆ ਨਮੂਨਾ ਉਹਨਾਂ ਵੱਲੋਂ ਮਾਰੇ ਗਏ ਸਿੱਖਾਂ ਦੀਆਂ ਲਾਸ਼ਾਂ ਨੂੰ ਜਲਾਉਣਾ।



ਉੱਪਰ: ਜਗਦੀਸ਼ ਟਾਈਟਲਰ ਨੂੰ 2004 ਵਿੱਚ ਸਨਮਾਨਤ ਕਰਦਾ ਦਿੱਲੀ ਸਿੱਖ ਗੁਰਦੁਆਰਾ ਮੈਨੇਜਮੈਂਟ ਕਮੇਟੀ ਦਾ ਪ੍ਰਧਾਨ, ਪਰ੍ਹਿਲਾਦ ਸਿੰਘ ਚੰਦੋਕ- ਜਦੋਂ ਉਹ ਮਨਿਸਟਰ ਵੱਜੋਂ ਨਾਨਾਵਤੀ ਕਮਿਸ਼ਨ ਅੱਗੇ ਕਾਰਵਾਈਆਂ ਦਾ ਸਾਹਮਣਾ ਕਰ ਰਿਹਾ ਸੀ।
(2) (ਖੱਬੇ): ਇੱਕ ਸਿੱਖ ਮਾਂ ਆਪਣੇ ਬੇਟੇ ਦਾ ਸਰੀਰ ਤੇ ਉਸ ਦਾ ਪਛਾਣ ਪੱਤਰ ਵਿਖਾਉਂਦੀ ਹੋਈ।